# ਸਿਰਜਣਾ

ਜੁਲਾਈ-ਸਤੰਬਰ 2006 (ਅੰਕ 141)

**July- September 2006**

**ਸੰਪਾਦਕ: ਰਘਬੀਰ ਸਿੰਘ**

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸੁਖਵੰਤ ਹੁੰਦਲ ਨਿੱਜੀ ਲਾਇਬ੍ਰੇਰੀ ਵਿੱਚੋਂ।

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ – 160022

1728, Sector 43-B, Chandigarh – 160022 India

ਤਾਰੀਕ –Date: 25-10-2014

# ਸਿਰਜਣਾ

141

ਜੁਲਾਈ-ਸਤੰਬਰ 2006

*

ਸੰਪਾਦਕ : ਰਘਬੀਰ ਸਿੰਘ

Editor : Raghbir Singh

*

ਪਤਾ

1728, ਸੈਕਟਰ 43-ਬੀ,

ਚੰਡੀਗੜ੍ਹ - 160 022

ਫੋਨ : +91-172-2601693
2622938

**SIRJANA**

1728, Sector 43-B,
Chandigarh-160 022
INDIA
Phone : +91-172-2601693
2622938

E.mail :
raghbirsingh_chd@dataone.in
raghbirssirjana@yahoo.com

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966

ਇਸ ਅੰਕ ਵਿਚ



ਟਾਈਟਲ ਚਿੱਤਰ : ਦੇਵ

ਵਾਰਸ਼ਿਕ ਚੰਦਾ-ਦੇਸ : 80 ਰੁਪਏ
ਬਦੇਸ-ਹਵਾਈ ਡਾਕ ਰਾਹੀਂ : 10 ਪੌਂਡ, 15 ਅਮਰੀਕਨ ਡਾਲਰ, 20 ਕੈਨੇਡੀਅਨ ਡਾਲਰ



## ਵਿਛੜੇ ਸਭ ਵਾਰੀ ਵਾਰੀ

ਵਿਛੜ ਗਏ ਵਿਅਕਤੀ ਦੇ ਗੁਣਾਂ ਨੂੰ ਹੀ ਚਿਤਾਰਿਆ ਜਾਂਦਾ ਹੈ, ਉਸ ਬਾਰੇ ਕੋਈ ਆਲੋਚਨਾਤਮਕ ਗੱਲ ਕਰਨੀ ਸ਼ਿਸ਼ਟਾਚਾਰ ਦੇ ਉਲਟ ਸਮਝੀ ਜਾਂਦੀ ਹੈ। ਇਸੇ ਪਰੰਪਰਾ ਅਨੁਸਾਰ ਅੰਮ੍ਰਿਤਾ ਪ੍ਰੀਤਮ ਦੇ ਤੁਰ ਜਾਣ ਪਿੱਛੋਂ ਉਸ ਦਾ ਚੋਖਾ ਜਸ ਗਾਇਨ ਹੋਇਆ ਹੈ। ਅੰਮ੍ਰਿਤਾ ਪ੍ਰੀਤਮ ਪੰਜਾਬੀ ਸਾਹਿਤ-ਜਗਤ ਵਿਚ ਇਕ ਲੀਜੈਂਡ ਬਣ ਗਈ ਸੀ। ਇਸ ਦਾ ਕਾਰਨ ਇਹ ਸੀ ਕਿ ਉਸ ਨੇ ਸਿਰਜਣਾਤਮਕਤਾ ਦੇ ਖੇਤਰ ਵਿਚ ਉਸ ਸਮੇਂ ਪ੍ਰਵੇਸ਼ ਕੀਤਾ ਜਦੋਂ ਇਸਤਰੀ ਲੇਖਕਾਂ ਦੀ ਹਾਜ਼ਰੀ ਪੰਜਾਬੀ ਵਿਚ ਨਾ ਹੋਣ ਵਰਗੀ ਸੀ। ਦੇਸ਼ ਦੀ ਵੰਡ ਦੇ ਆਰ-ਪਾਰ ਉਹ ਪੰਜਾਬੀ ਸਾਹਿਤ ਵਿਚ ਅਜਿਹੀ ਨਮੂਦਾਰ ਹੋਈ ਕਿ ਲਗਪਗ ਅੱਧੀ ਸਦੀ ਉਸ ਨੇ ਪਿੱਛੇ ਮੁੜ ਕੇ ਨਹੀਂ ਦੇਖਿਆ। ਮਰਦਾਂ ਦੀ ਸਰਦਾਰੀ ਅਤੇ ਜਗੀਰਦਾਰੀ ਕਦਰਾਂ-ਕੀਮਤਾਂ ਵਾਲੇ ਸਮਾਜ ਵਿਚ ਔਰਤ ਲੇਖਕ ਹੋਣ ਦੇ ਨਾਤੇ ਉਹ ਨਾ ਕੇਵਲ ਵਿਸ਼ਾਲ ਪਾਠਕ ਵਰਗ ਵਿਚ ਮਕਬੂਲ ਹੋਈ, ਉਸ ਦੇ ਸਮਕਾਲੀ ਲੇਖਕ ਵੀ ਕਿਸੇ ਨਾ ਕਿਸੇ ਰੂਪ ਵਿਚ ਉਸ ਵੱਲ ਆਕਰਸ਼ਤ ਹੁੰਦੇ ਸਨ। ਕਿਸ਼ੋਰ ਉਮਰ ਦੇ ਨਵੇਂ ਲੇਖਕਾਂ ਲਈ ਤਾਂ ਉਹ ਇਕ ਵੱਡੀ ਖਿੱਚ ਰੱਖਦੀ ਸੀ, ਜੋ ਉਸ ਵੱਲੋਂ ਸੰਪਾਦਤ ਪੱਤਰ 'ਨਾਗਮਣੀ' ਦੇ ਨਾਂ ਨਾਲ ਜੁੜ ਕੇ 'ਨਾਗਮਣੀ ਸਰਕਲ' ਹੋ ਨਿਬੜੇ।

ਇਸਤਰੀ ਹੋਣ ਦੇ ਨਾਤੇ ਅੰਮ੍ਰਿਤਾ ਨੇ ਸਾਡੇ ਸਮਾਜ ਵਿਚ ਔਰਤ ਦੀ ਹੋਣੀ ਦੇ ਤ੍ਰਾਸਦਕ ਪੱਖ ਨੂੰ, ਸੁਭਾਵਕ ਹੀ, ਬਹੁਤ ਸੰਵੇਦਨਸ਼ੀਲਤਾ ਨਾਲ ਚਿਤਰਿਆ। ਇਕ ਕਵਿਤਰੀ ਵਜੋਂ ਤਾਂ ਉਸ ਦੀ ਉੱਘੀ ਪਛਾਣ ਹੈ ਹੀ ਸੀ, ਉਸ ਨੇ ਗਲਪ ਵਰਗੀਆਂ ਸਾਹਿਤ ਦੀਆਂ ਹੋਰ ਵਿਧਾਵਾਂ ਵਿਚ ਵੀ ਵੱਡਾ ਯੋਗਦਾਨ ਦਿੱਤਾ। ਪੰਜਾਬੀ ਭਾਸ਼ਾ ਦੇ ਉਹ ਕੁਝ ਕੁ ਲੇਖਕਾਂ ਵਿਚੋਂ ਸੀ, ਜਿਹਨਾਂ ਨੂੰ ਦੇਸ਼ ਦੇ ਬਾਕੀ ਹਿੱਸਿਆਂ ਵਿਚ ਅਤੇ ਵ੍ਹਾਗਿਓਂ ਪਾਰ ਦੇ ਪੰਜਾਬ ਵਿਚ ਜਾਣਿਆ ਤੇ ਸਤਿਕਾਰਿਆ ਜਾਂਦਾ ਸੀ। ਅੱਧੀ ਸਦੀ ਤਕ ਉਹ ਪੰਜਾਬੀ ਸਾਹਿਤ-ਸਭਿਆਚਾਰ ਦੇ ਜਗਤ ਉੱਤੇ ਛਾਈ ਰਹੀ। ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਉਸ ਦੀ ਨੇੜਤਾ ਇਕ ਹਕੀਕਤ ਸੀ ਅਤੇ ਇਸ ਹਕੀਕਤ ਨੇ ਉਸਨੂੰ ਵਿਵਸਥਾ ਦੇ ਨੇੜ ਦਾ ਨਿੱਘ ਮਾਣਨ ਦਾ ਵੀ ਮੌਕਾ ਦਿੱਤਾ। ਇਕ ਤਰ੍ਹਾਂ ਉਹ ਪ੍ਰਤੀਕ ਰੂਪ ਵਿਚ ਪੰਜਾਬੀ ਸਾਹਿਤ ਦੀ ਪ੍ਰਧਾਨ ਮੰਤਰੀ ਸੀ, ਜਿਸ ਨੂੰ ਹਰ ਪੱਧਰ ਤੇ ਹਰ ਪ੍ਰਕਾਰ ਦਾ ਮਾਣ-ਸਨਮਾਣ ਮਿਲਿਆ। ਗਿਆਨਪੀਠ, ਭਾਰਤੀ ਸਾਹਿਤ ਅਕਾਦਮੀ ਅਤੇ ਕਈ ਹੋਰ ਉੱਘੀਆਂ ਸਾਹਿਤਕ-ਸਭਿਆਚਾਰਕ ਸੰਸਥਾਵਾਂ ਦੇ ਪੁਰਸਕਾਰਾਂ ਸਮੇਤ ਭਾਰਤ ਸਰਕਾਰ ਅਤੇ ਕਈ ਪ੍ਰਾਂਤਕ ਸਰਕਾਰਾਂ ਦੇ ਮਾਣ-ਸਨਮਾਣ ਉਸ ਦੀ ਝੋਲੀ ਪਏ। ਉਹ ਨਿਸਚੈ ਹੀ ਇਹਨਾਂ ਮਾਣ-ਸਨਮਾਣਾਂ ਦੀ ਹੱਕਦਾਰ ਸੀ। ਭਾਵੇਂ ਕਿ ਉਮਰ ਦੇ ਅਖ਼ੀਰਲੇ ਵਰ੍ਹਿਆਂ ਵਿਚ, ਜਦੋਂ ਉਹ ਆਪਣੀ ਸੁਧ-ਬੁਧ ਗੁਆਚ ਚੁੱਕੀ ਸੀ, ਧਨ-ਰਾਸ਼ੀ ਦੇ ਰੂਪ ਵਿਚ ਉਸਦੇ ਅਜਿਹੇ ਸਨਮਾਨ ਇਕ ਤਰ੍ਹਾਂ ਨਾਲ ਉਸ ਦੇ ਪਰਿਵਾਰ ਦੀ ਆਰਥਿਕ ਮਦਦ ਹੀ ਸਨ।

ਅੰਮ੍ਰਿਤਾ ਪ੍ਰੀਤਮ ਦੀ ਪ੍ਰਸਿੱਧੀ ਤੇ ਪ੍ਰਵਾਨਗੀ ਵਿਚ ਉਹਨਾਂ ਸਮਿਆਂ ਦਾ ਵੀ ਹੱਥ ਸੀ ਜਿਹਨਾਂ ਵਿਚ ਉਹ ਇਕ ਇਸਤਰੀ ਲੇਖਕ ਵਜੋਂ ਕਾਰਜਸ਼ੀਲ ਰਹੀ। ਪਰ ਇਹ ਹਕੀਕਤ ਹੈ ਕਿ ਅੰਮ੍ਰਿਤਾ ਪ੍ਰੀਤਮ ਉਹਨਾਂ ਸ਼ਖ਼ਸੀਅਤਾਂ ਵਿਚੋਂ ਸੀ ਜਿਹਨਾਂ ਨਾਲ ਇਤਿਹਾਸ ਕੁਝ ਵਧੇਰੇ ਉਦਾਰਤਾ ਵਿਖਾ ਜਾਂਦਾ ਹੈ। ਮਸਲਨ ਉਸ ਦੀ ਬਹੁ-ਚਰਚਤ ਕਵਿਤਾ 'ਅੱਜ ਆਖਾਂ ਵਾਰਿਸ ਸ਼ਾਹ ਨੂੰ' ਉਸ ਉੱਚ ਪੱਧਰ ਦੀ ਕਾਵਿ-ਰਚਨਾ ਨਹੀਂ, ਜਿਸ ਪੱਧਰ ਉੱਤੇ ਦੇਸ਼ ਦੀ ਵੰਡ ਦੇ ਦੁਖਾਂਤ ਅਤੇ ਇਸ ਦੇ ਅੰਤਰਗਤ ਇਸਤਰੀ ਦੀ ਹੋਈ ਦੁਰਦਸ਼ਾ ਦੀ ਸੰਵੇਦਨਸ਼ੀਲ ਪੇਸ਼ਕਾਰੀ ਵਜੋਂ ਇਸ ਨੂੰ ਵੱਡੀ ਵਡਿਆਈ ਮਿਲੀ ਹੈ। ਔਰਤ ਦੀ ਤ੍ਰਾਸਦੀ ਦੇ ਵਿਸ਼ੇ ਵਿਚ ਵੀ ਅੰਮ੍ਰਿਤਾ ਦੀ ਨਿੱਜੀ ਜ਼ਿੰਦਗੀ ਦਾ ਸੱਚ ਕੁਝ ਹੋਰ ਦਰਸਾਉਂਦਾ ਸੀ। ਸਾਡੇ ਸਮਾਜ ਵਿਚ ਇਕ ਵਿਅਕਤੀ ਵਜੋਂ ਔਰਤ ਦੀ ਹੋਂਦ ਬਹੁਤ ਤ੍ਰਾਸਦਮਈ ਹੈ ਪਰ ਅੰਮ੍ਰਿਤਾ ਦੇ ਸੰਬੰਧ ਵਿਚ ਇਹ ਆਮ ਸੱਚਾਈ ਸਗੋਂ ਪਰਤਵੇਂ ਰੂਪ ਵਿਚ ਪੇਸ਼ ਹੁੰਦੀ ਸੀ।

ਇਕ ਆਮ ਵਿਅਕਤੀ ਦੇ ਸੰਬੰਧ ਵਿਚ ਇਹ ਪਹੁੰਚ ਅਵੱਸ਼ ਸਹੀ ਹੈ ਕਿ ਉਸਦੇ ਗੁਣਾਂ ਦਾ ਹੀ

ਵੇਰਵਾ ਦਿੱਤਾ ਜਾਵੇ ਪਰ ਇਕ ਇਤਿਹਾਸਕ ਸ਼ਖ਼ਸੀਅਤ ਦੇ ਸੰਬੰਧ ਵਿਚ ਇਸ ਤਰ੍ਹਾਂ ਦੀ ਪਹੁੰਚ ਜ਼ਿਆਦਾ ਢੁਕਵੀਂ ਨਹੀਂ ਹੋ ਸਕਦੀ। ਸਮਾਂ ਪੈਣ ਨਾਲ ਇਤਿਹਾਸਕ ਸ਼ਖ਼ਸੀਅਤਾਂ ਦਾ ਸੰਤੁਲਤ ਮੁੱਲਾਂਕਣ ਹੁੰਦਾ ਹੈ ਅਤੇ ਹੋਣਾ ਚਾਹੀਦਾ ਹੈ। ਅੰਮ੍ਰਿਤਾ ਦੇ ਸੰਬੰਧ ਵਿਚ ਇਸ ਤਰ੍ਹਾਂ ਦਾ ਮੁੱਲਾਂਕਣ ਉਸ ਦੀ ਵਡਿਆਈ ਨੂੰ ਕਿਸੇ ਤਰ੍ਹਾਂ ਘਟਾਏਗਾ ਨਹੀਂ, ਪਰ ਇਹ ਅਵੱਸ਼ ਹੀ ਉਪ-ਭਾਵੁਕ ਦ੍ਰਿਸ਼ਟੀ ਤੇ ਕਿਸ਼ੋਰ ਅਵਸਥਾ ਵਾਲੇ ਉਸ ਦੇ ਅਨਿਨ ਪ੍ਰਸ਼ੰਸਕਾਂ ਦੀ ਪਹੁੰਚ ਦਾ ਤਿਆਗ ਕਰਕੇ ਹੀ ਸੰਭਵ ਹੋ ਸਕੇਗਾ।

ਅੰਮ੍ਰਿਤਾ ਪ੍ਰੀਤਮ ਦਾ ਤੁਰ ਜਾਣਾ ਪੰਜਾਬੀ ਸਾਹਿਤ-ਜਗਤ ਦੇ ਇਕ ਨਿਸ਼ਚਤ ਇਤਿਹਾਸਕ ਕਾਲ ਦੇ ਖ਼ਾਤਮੇ ਵੱਲ ਜਾਣ ਦਾ ਸੂਚਕ ਹੈ। ਇਹ ਕਾਲ ਅੰਮ੍ਰਿਤਾ ਪ੍ਰੀਤਮ ਸਮੇਤ ਮੋਹਨ ਸਿੰਘ, ਸੰਤ ਸਿੰਘ ਸੇਖੋਂ, ਦੇਵਿੰਦਰ ਸਤਿਆਰਥੀ, ਪ੍ਰੀਤਮ ਸਿੰਘ ਸਫ਼ੀਰ, ਬਲਵੰਤ ਗਾਰਗੀ ਵਰਗੇ ਪ੍ਰਤਿਸ਼ਠਤ ਲੇਖਕਾਂ ਦੀ ਇਕ ਪੀੜ੍ਹੀ ਨਾਲ ਜੁੜਿਆ ਹੋਇਆ ਸੀ। ਇਸ ਪੀੜ੍ਹੀ ਦਾ ਇਕ ਹੋਰ ਨਾਮਵਰ ਹਸਤਾਖ਼ਰ, ਡਾ: ਹਰਚਰਨ ਸਿੰਘ, ਵੀ ਅੰਮ੍ਰਿਤਾ ਪ੍ਰੀਤਮ ਦੀ ਵਿਦਾਇਗੀ ਦੇ ਛੇ ਮਹੀਨੇ ਦੇ ਵਕਫ਼ੇ ਅੰਦਰ ਹੀ ਵਿਛੋੜਾ ਦੇ ਗਿਆ ਹੈ। ਡਾ. ਹਰਚਰਨ ਸਿੰਘ ਅੰਮ੍ਰਿਤਾ ਪ੍ਰੀਤਮ ਵਾਂਗ ਉਸ ਤਰ੍ਹਾਂ ਦੀ ਲੀਜੈਂਡ ਭਾਵੇਂ ਨਹੀਂ ਸੀ ਪਰ ਪੰਜਾਬੀ ਸਾਹਿਤ-ਸਿਰਜਣਾ ਅਤੇ ਖ਼ਾਸਕਰ ਨਾਟਕ ਤੇ ਰੰਗਮੰਚ ਦੇ ਖੇਤਰ ਵਿਚ ਉਸ ਦੀ ਦੇਣ ਅਵੱਸ਼ ਬਹੁਤ ਵੱਡੀ ਸੀ। ਨਿਰਮਾਣ ਸੁਭਾਉ ਵਾਲਾ ਅਤੇ ਹਰ ਇਕ ਲਈ ਸ਼ੁਭ-ਭਾਵਨਾ ਰੱਖਣ ਵਾਲਾ ਇਹ 'ਬੱਲੇ-ਬੱਲੇ' ਸਾਹਿਤਕਾਰ ਪੰਜਾਬੀ ਜਗਤ ਦਾ ਇਕ ਨਿਵੇਕਲਾ ਗੌਰਵਮਈ ਵਰਤਾਰਾ ਸੀ, ਜਿਸ ਨੇ ਪੰਜਾਬੀ ਰੰਗ-ਮੰਚ ਉੱਤੇ ਔਰਤ ਅਦਾਕਾਰ ਪੇਸ਼ ਕਰਨ ਦੀ ਲੋੜ ਦੀ ਪੂਰਤੀ ਲਈ ਆਪਣੀ ਪਤਨੀ ਨੂੰ ਹੀ ਮੰਚ ਉੱਤੇ ਲਿਆਉਣ ਦੀ ਪਹਿਲਕਦਮੀ ਕੀਤੀ। ਡਾ. ਹਰਚਰਨ ਸਿੰਘ ਆਖ਼ਰੀ ਦਮ ਤਕ ਸਾਹਿਤ-ਸਿਰਜਣਾ ਅਤੇ ਰੰਗਮੰਚ ਨੂੰ ਸਮਰਪਤ ਰਿਹਾ। ਉਸ ਨੂੰ ਵੀ ਉਸ ਦਾ ਬਣਦਾ ਮਾਣ-ਸਨਮਾਣ ਮਿਲਦਾ ਰਿਹਾ ਅਤੇ ਉਸ ਦੀ ਝੋਲੀ ਵਿਚ ਵੀ ਵਾਜਬ ਤੌਰ 'ਤੇ ਕਈ ਐਵਾਰਡ ਅਤੇ ਪੁਰਸਕਾਰ ਪਏ।

ਦੋਨਾਂ ਹੀ ਉੱਘੀਆਂ ਸ਼ਖ਼ਸੀਅਤਾਂ ਦੇ ਤੁਰ ਜਾਣ ਨੂੰ ਰਵਾਇਤੀ ਤੌਰ 'ਤੇ ਪੰਜਾਬੀ ਸਾਹਿਤ -ਜਗਤ ਲਈ ਪਏ ਵੱਡੇ ਘਾਟੇ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ। ਪਰ ਇਹ ਦੋਵੇਂ ਹੀ ਸ਼ਖ਼ਸੀਅਤਾਂ ਪ੍ਰੌੜ ਅਵਸਥਾ ਨੂੰ ਪੁੱਜ ਕੇ ਆਪਣੀ ਵਾਰੀ ਨਾਲ ਹੀ ਵਿਦਾ ਹੋਈਆਂ ਹਨ, ਜੋ ਇਕ ਤਰ੍ਹਾਂ ਪ੍ਰਕਿਰਤੀ ਦਾ ਨੇਮ ਹੈ। ਪਰ ਪਿਛਲੇ ਥੋੜ੍ਹੇ ਹੀ ਜਿਹੇ ਸਮੇਂ ਵਿਚ ਇਕਬਾਲ ਅਰਪਨ ਅਤੇ ਸਰਵਮੀਤ ਦੇ ਰੂਪ ਵਿਚ ਦੋ ਅਜਿਹੇ ਸਿਰਜਕ ਵੀ ਪੰਜਾਬੀ ਸਾਹਿਤ-ਜਗਤ ਵਿਚੋਂ ਵਿਦਾ ਹੋਏ ਹਨ ਜਿਹਨਾਂ ਉੱਤੇ ਆਪਣੀ ਵਾਰੀ ਨਾਲ ਤੁਰਨ ਦੇ ਕੁਦਰਤ ਦੇ ਇਸ ਵਰਤਾਰੇ ਦੀ ਗੱਲ ਲਾਗੂ ਨਹੀਂ ਹੁੰਦੀ। ਲੰਮਾ ਸਮਾਂ ਅਫ਼ਰੀਕਾ ਵਿਚ ਅਤੇ ਪਿਛਲੇ ਕਈ ਵਰ੍ਹਿਆਂ ਤੋਂ ਕੈਨੇਡਾ ਵਿਚ ਰਹਿ ਕੇ ਆਪਣੀ ਸਿਰਜਣਾਤਮਕ ਸਰਗਰਮੀ ਦੇ ਨਾਲ ਨਾਲ ਪੰਜਾਬੀ ਸਾਹਿਤ-ਸਭਿਆਚਾਰ ਲਈ ਹੋਰ ਬੜਾ ਕੁਝ ਕਰਨ ਵਾਲਾ ਸ਼ਾਇਰ ਤੇ ਗਲਪਕਾਰ ਇਕਬਾਲ ਅਰਪਨ ਬਹੁਤ ਹੀ ਨਿੱਘੀ ਸ਼ਖਸੀਅਤ ਸੀ, ਜੋ ਅਚਾਨਕ ਹੀ ਵਿਦਾਇਗੀ ਦੇ ਗਿਆ। ਦੂਰ-ਦੇਸ਼ ਦੀ ਧਰਤੀ ਉੱਤੇ ਪੰਜਾਬੀ ਸਾਹਿਤ-ਸਭਿਆਚਾਰ ਦਾ ਪੰਚਮ ਲਹਿਰਾਉਣ ਵਾਲੇ ਇਸ ਸੁਹਿਰਦ ਸੱਜਣ ਦਾ ਵਿਛੋੜਾ ਨਿਸਚੈ ਹੀ ਪੰਜਾਬੀ ਸਾਹਿਤ-ਸੰਸਾਰ ਲਈ ਇਕ ਬਹੁਤ ਦੁਖਦਾਈ ਘਟਨਾ ਹੈ। ਇਸ ਤੋਂ ਵੀ ਵਧੇਰੇ ਦੁਖਦਾਈ ਹਾਦਸਾ ਹੈ ਜ਼ਿੰਦਗੀ ਨਾਲ ਧੜਕਦੇ, ਬੇਹੱਦ ਪ੍ਰਤਿਭਾਸ਼ੀਲ, ਅਸਲੋਂ ਨੌਜਵਾਨ, ਲੇਖਕ ਅਤੇ ਪੱਤਰਕਾਰ ਸਰਵਮੀਤ ਦਾ ਅਚਾਨਕ ਤੇ ਗ਼ੈਰ-ਕੁਦਰਤੀ ਵਿਛੋੜਾ। ਲਿਤਾੜੇ ਲੋਕਾਂ ਦੀ ਜ਼ਿੰਦਗੀ ਦੇ ਸੱਚ ਅਤੇ ਦਹਿਸ਼ਤਵਾਦ ਦੇ ਦੌਰ ਦੇ ਆਤੰਕ ਨਾਲ ਭਰੇ ਮਾਹੌਲ ਨੂੰ ਆਪਣੀਆਂ ਸਦਾ ਚੇਤੇ ਰਹਿਣ ਵਾਲੀਆਂ ਕਹਾਣੀਆਂ ਵਿਚ ਪੇਸ਼ ਕਰਨ ਵਾਲੇ ਇਸ ਲੇਖਕ ਨੇ ਤਾਂ ਅਚਾਨਕ ਵਿਛੋੜਾ ਦੇ ਕੇ ਜਿਵੇਂ ਪੰਜਾਬੀ ਸਾਹਿਤ ਦੇ ਸ਼ੁਭ-ਚਿੰਤਕਾਂ ਨਾਲ ਧੋਖਾ ਕੀਤਾ ਹੈ।

'ਸਿਰਜਣਾ' ਇਹਨਾਂ ਸਾਰੇ ਲੇਖਕਾਂ ਦੀ ਪੰਜਾਬੀ ਸਾਹਿਤ-ਸਭਿਆਚਾਰ ਨੂੰ ਦਿੱਤੀ ਦੇਣ ਦਾ ਸਤਿਕਾਰ ਕਰਦਾ ਹੈ ਅਤੇ ਇਹ ਉਮੀਦ ਕਰਦਾ ਹੈ ਕਿ ਇਤਿਹਾਸ ਵਿਚ ਇਹਨਾਂ ਦਾ ਬਣਦਾ ਯੋਗਦਾਨ ਅਵੱਸ਼ ਸੰਤੁਲਤ ਰੂਪ ਵਿਚ ਪੇਸ਼ ਹੋਵੇਗਾ।

[ਰਘਬੀਰ ਸਿੰਘ]



# ਅਨ'ਲ ਹੱਕ ਦਾ ਹਸ਼ਰ: ਸਦੀਵੀ ਸੀਰੀਅਲ

ਜਸਬੀਰ ਸਿੰਘ ਆਲੂਵਾਲੀਆ

"ਅਖ਼ਬਾਰਾਂ ਵਿਚ ਇਸ਼ਤਿਹਾਰ ਛਪਵਾ ਛਪਵਾ ਕੇ
ਟੀ. ਵੀ. ਚੈਨਲਾਂ 'ਤੇ ਝੂਠੀਆਂ ਕਹਾਣੀਆਂ ਨਸ਼ਰ ਕਰਵਾ ਕਰਵਾ ਕੇ
ਗਾਂਧੀ ਚੌਂਕ ਵਿਚ ਇਹ ਹਜੂਮ ਕਿਉਂ ਇਕੱਠਾ ਕਰ ਰਹੇ ਹੋ
ਕਿਸੇ ਸੀਰੀਅਲ ਦੀ ਸ਼ੂਟਿੰਗ ਹੋਣੀ ਹੈ ?"

ਉਹ ਬੋਲੇ:
"ਹਾਂ, ਨਿਰੰਤਰ ਇਕੋ ਸੀਰੀਅਲ ਚੱਲ ਰਿਹਾ ਹੈ
ਤੇ ਚਲਦਾ ਰਹੇਗਾ-ਅਨ'ਲ ਹੱਕ ਦਾ ਹਸ਼ਰ"

"ਇਸ ਦਾ ਨਾਇਕ ਕੌਣ ਹੈ ?"

"ਅੱਜ ਦੇ ਐਪੀਸੋਡ ਦਾ ਖ਼ਲਨਾਇਕ ਤੂੰ ਹੀ ਹੈਂ,
ਹੁਣ ਭੀੜ ਵੱਲੋਂ ਤੇਰੇ 'ਤੇ ਪੱਥਰਾਂ ਦਾ ਮੀਂਹ ਵਰ੍ਹਾਇਆ ਜਾਵੇਗਾ"

"ਪਰ ਜੇ ਕਿਸੇ ਖ਼ੁਦਾ ਦੇ ਬੰਦੇ ਨੇ ਪੁੱਛ ਲਿਆ-
ਪਹਿਲਾ ਪੱਥਰ ਕੌਣ ਮਾਰੇਗਾ ?"

"ਪਹਿਲਾ ਪੱਥਰ ਮਾਰਨ ਲਈ ਸ਼ਿਬਲੀ ਨੇ ਖ਼ੁਦ ਪੇਸ਼ਕਸ਼ ਕੀਤੀ ਹੈ"

"ਫਿਰ ਤਾਂ ਸ਼ਿਬਲੀ ਦਾ ਪੱਥਰ
ਮੈਨੂੰ ਖ਼ਲਨਾਇਕ ਤੋਂ ਨਾਇਕ ਬਣਾ ਦੇਵੇਗਾ"

"ਉਹ ਕਿਵੇਂ ?"

"ਇਸ ਦਾ ਉੱਤਰ ਅਗਲੇ ਐਪੀਸੋਡ ਤੋਂ ਹੀ ਮਿਲ ਸਕੇਗਾ !"

"ਪਰ ਅੰਤਲਾ ਐਪੀਸੋਡ ਹੋਏਗਾ ਹੀ ਨਹੀਂ
ਕਿਉਂਕਿ ਇਹ ਸਦੀਵੀ ਸੀਰੀਅਲ ਹੈ-
ਅਮੁੱਕ, ਅਨੰਤ, ਅਕਾਲ, ਅਨ'ਲ ਹੱਕ ਵਾਂਗ" ❑❑

[1607, ਸੈਕਟਰ 33-ਡੀ, ਚੰਡੀਗੜ੍ਹ]

# ਬੁੱਤ/ਮਦਨ ਵੀਰਾ

ਬੁੱਤ ਬਣਕੇ ਖੜ੍ਹਾ ਚੌਰਾਹੇ 'ਤੇ, ਕੁਝ ਝਿਜਕ ਰਿਹਾ ਕੁਝ ਸੰਗ ਰਿਹਾ
ਹਰ ਆਉਂਦੇ ਜਾਂਦੇ ਚਿਹਰੇ 'ਚੋਂ, ਹਰ ਲੰਘਦੇ ਵੜਦੇ ਬੰਦੇ 'ਚੋਂ
ਇਹ ਬੰਦਾ ਹੈ ਕੁਝ ਅੰਗ ਰਿਹਾ, ਕੁਝ ਢੂੰਡ ਰਿਹਾ ਕੁਝ ਮੰਗ ਰਿਹਾ
ਪੁੱਛੋ ਇਹ ਕੀ ਹੈ ਭਾਲ ਰਿਹਾ ? ਦੱਸੋ ਇਹ ਕੀ ਹੈ ਟੋਲ ਰਿਹਾ ?

ਇਹ ਪੂਰੇ ਦਿਨ ਦੇ ਸੌਦੇ ਲਈ, ਚੜ੍ਹਦੇ ਸੂਰਜ ਹੀ ਖੜ੍ਹ ਜਾਵੇ
ਮੁੜ੍ਹਕੇ 'ਚੋਂ ਰੋਜ਼ੀ ਭਾਲਦਿਆਂ, ਆਪਣੇ ਬੋਟਾਂ ਨੂੰ ਪਾਲਦਿਆਂ
ਤਿੱਖੀਆ ਧੁੱਪਾਂ ਵਿਚ ਸੜ ਜਾਵੇ
ਅੰਗ ਪੱਛਦੇ ਪੋਹ ਦੇ ਪਹਿਰਾ ਵਿਚ, ਸਾਹ ਰੁਕ ਜਾਵੇ ਲਹੂ ਜੰਮ ਜਾਵੇ
ਪਰ ਇਸ ਦੀਆਂ ਨਜ਼ਰਾਂ ਨ ਥੰਮਣ, ਇਹ ਪੀਡਾ-ਪੱਕਾ-ਘਸਮੈਲਾ
ਦੱਸੋ ਕੀ ਚੌਕ 'ਚੋਂ ਟੋਲ ਰਿਹਾ ? ਹੈ ਦੱਸੋ ਕੀ ਕੀ ਭਾਲ ਰਿਹਾ ?

ਇਹਨੂੰ ਕਹੋ ਜ਼ਮਾਨਾ ਬਦਲ ਗਿਆ, ਮੰਡੀ ਨਹੀਂ ਲਗਦੀ ਬੰਦਿਆਂ ਦੀ
ਇਹ ਨਵੇਂ ਜ਼ਮਾਨੇ ਆਏ ਨੇ, ਹੁਣ ਵੰਡ ਨਹੀਂ ਹੁੰਦੀ ਧੰਦਿਆਂ ਦੀ
ਕਾਲੇ ਗੋਰੇ ਦਾ ਰੱਫੜ ਨਹੀਂ, ਕੋਈ ਦਾਬੂ ਨਹੀਂ ਕੋਈ ਧੱਕੜ ਨਹੀਂ
ਭਾਈ ਲੋਕ ਰਾਜ ਦਾ ਪਹਿਰਾ ਹੈ, ਪਰ ਤੂੰ ਕਿਉਂ ਗੂੰਗਾ ਬਹਿਰਾ ਹੈਂ
ਇਹ ਅੰਨ੍ਹਾ ਕੀ ਹੈ ਟੋਲ ਰਿਹਾ ? ਇਹ ਬੇ-ਜੀਭਾ ਕੀ ਬੋਲ ਰਿਹਾ ?
ਬਈ ਵਤਨ ਤਰੱਕੀ ਦੇ ਰਾਹ 'ਤੇ, ਉੱਠ ਬਣਦਾ ਹਿੱਸਾ ਤੂੰ ਵੀ ਪਾ
ਨੀਲੇ ਪੀਲੇ ਜਾਂ ਕਿਸੇ ਰੰਗ ਦੇ, ਕਿਸੇ ਧੜੇ 'ਚ ਸ਼ਾਮਲ ਤੂੰ ਹੋ ਜਾ
ਬੜੀ ਲੋੜ ਹੈ ਤੇਰੀ ਧਰਮਾਂ ਨੂੰ, ਬੜੀ ਲੋੜ ਹੈ ਤੇਰੀ ਧੜਿਆਂ ਨੂੰ
ਨਾ ਝੂਰ ਤੂੰ ਐਵੇਂ ਕਰਮਾਂ 'ਤੇ, ਨਾ ਰੰਜ ਕਰ ਕਿਸਮਤ ਸੜਿਆ ਤੂੰ
ਉੱਠ ਵੇਲਾ ਹੈ - ਮੌਕਾ ਨਾ ਗਵਾ, ਕਿਸੇ ਧਰਮ ਧੜੇ ਵਿਚ, ਜਾ ਰਲ ਜਾ

ਚੋਣਾਂ ਦਾ ਮੌਸਮ ਸਿਰ 'ਤੇ ਹੈ, ਰੁੱਤ ਆਉਣੇ ਵਾਲੀ ਵੋਟਾਂ ਦੀ
ਹਰ ਸ਼ਹਿਰ 'ਚ ਦੰਗੇ ਹੋਣੇ ਨੇ, ਬਰਸਾਤ ਹੋਵੇਗੀ ਨੋਟਾਂ ਦੀ
ਹਰ ਸਿਰ ਦੀ ਕੀਮਤ ਪੱਕੀ ਹੈ, ਤੂੰ ਨਾ ਕਰ ਚਿੰਤਾ ਚੋਟਾਂ ਦੀ
ਤੇਰਾ ਸਿਰ ਧਰਮ ਦੀ ਭੇਟਾ ਹੈ, ਤੇਰਾ ਧੜ ਕੌਮ ਦੇ ਲੇਖੇ ਹੈ
ਉੱਠ ਭੇਟ ਚੜ੍ਹਾ, ਉੱਠ ਲੇਖੇ ਲਾ

ਇਹ ਧਰਮ ਧੜੇ ਦੇ ਝੰਡੇ ਨੇ
ਪਾਣ ਚੜ੍ਹਾਏ ਖੰਜਰ ਨੇ, ਸਾਣ 'ਤੇ ਲਾਏ ਖੰਡੇ ਨੇ
ਕਾਫਰ 'ਤੇ ਚਲਾ ਦੁਸ਼ਟਾਂ ਤੇ ਚਲਾ, ਲਹੂਆਂ ਦੀ ਸ਼ਹਿਰ 'ਚ ਨਹਿਰ ਵਗਾ
ਵਗਦੀ ਗੰਗਾ ਵਿਚ ਹੱਥ ਧੋ ਲਾ, ਚਲ ਬੀੜੀ ਬੁਝਾ ਤੇ ਬਸਤੀ ਜਲਾ
ਆਪਣੇ ਆਕਾ ਦਾ ਹੁਕਮ ਵਜਾ...

ਇੱਥੇ ਬੈਠਾ ਕੀ ਸੋਚ ਰਿਹਾ ? ਇੱਥੇ ਬੈਠਾ ਕੀ ਭਾਲ ਰਿਹਾ ?
ਹੱਥ ਆਇਆ ਮੌਕਾ ਟਾਲ ਰਿਹਾ, ਬੀੜੀ ਤੇ ਬੀੜੀ ਬਾਲ ਰਿਹਾ।
ਕਿਸਮਤ ਸੜਿਆ ਬੈਠਾ ਰਹਿ ! ਕਰਮਾਂ ਜਲਿਆ ਬੈਠਾ ਰਹਿ ! ❑❑

[ਗਲੀ ਨੰ: 1, ਸ਼ਾਲੀਮਾਰ ਨਗਰ, ਜੋਧਮੱਲ ਰੋਡ, ਹੁਸ਼ਿਆਰਪੁਰ]



# ਧੁੱਪ ਦੀਆਂ ਲਗਰਾਂ/ ਪ੍ਰੇਮ ਸਾਹਿਲ

ਤਿੜਕ ਰਹੀ ਖ਼ਾਮੋਸ਼ੀ-ਤ੍ਰੇੜਾਂ ਸਿੰਮਦੀਆਂ
ਗ਼ੈਬ ਦੀਆਂ ਆਵਾਜ਼ਾਂ-ਤ੍ਰਿਪ-ਤ੍ਰਿਪ ਚੋਂਦੀਆਂ

ਬੰਦ ਕਰਕੇ ਰੌਲਾ ਜਿਹਾ, ਮਨਾਂ ਤੂੰ ਆਪਣਾ
ਸੁਣ ਵੀ ਲੈ, ਕੀ ਕਹਿੰਦੀਆਂ ਨੇ ਖ਼ਾਮੋਸ਼ੀਆਂ

ਫਰ-ਫਰ ਕਰਦੇ-ਪੱਤਰੇ ਵੀ ਮਾਹੌਲ ਦੇ
ਲਿਖ-ਲਿਖ ਭੇਜੇ ਕੁਦਰਤ-ਨਵੀਆਂ ਪਾਤੀਆਂ

ਗਿਟ-ਮਿਟ ਕਰਦੇ ਤਾਰੇ, ਕੰਨ ਵਿਚ ਰਾਤ ਦੇ
ਰੜਕ ਰਹੇ ਨੇ ਜੁਗਨੂੰ-ਨੈਣੀਂ ਕਾਲਖ਼ਾਂ

ਜੰਗਲ ਥਾਣੀਂ ਝਰਦੇ, ਕਣ ਉਸ਼ੇਰ ਦੇ
ਮੁੜ ਲਹਿਰਾਈਆਂ ਨੇ-ਚਾਨਣ ਦੀਆਂ ਮੁੰਜਰਾਂ

ਨਾਲ ਡਾਲੀਆਂ-ਪਉਣ ਕਰੇ ਅਠਖੇਲੀਆਂ
ਛਿੜਕ ਰਹੇ ਨੇ ਫੁੱਲ-ਚੁਫੇਰ ਸੁਗੰਧੀਆਂ

ਧੁੱਪ ਦੀਆਂ ਲਗਰਾਂ-ਲਟਕਦੀਆਂ ਦੀਵਾਰ 'ਤੇ
ਹੋਰ ਭਲਾ ਦੱਸ-ਕੀ ਹੁੰਦੀਆਂ ਨੇ ਰਹਿਮਤਾਂ ❑❑

[47, Shaleen Enclave, Badripur Road, Jogiwala, Dehradoon - 248 005, U.A.]

# ਪੰਜ ਨਿੱਕੀਆਂ ਕਵਿਤਾਵਾਂ/ਜਸਪਾਲ

### ਅਹਿਸਾਸਾਂ ਦਾ ਮਾਨ ਚਿੱਤਰ

ਤੇਰੀ ਖ਼ਾਮੋਸ਼ ਮੁਹੱਬਤ ਨੇ
ਮੈਨੂੰ ਦਿੱਤੀ-ਕਾਇਨਾਤ ਦੀ ਅਨੰਤ ਪਰਵਾਜ਼
ਤੇਰੀ ਮੁਹੱਬਤ ਨੇ ਚਿਤਰਿਆ
ਮੇਰੀ ਖ਼ਲਾਅ 'ਚੋਂ
ਭਟਕਦੀ ਰੂਹ ਤੇ ਅਹਿਸਾਸਾਂ ਦਾ ਮਾਨਚਿੱਤਰ ❑❑

### ਕੈਨਵਸ 'ਤੇ ਡੁੱਲ੍ਹੇ ਰੰਗ

ਪੂਰਬ ਵਿਚ ਸੂਰਜ ਡੁੱਬ ਰਿਹਾ ਹੈ
ਕੈਨਵਸ 'ਤੇ ਡੁੱਲ੍ਹੇ ਰੰਗਾਂ ਵਾਂਗ
ਸੂਰਜ ਦੀਆਂ ਕਿਰਨਾਂ ਮੇਰੇ ਪਿੰਡ ਦੀਆਂ ਗਲੀਆਂ
ਤੇ ਕੱਕੇ ਰੇਤੇ 'ਤੇ ਪੈ ਰਹੀਆਂ ਹਨ
ਮੇਰੇ ਘਰ ਦੇ ਰੁੱਖਾਂ 'ਤੇ
ਚਿੜੀਆਂ ਦੀ ਚਹਿਕ ਹੋਰ ਉੱਚੀ ਹੋ ਰਹੀ ਹੈ
ਜ਼ਿੰਦਗੀ ਪਲ-ਪਲ ਸਹਿਜਤਾ ਵੱਲ ਵਧ ਰਹੀ ਹੈ
ਮੈਂ ਤਾਰਿਆਂ ਦੀ ਉਡੀਕ ਵਿਚ ਉਦਾਸ ਖੜ੍ਹਾ ਹਾਂ ❑❑

**ਕੁੜੀਆਂ**

ਕੁੜੀਆਂ ਤੁਹਾਡੇ ਬੂਹੇ 'ਤੇ ਉੱਗਿਆ
ਅਜਿਹਾ ਫੁੱਲ ਹਨ
ਜੋ ਤੁਹਾਨੂੰ ਜੋੜਦੀਆਂ ਹਨ
ਰਿਸ਼ਤਿਆਂ ਦੇ ਨਿੱਘੇ ਅਹਿਸਾਸ ਨਾਲ
ਕੁੜੀਆਂ ਨੂੰ ਭਾਵੇਂ ਤੁਸੀਂ ਚਿੜੀਆਂ ਹੀ ਕਹੋ-
ਪਰ ਉਹਨਾਂ ਦੇ ਪਰਾਂ ਅੰਦਰ ਵੀ
ਕਸ਼ਿਸ਼ ਹੁੰਦੀ ਹੈ
ਨੀਲੇ ਗਗਨਾਂ ਦੇ ਅਨੰਤ ਵਿਸਥਾਰ ਨੂੰ
ਪਾਰ ਕਰਨ ਦੀ ❑❑

**ਜ਼ਿੰਦਗੀ**

ਖ਼ਾਮੋਸ਼ੀ-ਇਕੱਲਤਾ-ਉਦਾਸੀ-ਬੇਚੈਨੀ-ਆਵਾਰਗੀ
ਤੇਰੀ ਮੁਹੱਬਤ ਦਾ ਹਾਸਿਲ ਹੈ
ਤੇਰੀ ਖ਼ਾਮੋਸ਼ ਮੁਹੱਬਤ
ਜੇ ਮੇਰੀ ਹੋਂਦ ਦਾ ਸਦੀਵੀ ਅੰਗ ਬਣ ਜਾਵੇ
ਤਾਂ ਜ਼ਿੰਦਗੀ ਕਿੰਨੀ ਖ਼ੂਬਸੂਰਤ ਹੋ ਜਾਵੇ❑❑

**ਘਰ**

ਘਰਾਂ ਤੋਂ ਦੂਰ ਹੁੰਦਿਆਂ ਹੋਇਆਂ ਵੀ
ਘਰ ਤੁਹਾਡੇ ਨਾਲ ਸਫ਼ਰ ਕਰ ਰਿਹਾ ਹੁੰਦਾ ਹੈ
ਘਰ ਦੀ ਆਕ੍ਰਿਤੀ ਤੁਹਾਡੀ ਕਲਪਨਾ ਦੇ ਸਾਂਚੇ ਵਿਚ
ਸਦੀਵੀ ਸੱਚ ਵਾਂਗ ਸਦਾ ਹਾਜ਼ਰ ਰਹਿੰਦੀ ਹੈ
ਘਰਾਂ ਤੋਂ ਦੂਰ...ਹਰ ਇਕ ਸ਼ਖ਼ਸ
ਘਰ ਦੀ ਤਲਾਸ਼ ਵਿਚ ਭਟਕਦਾ ਹੈ
ਘਰ ਜਿੱਥੇ ਤੁਹਾਡੀ ਜੇਕਰ ਕੋਈ ਵੀ ਉਡੀਕ
ਨਾ ਕਰ ਰਿਹਾ ਹੋਵੇ ਤਾਂ
ਤੁਹਾਡੀ ਮਾਂ ਤੁਹਾਨੂੰ ਜ਼ਰੂਰ ਉਡੀਕ ਰਹੀ ਹੁੰਦੀ ਹੈ।❑❑

[ਲੈਕਚਰਾਰ, ਪੰਜਾਬੀ ਵਿਭਾਗ, ਸਰਕਾਰੀ ਕਾਲਿਜ, ਢੁੱਡੀਕੇ, ਜ਼ਿਲ੍ਹਾ ਮੋਗਾ]

## ਅੱਗ ਦੇ ਜਜ਼ਬਾਤ/ਜੈ ਪਾਲ

ਪਤਨੀ ਕਿੱਟੀ ਪਾਰਟੀ ਲਈ ਪੈਸੇ ਮੰਗਦੀ ਐ
ਮੈਂ ਬਾਈ-ਪਾਸ ਬਣ ਜਾਂਦਾ-ਤੇ ਕਹਿੰਦਾ-
ਭਲਾ! ਤੂੰ ਕਦੇ ਮੇਰੇ ਕਿਤਾਬਾਂ ਦੇ ਸੰਸਾਰ 'ਚ ਆਈ ਐਂ!
ਵੈਸੇ ਹਰ ਵਾਰ ਪਤਨੀ
ਕਿੱਟੀ ਪਾਰਟੀ ਤੋਂ ਆਉਂਦੇ ਹੀ ਨਵੀਂ ਗੱਲ ਦੱਸੇਗੀ
ਖੁਲ੍ਹ ਕੇ ਹੱਸੇਗੀ-
ਯੂ ਨੋ! ਮਿਸਿਜ਼ ਸ਼ਰਮਾ ਹਰ ਵਾਰ ਓਲਡ ਫੈਸ਼ਨ ਹਾਰ ਪਾ ਕੇ ਆਉਂਦੀ
ਮਿਸਿਜ਼ ਵਰਮਾ ਵਧੇ ਪੇਟ 'ਤੇ ਚੁੰਨੀ ਰੱਖ ਸ਼ਰਮਾਉਂਦੀ
ਮਿਸਿਜ਼ ਬਰਾੜ ਵੈਰੀ ਬੋਲਡ ਨਵੇਂ ਕਿਰਾਏਦਾਰ ਨੂੰ ਭਰਮਾ ਰਹੀ



ਮਿਸਿਜ਼ ਗੁਪਤਾ ਆਪਣੇ ਪਤੀ ਨੂੰ ਪਰਾਈ ਅੱਗ ਨੂੰ ਹੱਥ ਲਾਉਣ ਤੋਂ ਹਟਾ ਰਹੀ
ਮੈਂ ਸੁਣੀ ਅਤੇ ਅਣ-ਸੁਣੀ ਵਿਚਕਾਰ ਖੜ੍ਹ ਜਾਂਦਾ ਹਾਂ!
ਕਦੇ ਗੰਭੀਰ ਕਿਤਾਬ ਪੜ੍ਹ ਲੈਂਦਾ ਹਾਂ/ ਪਤਨੀ ਨੂੰ ਬੀਤੇ ਦੀ ਬਾਤ ਪਾਉਂਦਾ ਹਾਂ
ਸੰਤਾਲੀ, ਚੁਰਾਸੀ, ਬਾਨਵੇਂ, ਗੁਜਰਾਤ ਇਕੋ ਸਮੇਂ ਮੇਰੇ ਅੰਦਰ ਖੋਲਦੇ ਨੇ
ਤੇ ਅਣ-ਆਈ, ਬੇਦੋਸ਼ੇ ਮਰੇ ਬੰਦੇ ਮੇਰੇ ਅੰਦਰ ਬੋਲਦੇ ਨੇ
ਮੈਂ ਜਗਦੀਸ਼ ਕੌਰ ਦੇ ਹੰਝੂ ਪੂੰਝਦਾ ਹਾਂ
ਕੌਸਰ ਬਾਨੋ ਤੇ ਉਹਦੀ ਮਾਰੀ ਗਈ ਅਣ-ਜੰਮੀ ਧੀ ਤੋਂ ਮਾਫ਼ੀ ਮੰਗਦਾ ਹਾਂ
ਆਪਣੇ ਮਰਦ ਹੋਣ ਤੋਂ ਸੰਗਦਾ ਹਾਂ

ਪਤਨੀ ਬੇਟੇ ਨੂੰ ਛਾਤੀ ਨਾਲ ਲਾ ਕੇ ਬੇਟੀ ਦਾ ਮੂੰਹ ਚੁੰਮਦੀ
ਚੁੱਪ ਦੇ ਡੂੰਘੇ ਖੂਹ 'ਚ ਉਤਰ ਜਾਂਦੀ
ਉਸ ਦੀ ਰੂਹ ਦੀ ਖੌਰੇ ਕਿਹੜੀ ਪਰਤ ਸੜਦੀ ਐ
ਥੋੜ੍ਹੇ ਦਿਨਾਂ ਪਿੱਛੋਂ ਇਕ ਗੱਲ ਕਰਕੇ ਮੇਰੇ ਨਾਲ ਲੜਦੀ ਐ
ਟੀ. ਵੀ. 'ਤੇ ਚੈਨਲ ਬਦਲਦਿਆਂ-ਉਸ ਮਨ ਪਸੰਦ ਸੀਰੀਅਲ ਵੇਖਣਾ
ਮੈਂ ਇਰਾਕ 'ਤੇ ਹੁੰਦੀ ਬੰਬਾਰੀ-ਤੇ ਅਮਰੀਕਾ ਵਿਰੁੱਧ ਲੇਖ ਲਿਖਣਾ
ਭਾਰਤ ਦਾ ਸਟੈਂਡ ਉਪਰ ਚੁੱਕਣਾ
ਉਹ ਭਾਰਤ ਦੇ ਨਾਂ 'ਤੇ ਤਾਸ਼ ਚੁੱਕ ਲਿਆਉਂਦੀ ਐ
ਇਕੋ ਇਕ ਪੱਤਾ ਜੌਕਰ ਵਾਲਾ ਵਿਖਾਉਂਦੀ ਐ!
ਇਕੋ ਇਕ ਪੱਤਾ ਜੌਕਰ ਵਾਲਾ ਵਿਖਾਉਂਦੀ ਐ!!❑❑

[71, ਵਾਰਡ 12, ਡੇਰਾਬਸੀ-140507]

## ਪ੍ਰਸ਼ਨ ਕਵਿਤਾਵਾਂ/ਦਰਸ਼ਨ ਬੁੱਟਰ

**? ਕਿਵੇਂ ਤੁਰੇ ਸੰਵਾਦ**

: ਮੈਂ ਕਿਸੇ 'ਜਗਿਆਸਾ' ਨੂੰ
ਜਾਣ ਬੁੱਝ
ਅਣਗੌਲੀ ਨਾ ਕਰਾਂ
ਤੂੰ ਕਿਸੇ 'ਨਵਿਰਤੀ' ਨੂੰ
ਅੱਖਾਂ ਮੀਟ
ਸਵੀਕਾਰ ਨਾ ਕਰੇਂ...

**? ਕੀ ਮੰਗਾਂ ਤੇਰੇ ਲਈ**

: ਮੇਰੇ ਲਈ ਮੰਗੀਂ
ਜ਼ਿੰਦਗੀ ਦੇ ਕੂਹਣੀ ਮੋੜ 'ਤੇ
ਕੋਈ ਖ਼ੂਬਸੂਰਤ ਹਾਦਸਾ...
ਦੁਆ ਕਰੀਂ
ਬਲਦੀ ਰੁੱਤ ਦੀ ਜੂਹ ਵਿਚ
ਠੰਡੀ ਹਵਾ ਆਉਂਦੀ ਰਹੇ...

## ? ਹੋਰ ਕੀ ਪੁੱਛਾਂ

ਤੂੰ ਪੁੱਛ :
ਦਰਦ ਕਿਵੇਂ ਬਣਦਾ..ਮੁਹੱਬਤ
ਮੁਹੱਬਤ ਕਿਵੇਂ ਬਣਦੀ..ਸਲੀਬ
: ਤੂੰ ਪੁੱਛ :
ਪੈੜ ਕਿਵੇਂ ਬਣਦੀ..ਮੰਜ਼ਿਲ
ਮੰਜ਼ਿਲ ਕਿਵੇਂ ਬਣਦੀ..ਭਟਕਣ

## ? ਕਿੰਨਾ ਕੁ ਸਫ਼ਰ ਬਾਕੀ

ਇਕ ਛਲਾਵਾ ਹੈ..ਮੰਜ਼ਿਲ
ਨਿਰਾ ਧੋਖਾ ਹੈ..ਪੜਾਅ
ਲਕੀਰਾਂ ਦਾਇਰਿਆਂ ਵਿਚ ਨਹੀਂ
ਜੰਮਣ ਮਰਨ ਵਿਚ ਵੀ ਨਹੀਂ
ਯਾਤਰਾ ਹੈ ਮੇਰੀ
ਅਨੰਤ ਤੋਂ...ਅਨੰਤ ਤੀਕ...❑❑

[143, ਹੀਰਾ ਮਹੱਲ, ਨਾਭਾ-147 201]

# ਗ਼ਜ਼ਲ /ਰਣਬੀਰ ਰਾਣਾ

ਨਦੀ ਦੇ ਨਾਲ ਰਿਸ਼ਤਾ ਹੈ, ਨਦੀ ਦੇ ਵਾਂਗ ਵਹਿਣਾ ਹੈ।
ਅਗਾਂਹਾਂ ਵੱਲ ਹੀ ਹੈ ਵਧਣਾ, ਨਦੀ ਤੋਂ ਸਿਖਦੇ ਰਹਿਣਾ ਹੈ।

ਨਦੀ ਸਾਗਰ 'ਚ ਮਿਲਕੇ ਜਿਸ ਤਰ੍ਹਾਂ ਮੰਜ਼ਲ ਨੂੰ ਹੈ ਪਾਉਂਦੀ,
ਅਸੀਂ ਵੀ ਪੈਰ ਮੰਜ਼ਲ ਵੱਲ ਹਮੇਸ਼ਾਂ ਪਾਉਂਦੇ ਰਹਿਣਾ ਹੈ।

ਨਦੀ ਦੇ ਸ਼ਾਂਤ ਪਾਣੀ ਵਿਚ ਜਦੋਂ ਕੋਈ ਕਰੇ ਹਲਚਲ,
ਨਦੀ ਹੀ ਜਾਣਦੀ ਹੈ ਸਭ ਕਿਵੇਂ ਇਹ ਦਰਦ ਸਹਿਣਾ ਹੈ।

ਨਦੀ, ਕਸ਼ਤੀ, ਮਲਾਹ, ਪੱਤਣ, ਮਿਲੇ ਵਿਛੜੇ ਬੜੇ ਵਾਰੀ,
ਅਸੀਂ ਵੀ ਦੂਰ ਜਾਂਦੇ ਯਾਰ ਨੂੰ ਏਹੋ ਹੀ ਕਹਿਣਾ ਹੈ।

ਨਦੀ ਦਾ ਮੈਂ ਉਪਾਸ਼ਕ ਹਾਂ, ਨਦੀ 'ਤੇ ਰੋਜ਼ ਜਾਂਦਾ ਹਾਂ,
ਅਜੇ ਤਾਂ ਹੋਰ ਡੂੰਘਾ ਮੈਂ ਨਦੀ ਦੇ ਵਿਚ ਵੀ ਲਹਿਣਾ ਹੈ।

ਨਦੀ ਦੇ ਨਾਲ ਖੇਡਣ ਦਾ ਪੁਰਾਣਾ ਸ਼ੌਕ ਹੈ ਮੈਨੂੰ,
ਨਦੀ 'ਤੇ ਜਾਣ ਦੇ ਮੈਨੂੰ, ਮੈਂ ਲਹਿਰਾਂ ਨਾਲ ਖਹਿਣਾ ਹੈ।

ਗੁਆਚੀ ਉਸ ਨਦੀ ਦੀ ਭਾਲ ਵਿਚ ਤੁਰਦਾ ਰਿਹਾ ਅਕਸਰ,
ਮੇਰੇ ਬਚਪਨ, ਜਵਾਨੀ ਤੇ ਮੁਹੱਬਤ ਦਾ ਜੋ ਗਹਿਣਾ ਹੈ।

ਮੈਂ ਪਾਣੀਆਂ 'ਚੋਂ ਉਸਦੇ ਗੁਆਚੇ ਨਕਸ਼ ਹਨ ਲੱਭਣੇ,
ਮੈਂ ਜਾਕੇ ਹੁਣ ਨਦੀ ਉੱਤੇ ਸਮਾਧੀ ਲਾ ਕੇ ਬਹਿਣਾ ਹੈ।❑❑

[27389, ਗਲੀ ਨੰ: 3, ਲਾਲ ਸਿੰਘ ਬਸਤੀ, ਬਠਿੰਡਾ]



# ਕਿਤਾਬ ਵਿਚਲੇ ਫੁੱਲ

## ਹਰਪ੍ਰੀਤ ਸਿੰਘ ਸੇਖਾ

'ਇਹ ਕੀ ਕੀਤਾ ਸੁੱਚੇ ਨੇ ਏਸ ਉਮਰੇ ?' ਸੱਠਾਂ ਨੂੰ ਢੁੱਕੇ ਤ੍ਰਿਲੋਕ ਸਿੰਘ ਦੇ ਦਿਮਾਗ਼ 'ਚ ਵਾਰ-ਵਾਰ ਆਉਂਦਾ। ਸੰਗਤ 'ਚੋਂ ਕਿਸੇ ਨੇ ਲੰਗਰ ਛਕਦਿਆਂ ਦੱਸਿਆ, "ਥੋਡੇ ਸੁੱਚੇ ਨੇ ਵਿਆਹ ਕਰਵਾ ਲਿਆ।" ਬੁਰਕੀ ਤ੍ਰਿਲੋਕ ਸਿੰਘ ਦੇ ਹੱਥ ਵਿਚ ਹੀ ਰਹਿ ਗਈ। "ਥੋਡੇ ਸੁੱਚੇ" ਸ਼ਬਦ ਉਸ ਦੇ ਅੰਦਰ ਖੁਭ ਗਿਆ। ਤ੍ਰਿਲੋਕ ਸਿੰਘ ਨੇ ਪੀੜ ਮਹਿਸੂਸ ਕੀਤੀ ਅਤੇ ਉਸ ਦੇ ਮੂੰਹੋਂ ਏਨਾ ਹੀ ਨਿਕਲਿਆ, "ਕਿਸੇ ਨੇ ਐਵੇਂ ਗ਼ਲਤ ਅਫ਼ਵਾਹ ਫੈਲਾ ਦਿੱਤੀ ਹੋਊ।" ਫੇਰ ਉਸ ਨੇ ਸੋਚਿਆ, 'ਕਿਸੇ ਨੇ ਗ਼ਲਤ ਅਫ਼ਵਾਹ ਫੈਲਾ ਕੇ ਕੀ ਲੈਣਾ ?' ਉਸ ਨੇ ਪੰਜ ਵਾਰ 'ਵਾਹਿਗੁਰੂ-ਵਾਹਿਗੁਰੂ' ਉਚਾਰ ਕੇ ਬੁਰਕੀ ਮੂੰਹ ਵਿਚ ਪਾਈ। ਫਿਰ ਉਸ ਆਪਣੀ ਖੁੱਲ੍ਹੀ ਛੱਡੀ ਸਫੈਦ ਦਾਹੜੀ, ਜਿਸ ਵਿਚ ਵਿਰਲਾ-ਟਾਵਾਂ ਕੋਈ ਕਾਲਾ ਵੀ ਸੀ, ਉੱਪਰ ਹੱਥ ਫੇਰਿਆ। ਉਸ ਨੂੰ ਲੱਗਾ ਜਿਵੇਂ ਉਸ ਵਿਚ ਕੁਝ ਫਸ ਗਿਆ ਹੋਵੇ। ਉਸ ਦਾਹੜੀ ਵਿਚ ਉਂਗਲਾਂ ਦੀ ਕੰਘੀ ਬਣਾ ਕੇ ਫੇਰੀ। ਦੱਸਣ ਵਾਲਾ ਚੁੱਪ-ਚਾਪ ਪ੍ਰਸ਼ਾਦਾ ਛਕਣ ਲੱਗਾ। ਪਰ ਤ੍ਰਿਲੋਕ ਸਿੰਘ ਦਾ ਅੰਦਰ ਚੁੱਪ ਨਹੀਂ ਸੀ ਹੋ ਰਿਹਾ। 'ਇਹ ਸੁੱਚੇ ਦੀ ਅਕਲ ਨੂੰ ਕੀ ਹੋ ਗਿਆ ? ਚੰਗਾ ਭਲਾ ਸੀ। ਸਾਰੀ ਉਮਰ ਨਿਕਲ ਗਈ, ਕਦੇ ਐਸੀ-ਵੈਸੀ ਗੱਲ ਨਹੀਂ ਸੀ ਸੁਣੀ ਓਹਦੇ ਬਾਰੇ', ਸੋਚਦਾ ਉਹ ਆਪਣੀ ਮਰਸੀਡਜ਼ ਐੱਸ 500 ਕਾਰ ਵਿਚ ਜਾ ਬੈਠਾ। ਬਰਾਬਰ ਵਾਲੀ ਸੀਟ 'ਤੇ ਬੈਠਦੀ ਉਸ ਦੀ ਘਰਵਾਲੀ ਸੁਰਜੀਤ ਨੇ ਕਿਹਾ, "ਸੁਣਿਐ, ਸੁੱਚਾ ਨਵੀਂ ਬਹੂ ਲੈ ਆਇਐ। ਤੈਨੂੰ ਨੀ ਪੁੱਛਿਆ-ਦੱਸਿਆ ਉਸ ਨੇ ?"

"ਨਹੀਂ, ਮੇਰੇ ਨਾਲ ਤਾਂ ਕੋਈ ਗੱਲ ਨੀ ਕੀਤੀ ਓਹਨੇ।"

"ਤੈਨੂੰ ਪੁੱਛੇ ਬਗੈਰ ਤਾਂ ਉਹ ਕਦਮ ਨੀ ਪੁੱਟਦਾ, ਇਹ ਫਿਰ ਓਹਨੇ ਕੀ ਕੀਤਾ ?" ਸੁਰਜੀਤ ਨੇ ਹੈਰਾਨੀ ਜਿਹੀ 'ਚ ਕਿਹਾ।

"ਕੀ ਆਖ ਸਕਦੇ ਆਂ ?" ਆਖ ਕੇ ਤ੍ਰਿਲੋਕ ਸਿੰਘ ਚੁੱਪ ਕਰ ਗਿਆ।

"ਜੇ ਆਵਦੇ ਬਾਰੇ ਨੀ ਸੀ ਸੋਚਣਾ ਤਾਂ ਤੇਰੇ ਬਾਰੇ ਤਾਂ ਸੋਚਦਾ। ਗੁਰਦੁਆਰਾ ਕਮੇਟੀ ਆਲੇ ਤੈਨੂੰ ਘਰੋਂ ਲੈ ਕੇ ਆਏ ਆ ਮੋਹਰੀ ਬਨਾਉਣ ਲਈ। ਸਾਰੀ ਉਮਰ ਕੋਈ ਦਾਗ਼ ਨੀ ਲਵਾਇਆ", ਸੁਰਜੀਤ ਦੀ ਆਵਾਜ਼ ਵਿਚ ਕ੍ਰੋਧ ਪ੍ਰਤੱਖ ਸੀ। ਇਹ ਕ੍ਰੋਧ ਤ੍ਰਿਲੋਕ ਸਿੰਘ ਦੇ ਅੰਦਰ ਵੀ ਜਾਗ ਪਿਆ। ਉਸ ਸੋਚਿਆ, 'ਇਹ ਸੁੱਚੇ ਨੂੰ ਕੀ ਸੁੱਝੀ। ਲੋਕੀਂ ਕੀ ਕਹਿਣਗੇ ਬਈ ਗੁਰਦੁਆਰੇ ਦਾ ਮੋਹਰੀ ਬਣਿਐ ਤੇ ਘਰ ਵਾਲੇ ਕਿਹੋ-ਜਿਹੇ ਕੰਮੀਂ ਲੱਗੇ ਐ।' ਇਹ ਸੋਚ ਕੇ ਤ੍ਰਿਲੋਕ ਸਿੰਘ ਨੂੰ ਸੁੱਚੇ 'ਤੇ ਖਿਝ ਆਈ। ਉਸ ਨੇ ਸੀ. ਡੀ. ਪਲੇਅਰ ਚਲਾ ਦਿੱਤਾ। ਕਾਰ ਵਿਚ ਸ਼ਬਦ ਗੂੰਜਣ ਲੱਗਾ 'ਜੋ ਮਾਂਗਹਿ ਠਾਕੁਰ ਅਪੁਨੇ ਤੇ, ਸੋਈ ਸੋਈ ਦੇਵੈ।' ਪਰ ਤ੍ਰਿਲੋਕ ਸਿੰਘ ਸ਼ਬਦ ਦੇ ਨਾਲ ਗੁਣਗੁਣਾਇਆ ਨਹੀਂ। ਉਸ ਨੇ ਸੋਚਿਆ ਕਿ 'ਹੁਣ ਤਾਂ ਸਾਰੀ ਔਖਿਆਈ ਕੱਟੀ ਗਈ ਸੀ, ਜਵਾਨੀ ਵੇਲੇ ਔਖਾ ਹੁੰਦੈ।' ਇਹ ਸੋਚ ਆਉਂਦੇ ਹੀ ਤ੍ਰਿਲੋਕ ਸਿੰਘ ਦੇ ਅੰਦਰ ਇਕ ਖਿਲਾਅ ਜਿਹਾ ਫੈਲਣ ਲੱਗਾ। ਉਸ ਨੇ ਸੀ. ਡੀ. ਦੀ ਆਵਾਜ਼ ਉੱਚੀ ਕੀਤੀ। ਸ਼ਬਦ ਨਾਲ ਵੱਜਦੇ ਛੈਣੇ ਉਸ ਨੂੰ ਕੰਨ ਪਾੜਵੇਂ ਲੱਗੇ। ਉਸ ਨੇ ਸੀ. ਡੀ. ਬਦਲ ਦਿੱਤੀ। ਕਾਰ ਵਿਚ ਮਸ਼ਹੂਰ ਗਾਇਕ ਜਗਜੀਤ ਸਿੰਘ ਦੀ ਆਵਾਜ਼ ਵਿਚ ਵਾਹਿਗੁਰੂ ਦਾ ਸਿਮਰਣ ਚੱਲਣ ਲੱਗਾ। ਨਾਲ ਨਾਲ ਵਾਹਿਗੁਰੂ ਕਹਿੰਦਾ ਤ੍ਰਿਲੋਕ ਸਿੰਘ ਕਾਰ ਚਲਾਉਂਦਾ ਰਿਹਾ।

ਘਰ ਪਹੁੰਚ ਗੁਰੂ ਗ੍ਰੰਥ ਸਾਹਿਬ ਦਾ ਸੁੱਖ-ਆਸਣ ਕਰਨ ਤੋਂ ਬਾਅਦ ਅਨਸਰਿੰਗ ਮਸ਼ੀਨ ਤੋਂ ਸੁਨੇਹੇ ਸੁਣਦਿਆਂ ਸੁੱਚੇ ਦੀ ਆਵਾਜ਼ ਉਹਨਾਂ ਦੇ ਕੰਨੀਂ ਪਈ। ਉਹ ਆਖ ਰਿਹਾ ਸੀ, "ਬਾਈ, ਕੱਲ੍ਹ ਨੂੰ ਲੰਚ ਟਾਈਮ ਏਧਰ ਆਜੀਂ, ਤੇਰੇ ਨਾਲ ਇਕ ਗੱਲ ਕਰਨੀ ਆ।"

"ਲੈ, ਸੱਚੀ ਗੱਲ ਈ ਹੋਊ", ਆਖ ਸੁਰਜੀਤ ਪਉੜੀਆਂ ਚੜ੍ਹ ਬੈੱਡਰੂਮ ਵੱਲ ਚਲੀ ਗਈ। ਤ੍ਰਿਲੋਕ ਸਿੰਘ ਦਾ ਜੀਅ ਕੀਤਾ ਕਿ ਹੁਣੇ ਹੀ ਫੋਨ ਕਰਕੇ ਸੁੱਚੇ ਨੂੰ ਪੁੱਛੇ ਪਰ ਘੜੀ ਉੱਪਰ ਰਾਤ ਦੇ ਸਾਢੇ ਗਿਆਰਾਂ ਵੱਜੇ ਵੇਖ ਉਸ ਨੇ ਇਰਾਦਾ ਬਦਲ ਲਿਆ ਅਤੇ ਗੁਰੂ ਗ੍ਰੰਥ ਸਾਹਿਬ ਵਾਲੇ ਕਮਰੇ ਦੇ ਨਾਲ ਵਾਲੇ ਆਪਣੇ ਕਮਰੇ ਵਿਚ ਲੇਟ ਗਿਆ। ਨੀਂਦ ਉਸ ਦੇ ਨੇੜੇ-ਤੇੜੇ ਵੀ ਨਹੀਂ ਸੀ ਪਰ ਉਸ ਨੇ ਉੱਸਲਵੱਟੇ ਨਹੀਂ ਲਏ।

ਉੱਸਲਵੱਟੇ ਲੈਣੋਂ ਉਹ ਬਹੁਤ ਸਾਲ ਪਹਿਲਾਂ ਹਟ ਗਿਆ ਸੀ। ਉਦੋਂ, ਜਦ ਕਈ ਵਾਰ ਰਾਤ ਵੇਲੇ ਉਸ ਨੂੰ ਘੋੜੀ ਦੇ ਹਿਣਕਣ ਦੀ ਆਵਾਜ਼ ਸੁਣਦੀ ਜਾਂ ਉਸ ਦੇ ਅੰਦਰ ਬੱਝੀ ਗੰਢ 'ਚੋਂ ਕੁਝ ਰਿਸਣ ਲਗਦਾ, ਉਸ ਦੀ ਨੀਂਦ ਉੱਡ-ਪੁੱਡ ਜਾਂਦੀ ਅਤੇ ਉਹ ਉੱਸਲਵੱਟੇ ਲੈਂਦਾ। ਸੁਰਜੀਤ ਖਿਝ ਕੇ ਆਖਦੀ, "ਨਾ ਸੌਂਦੇਂ ਨਾ ਸੌਣ ਦਿੰਦੈ, ਗੱਲ ਤਾਂ ਦੱਸ ਕੀ ਐ ? ਨੀਂਦ ਕਿਉਂ ਨੀ ਆਉਂਦੀ ?"

"ਮੈਨੂੰ ਕੀ ਪਤੈ ਕਿਉਂ ਨੀ ਆਉਂਦੀ", ਆਖ ਕੇ ਉਹ ਚੁੱਪ ਕਰਕੇ ਇਕ ਪਾਸੇ ਹੋ ਕੇ ਲੇਟ ਜਾਂਦਾ ਤਾਂ ਕਿ ਸੁਰਜੀਤ ਦੁਬਾਰਾ ਉਹੀ ਪ੍ਰਸ਼ਨ ਨਾ ਕਰ ਦੇਵੇ। ਸਮੇਂ ਨਾਲ ਇਸੇ ਤਰ੍ਹਾਂ ਘੁੱਟ-ਵੱਟ ਕੇ ਪੈਣਾ ਉਹ ਗਿੱਝ ਗਿਆ ਸੀ। ਹੁਣ ਤਾਂ ਸੁਰਜੀਤ ਨੂੰ ਵੀ ਕਈ ਸਾਲ ਹੋ ਗਏ ਸਨ ਉੱਪਰ ਬੈੱਡਰੂਮ 'ਚ ਪੈਂਦਿਆਂ ਅਤੇ ਉਸ ਨੂੰ ਮੇਨ ਫਲੋਰ ਵਾਲੇ ਇਸ ਕਮਰੇ 'ਚ ਪੈਂਦਿਆਂ। ਇਸ ਕਮਰੇ ਨੂੰ ਜਦ ਉਹ ਸੌਣ ਲਈ ਵਰਤਣ ਲੱਗਾ ਸੀ, ਪਹਿਲੀ ਰਾਤ ਪੈਣ ਤੋਂ ਪਹਿਲਾਂ ਉਸ ਨੇ ਇਕ ਭਰਵਾਂ ਸਾਹ ਲਿਆ ਸੀ ਅਤੇ ਬਾਹਾਂ ਖਿਲਾਰ ਕੇ ਸਾਰੇ ਬੈੱਡ ਉੱਪਰ ਵਿਛ ਗਿਆ ਸੀ ਪਰ ਥੋੜ੍ਹੀ ਦੇਰ ਬਾਅਦ ਬੈੱਡ ਦੇ ਕੋਨੇ 'ਤੇ ਪਾਸਾ ਪਰਤ ਕੇ ਸੁੰਗੜ ਗਿਆ ਸੀ।

ਇਕ ਏਕੜ ਦੀ ਲਾਟ ਵਿਚ ਪੰਜ ਹਜ਼ਾਰ ਵਰਗ ਫੁੱਟ ਦੇ ਦੋ-ਮੰਜ਼ਲਾ ਇਸ ਘਰ ਵਿਚ ਤ੍ਰਿਲੋਕ ਸਿੰਘ ਦੀ ਮਰਜ਼ੀ ਅਨੁਸਾਰ ਦੋ ਕਮਰੇ ਹੀ ਬਣੇ ਸਨ, ਇਕ ਕਮਰਾ ਜਿਸ ਵਿਚ ਪਿਆ ਉਹ ਸੌਣ ਦੀ ਕੋਸ਼ਿਸ਼ ਕਰ ਰਿਹਾ ਸੀ ਤੇ ਦੂਜਾ ਨਾਲ ਲੱਗਵਾਂ ਗੁਰੂ ਗ੍ਰੰਥ ਸਾਹਿਬ ਵਾਲਾ ਕਮਰਾ। ਬਾਕੀ ਘਰ ਸੁਰਜੀਤ ਅਤੇ ਕੁੜੀਆਂ ਦੀ ਪਸੰਦ ਅਨੁਸਾਰ ਸੀ। ਸਗੀ ਸ਼ਹਿਰ ਦੇ ਪੈਨੋਰਾਮਾ ਇਲਾਕੇ ਵਾਲੇ ਇਸ ਘਰ ਵਿਚ ਗੁਰੂ ਗ੍ਰੰਥ ਸਾਹਿਬ ਵਾਲਾ ਕਮਰਾ ਉਸ ਨੇ ਮੇਨ ਫਲੋਰ 'ਤੇ ਇਸ ਕਰਕੇ ਬਣਵਾਇਆ ਸੀ ਕਿ ਘਰ 'ਚ ਵੜਦਿਆਂ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਹੋਣ ਅਤੇ ਨਾਲ ਵਾਲਾ ਕਮਰਾ ਉਸ ਨੇ ਆਪਣੇ ਲਈ ਇਹ ਆਖ ਕੇ ਬਣਵਾਇਆ ਸੀ ਕਿ ਜਦ ਉਹ ਸਵੇਰੇ ਉੱਠ ਕੇ ਇਸ਼ਨਾਨ ਕਰਦਾ ਹੈ ਤਾਂ ਕੁੜੀਆਂ ਅਤੇ ਸੁਰਜੀਤ ਤਕ ਉੱਪਰਲੀ ਮੰਜ਼ਿਲ 'ਤੇ ਪਾਣੀ ਦੀ ਆਵਾਜ਼ ਨਾ ਪਹੁੰਚੂ। ਕੁੜੀਆਂ ਤਿੰਨਾਂ ਦੇ ਹੀ ਵਿਆਹ ਹੋ ਗਏ ਸਨ ਪਰ ਹਾਲੇ ਵੀ ਉਹ ਇਸੇ ਤਰ੍ਹਾਂ ਹੀ ਸੌਂਦੇ। ਕੁੜੀਆਂ ਜਾਂ ਕੋਈ ਦੋਹਤਾ-ਦੋਹਤੀ, ਜਿਹੜੇ ਅਕਸਰ ਆਏ ਹੀ ਰਹਿੰਦੇ, ਉੱਪਰ ਪੈਂਦੇ ਅਤੇ ਤ੍ਰਿਲੋਕ ਸਿੰਘ ਆਪਣੇ ਇਸ ਕਮਰੇ ਵਿਚ।

ਆਪਣੇ ਇਸ ਕਮਰੇ 'ਚ ਪਏ ਤ੍ਰਿਲੋਕ ਸਿੰਘ ਨੇ ਅੱਖਾਂ ਮੀਚ 'ਵਾਹਿਗੁਰੂ' ਦਾ ਸਿਮਰਨ ਕਰਨ ਦੀ ਸੋਚੀ। ਕਈ ਵਾਰ ਇਸ ਤਰ੍ਹਾਂ ਕਰਦਿਆਂ ਉਸ ਨੂੰ ਨੀਂਦ ਆ ਦਬੋਚਦੀ। ਪਰ ਹੁਣ ਅੱਖਾਂ ਮਿਚਦਿਆਂ ਹੀ ਸਿਹਰੇ ਬੰਨ੍ਹੀ ਖੜ੍ਹਾ ਸੁੱਚਾ ਉਸ ਨੂੰ ਦਿਸਿਆ। ਉਸ ਝੱਟ ਅੱਖਾਂ ਖੋਲ੍ਹ ਲਈਆਂ। 'ਮੈਨੂੰ ਕੀ, ਓਹਦੀ ਜ਼ਿੰਦਗੀ ਐ, ਜਿਵੇਂ ਮਰਜ਼ੀ ਜਿਉਂਵੇਂ। ਲੋਕ ਮੇਰੇ 'ਤੇ ਕਿਵੇਂ ਊਜਾਂ ਲਾ ਦੇਣਗੇ। ਇੱਥੇ ਕੋਈ ਧੀ-ਪੁੱਤ ਦੀ ਗਰੰਟੀ ਨੀ ਦਿੰਦਾ, ਸੁੱਚਾ ਤਾਂ ਫੇਰ ਮੇਰਾ ਮਸੇਰ ਐ ?' ਤ੍ਰਿਲੋਕ ਸਿੰਘ ਨੇ ਸੋਚਿਆ। ਪਰ ਇਸ ਸੋਚ ਨਾਲ ਵੀ ਬੇਚੈਨੀ ਦੂਰ ਨਹੀਂ ਹੋਈ। 'ਇਹ ਕੈਸੀ ਬੇਚੈਨੀ ਹੈ ? ਕਿਤੇ ਪਹਿਲਾਂ ਵਾਂਗ ਤਾਂ ਨਹੀਂ ਹੋਣ ਲੱਗ ਪਿਆ ?' ਉਸ ਨੇ ਸੋਚਿਆ। ਪਰ ਅਗਲੇ ਹੀ ਪਲ ਸਿਰ ਮਾਰਿਆ, 'ਨਹੀਂ, ਨਹੀਂ, ਉਹ ਗੱਲਾਂ ਤਾਂ ਬਹੁਤ ਪਿੱਛੇ ਰਹਿ ਗਈਆਂ' ਅਤੇ ਉਹ 'ਵਾਹਿਗੁਰੂ ਵਾਹਿਗੁਰੂ' ਕਰਨ ਲੱਗਾ।

ਉਦੋਂ ਵੀ ਉਹ ਬੇਚੈਨ ਹੋ ਜਾਂਦਾ ਸੀ, ਜਦੋਂ ਕਿਸੇ ਨਵੇਂ ਵਿਆਹੇ ਜੋੜੇ ਦੀਆਂ ਫੋਟੋਆਂ ਵੇਖਦਾ



ਜਾਂ ਕਿਸੇ ਨਵੀਂ ਵਿਆਹੀ ਜੋੜੀ ਨੂੰ ਵੇਖਦਾ। ਵਿਆਂਦੜ ਕੁੜੀ ਵੱਲ ਅੱਖਾਂ ਪਾੜ-ਪਾੜ ਝਾਕਦਾ। ਅੰਦਰ ਇਕ ਚੀਸ ਜਿਹੀ ਮਹਿਸੂਸ ਕਰਦਾ ਅਤੇ ਬੇਚੈਨ ਹੋ ਉਠਦਾ। ਇਕ ਵਾਰ ਤਾਂ ਇਸ ਤਰ੍ਹਾਂ ਵੀ ਹੋਇਆ ਸੀ ਕਿ ਉਹ ਕੰਮ ਤੋਂ ਘਰ ਮੁੜ ਰਿਹਾ ਸੀ। ਉਸ ਦੇ ਬਰਾਬਰ ਤੋਂ ਲੰਘੀ ਕਾਰ ਨੇ ਉਸ ਅੰਦਰ ਹਲ-ਚਲ ਮਚਾ ਦਿੱਤੀ। ਕਾਰ ਚਲਾ ਰਹੇ ਮੁੰਡੇ ਦੇ ਮੋਢੇ ਨਾਲ ਕੁੜੀ ਸਿਰ ਜੋੜੀ ਬੈਠੀ ਸੀ। ਕੁੜੀ ਦੀ ਬਾਂਹ ਮੁੰਡੇ ਦੇ ਮੋਢੇ ਉੱਪਰ ਵਲ਼ੀ ਹੋਈ ਸੀ ਤੇ ਦੂਜੀ ਬਾਂਹ ਮੁੰਡੇ ਦੀ ਬਾਂਹ ਹੇਠੋਂ ਕੱਢ ਕੇ ਉਸ ਦੀ ਛਾਤੀ ਉੱਪਰ ਰੱਖੀ ਹੋਈ ਸੀ। ਤ੍ਰਿਲੋਕ ਨੂੰ ਲੱਗਾ ਜਿਵੇਂ ਕੁੜੀ ਦੀ ਬਾਂਹ ਵਿਚ ਚੂੜਾ ਹੋਵੇ। ਉਹ ਵਾਰ-ਵਾਰ ਆਪਣੀ ਕਾਰ ਉਹਨਾਂ ਦੇ ਬਰਾਬਰ ਕਰਕੇ ਉਹਨਾਂ ਵੱਲ ਵੇਖਦਾ ਰਿਹਾ। ਇਉਂ ਕਰਦੇ ਉਸ ਦੇ ਅੰਦਰ ਖੋਹ ਜਿਹੀ ਪਈ ਅਤੇ ਹੌਲੀ-ਹੌਲੀ ਉਸ ਦੇ ਮੱਥੇ ਉੱਪਰ ਇਕ ਘੂਰੀ ਉੱਭਰ ਆਈ। ਅੱਖਾਂ ਵਿਚ ਖਾਲੀਪਨ ਪਸਰ ਗਿਆ। ਸੰਘ ਕੌੜਾ-ਕੌੜਾ ਹੋ ਗਿਆ। ਗਲਾ ਘਰੋੜ ਕੇ ਉਸ ਨੇ ਉੱਚੀ ਆਵਾਜ਼ 'ਚ ਕਿਹਾ, "ਤੇਰੀ ਓ ਮੈਂ ਭੈਣ ਦੀ ਰੱਬਾ-।" ਆਖਦੇ ਸਾਰ ਹੀ ਉਸ ਦੀਆਂ ਅੱਖਾਂ ਵਿਚ ਨਮੀਂ ਉੱਤਰ ਆਈ। ਉਸ ਹਉਕਾ ਲਿਆ ਅਤੇ ਉਸ ਦਾ ਹੇਠਲਾ ਬੁੱਲ੍ਹ ਹੇਠਾਂ ਨੂੰ ਲਟਕ ਗਿਆ। ਉਨ੍ਹੀਂ ਦਿਨੀਂ ਅਕਸਰ ਹੀ ਉਹ ਬੇਚੈਨ ਹੋ ਉਠਦਾ ਅਤੇ ਕਈ-ਕਈ ਦਿਨ ਉਦਾਸੀ ਦਾ ਆਲਮ ਉਸ ਦੁਆਲੇ ਛਾਇਆ ਰਹਿੰਦਾ। ਪਰ ਉਹ ਤਾਂ ਕੋਈ ਤੀਹ ਸਾਲ ਪੁਰਾਣੀਆਂ ਗੱਲਾਂ ਸਨ। ਹੁਣ ਜਦੋਂ ਉਸ ਨੂੰ ਯਾਦ ਆਉਂਦਾ ਕਿ ਉਹ ਰੱਬ ਦੀ ਧੀ-ਭੈਣ ਇਕ ਕਰਦਾ ਰਿਹਾ ਸੀ ਤਾਂ ਕੰਨਾਂ ਨੂੰ ਹੱਥ ਲਾ ਕੇ ਆਖਦਾ, "ਭੁੱਲਾਂ ਨਾ ਚਿਤਾਰੋ ਮੇਰੇ ਸਤਿਗੁਰੂ, ਰਹਿਮ ਕਰੋ, ਆਪਣੇ ਚਰਨਾਂ ਨਾਲ ਜੋੜੋ।"

'ਵਾਹਿਗੁਰੂ, ਵਾਹਿਗੁਰੂ' ਕਰ ਰਹੇ ਤ੍ਰਿਲੋਕ ਸਿੰਘ ਦੇ ਮਨ ਵਿਚ ਆਇਆ, 'ਹੁਣ ਜਦ ਸਾਰਾ ਕੁਝ ਸ਼ਾਂਤੀ ਨਾਲ ਚੱਲ ਰਿਹਾ ਹੈ ਤਾਂ ਇਹ ਮੇਰੇ ਮਨ ਵਿਚ ਸੱਖਣਾਪਣ ਜਿਹਾ ਕਿਉਂ ਪਸਰ ਗਿਆ ਹੈ ?' ਇਹ ਸੋਚ ਕੇ ਤ੍ਰਿਲੋਕ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਵਾਲੇ ਕਮਰੇ ਵੱਲ ਹੱਥ ਜੋੜੇ, "ਰਹਿਮ ਕਰੋ ਸਤਿਗੁਰ ਜੀਓ, ਮਨ ਨੂੰ ਸ਼ਾਂਤੀ ਬਖ਼ਸ਼ੋ।" ਉਸ ਨੇ ਫਿਰ ਸੌਣ ਲਈ ਅੱਖਾਂ ਮੀਚੀਆਂ। 'ਇਸ ਸੁੱਚੇ ਕਰ ਕੇ ਕਿੰਨੇ ਵਾਰ ਮੈਂ ਆਪਣੀ ਨੀਂਦ ਨਾਲ ਘੁਲਿਐਂ', ਉਸ ਦੇ ਦਿਮਾਗ਼ 'ਚ ਆਈ।

ਸੁੱਚੇ ਕਰਕੇ ਵਾਕਿਆ ਹੀ ਤ੍ਰਿਲੋਕ ਸਿੰਘ ਬਹੁਤ ਵਾਰ ਪ੍ਰੇਸ਼ਾਨ ਹੋਇਆ ਸੀ। ਉਸ ਨੂੰ ਹਮੇਸ਼ਾਂ ਹੀ ਆਪਣਾ-ਆਪ ਸੁੱਚੇ ਤੋਂ ਨੀਵਾਂ-ਨੀਵਾਂ ਲਗਦਾ ਰਿਹਾ ਸੀ। ਪਹਿਲਾਂ ਉਹ ਸੁੱਚੇ ਦੀ ਘਰਵਾਲੀ ਵੱਲ ਵੇਖ ਕੇ ਪ੍ਰੇਸ਼ਾਨ ਰਹਿੰਦਾ ਸੀ। ਉਸ ਦੀਆਂ ਕਾਲੇ-ਸਿਆਹ ਝਿਮਣਿਆਂ ਵਾਲੀਆਂ ਅੱਖਾਂ ਉਸ ਨੂੰ ਆਪਣੀ ਜਮਾਤਣ ਰਾਣੀ ਨਾਲ ਮਿਲਦੀਆਂ ਲਗਦੀਆਂ ਅਤੇ ਉਸ ਦੇ ਅੰਦਰ ਖੋਹ ਜਿਹੀ ਪਾਉਂਦੀਆਂ। ਉਹ ਚਿੱਤ 'ਚ ਹੀ ਆਖਦਾ, 'ਬਾਪੂ ਈ ਬਹਿ ਗਿਆ ਮੇਰੇ ਜੜ੍ਹੀਂ ਤਾਂ'। ਬਾਪੂ ਤੋਂ ਘੁੰਮਦੀ ਸੂਈ ਉਸ ਦੀ ਮਾਂ 'ਤੇ ਜਾ ਰੁਕਦੀ। ਉਹ ਸੋਚਦਾ, 'ਮਾਸੀ ਵੀ ਤਾਂ ਬੀਬੀ ਦੀ ਉ ਈ ਭੈਣ ਸੀ, ਮਾਸੀ ਨੇ...ਉਸ ਦੀਆਂ ਸੋਚਾਂ ਵਿਚ ਬਾਪੂ ਦੀ ਛੋਟੀ ਜਿਹੀ ਪਰਚੂਨ ਦੀ ਹੱਟੀ ਅਤੇ ਮਾਸੜ ਦੀ ਧੂੜਾਂ ਪੱਟਦੀ ਜੀਪ ਘੁੰਮਦੀ ਜਾਂਦੀ ਅਤੇ ਉਹ ਕਚੀਚੀ ਵੱਟ ਕੇ ਗਾਲ੍ਹ ਕੱਢਦਾ। ਜੇ ਕੋਈ ਆਸੇ-ਪਾਸੇ ਹੁੰਦਾ ਤਾਂ ਚਿੱਤ 'ਚ ਹੀ ਕੱਢ ਲੈਂਦਾ, ਜੇ ਕੋਈ ਨਾ ਹੁੰਦਾ ਤਾਂ ਸੰਘ ਘਰੋੜ ਕੇ ਕੱਢਦਾ। ਬਾਅਦ ਵਿਚ ਸੋਚਦਾ, 'ਮਾਂ ਕਿਹੜਾ ਮੇਰੀ ਦੁਸ਼ਮਣ ਸੀ, ਜੇ ਮਾਸੀ ਕਿਆਂ ਵਾਂਗੂੰ ਸਾਡਾ ਘਰ ਵੀ ਰੱਜਦਾ-ਪੁੱਜਦਾ ਹੁੰਦਾ...।' ਅਤੇ ਉਹ ਹੋਰ ਰੱਜਦਾ-ਪੁੱਜਦਾ ਹੋਣ ਲਈ ਕੰਮ ਵਿਚ ਜੁਟ ਜਾਂਦਾ। ਪਰ ਸੁੱਚੇ ਦੇ ਆਪਣੀ ਘਰਵਾਲੀ ਨਾਲ ਚੋਹਲ-ਮੋਹਲ ਉਸ ਨੂੰ ਹੋਰ ਵੀ ਪ੍ਰੇਸ਼ਾਨ ਕਰ ਦਿੰਦੇ। ਸੁੱਚਾ ਕੋਈ ਚੁਟਕੀ ਲੈਂਦਾ ਰਹਿੰਦਾ ਅਤੇ ਉਸ ਦੇ ਘਰਵਾਲੀ ਖਿੱਲਾਂ ਡੋਲ੍ਹਦੀ ਰਹਿੰਦੀ, ਫੇਰ ਮੱਛਰ ਕੇ ਸੁੱਚੇ ਨੂੰ ਅੰਗੂਠਾ ਵਿਖਾਉਂਦੀ ਜਾਂ ਜੀਭ ਕੱਢਦੀ। ਇਹ ਵੇਖ ਕੇ ਸੁਰਜੀਤ ਆਖਦੀ, "ਸੁੱਚਿਆ, ਬਹੁਤੀ ਸਿਰ ਨਾ ਚੜ੍ਹਾ, ਫੇਰ ਔਖਾ ਹੋਵੇਂਗਾ।"

ਸੁੱਚੇ ਦੀ ਘਰਵਾਲੀ ਅੱਗੋਂ ਆਖਦੀ, "ਭੈਣ ਜੀ ਜਿਠਾਣੀਆਂ ਵਾਲੀ ਈਰਖਾ ਕਰਦੇ ਐਂ।"

"ਲੈ ਮੈਂ ਕਿਉਂ ਈਰਖਾ ਕਰੂੰਗੀ, ਮੇਰਾ ਆਵਦਾ ਮੇਰੇ ਤੋਂ ਜਾਨ ਛਿੜਕਦੈ" ਆਖ ਕੇ ਸੁਰਜੀਤ ਚੁੱਪ ਬੈਠੇ ਤ੍ਰਿਲੋਕ ਵੱਲ ਵੇਖਦੀ। ਤ੍ਰਿਲੋਕ ਅੰਦਰ ਚੀਸ ਜਿਹੀ ਉੱਠਦੀ। ਇਹੀ ਚੀਸ ਮਹਿਸੂਸ ਕਰਦੇ

ਇਕ ਦਿਨ ਤ੍ਰਿਲੋਕ ਨੂੰ ਸੜਕ 'ਤੇ ਅੰਗੂਠਾ ਚੁੱਕੀ ਖੜ੍ਹੀ ਇਕ ਅੱਲ੍ਹੜ ਜਿਹੀ ਕੁੜੀ ਦਿਸੀ। ਕਾਲੇ ਸਿਆਹ ਝਿਮਣਿਆ ਵਾਲੀਆਂ ਅੱਖਾਂ। ਉਸ ਕੰਮ ਵਾਲੀ ਵੈਨ ਮੋੜ ਕੇ ਕੁੜੀ ਦੇ ਬਰਾਬਰ ਜਾ ਰੋਕੀ। ਕੁੜੀ ਖੁਲ੍ਹੇ ਸ਼ੀਸ਼ੇ ਦੇ ਕੋਲ ਆ ਖੜ੍ਹੀ। ਇਕ ਪਲ ਤ੍ਰਿਲੋਕ ਨੂੰ ਲੱਗਾ ਜਿਵੇਂ ਉਹ ਉਹਨਾਂ ਦੀ ਵੱਡੀ ਕੁੜੀ ਪਿੰਕੀ ਹੋਵੇ। ਤ੍ਰਿਲੋਕ ਕੋਲੋਂ ਕੁਝ ਬੋਲਿਆ ਨਾ ਗਿਆ। ਕੋਲੋਂ ਲੰਘਦੀ ਕਿਸੇ ਕਾਰ ਦਾ ਹਾਰਨ ਸੁਣ ਉਸ ਆਪਣਾ ਧਿਆਨ ਕੁੜੀ ਦੇ ਚਿਹਰੇ ਵੱਲੋਂ ਹਟਾ ਸੜਕ ਵੱਲ ਕੀਤਾ। ਉਸ ਨੂੰ ਲੱਗਾ ਜਿਵੇਂ ਕਿਸੇ ਜਾਣ-ਪਹਿਚਾਣ ਵਾਲੇ ਦੀ ਕਾਰ ਲੰਘੀ ਹੋਵੇ। ਉਸ ਦੇ ਅੰਗ-ਪੈਰ ਝੂਠੇ ਪੈਣ ਲੱਗੇ। ਉਸ ਨੇ ਹੱਥ ਹਿਲਾ ਕੇ ਵੈਨ ਅੱਗੇ ਤੋਰ ਲਈ। 'ਕੌਣ ਹੋਇਆ ? ਇਹ ਮੈਂ ਕੀ ਬੇਵਕੂਫ਼ੀ ਕਰਨ ਲੱਗਾ ਸੀ ?, ਇਹ ਵੀ ਨਹੀਂ ਸੋਚਿਆ ਕਿ ਕੰਮ ਕਰਨ ਵਾਲੀ ਵੈਨ ਉੱਪਰ ਮੋਟੇ ਅੱਖਰਾਂ 'ਚ 'ਤੋਕੀ ਪਲੰਬਿੰਗ' ਲਿਖਿਆ ਹੋਇਐ। ਜੇ ਕਿਸੇ ਨੇ ਪੁਲੀਸ ਨੂੰ ਸ਼ਿਕਾਇਤ ਕਰ ਦਿੱਤੀ ਕਿ ਅੰਡਰਏਜ ਕੁੜੀ ਨਾਲ...ਓ ਮੇਰਿਆ ਰੱਬਾ ਇਹ ਮੈਂ ਕੀ ਕਰ ਬੈਠਣਾ ਸੀ।' ਡਰ ਨਾਲ ਉਹ ਕੰਬ ਗਿਆ। ਕਈ ਦਿਨ ਉਸ ਦੀ ਇਹੋ ਹਾਲਤ ਬਣੀ ਰਹੀ। ਉਸ ਨੇ ਕਈ ਪਾਈਪਾਂ ਗ਼ਲਤ ਜੋੜੀਆਂ। ਉਸ ਨੂੰ ਲਗਦਾ ਕਿ ਹੁਣੇ ਹੀ ਕੋਈ ਆ ਕੇ ਕਹੇਗਾ, 'ਕਿਵੇਂ ਤ੍ਰਿਲੋਕ ਧੁਕਰਾਂ ਮਗਰ ਫਿਰਦੈਂ।' ਪਰ ਜਦ ਕਈ ਦਿਨ ਇਹ ਗੱਲ ਕਿਸੇ ਨਾ ਚਿਤਾਰੀ ਤਾਂ ਉਸ ਨੂੰ ਲੱਗਣ ਲੱਗਾ ਕਿ 'ਐਵੇਂ ਹੀ ਕਿਸੇ ਨੇ ਹਾਰਨ ਮਾਰ ਦਿੱਤਾ ਹੋਵੇਗਾ। ਪਰਮਾਤਮਾ ਨੇ ਹੱਥ ਦੇ ਕੇ ਰੱਖਿਐ। ਨਹੀਂ ਤਾਂ ਐਵੇਂ ਹੀ ਤੁਰੇ ਜਾਂਦਿਆਂ ਬਦਨਾਮੀ ਖੱਟ ਲੈਣੀ ਸੀ।' ਕੁਝ ਦਿਨਾਂ ਬਾਅਦ ਤ੍ਰਿਲੋਕ ਦੇ ਦਿਮਾਗ ਵਿਚ ਸੁਪਨੇ ਵਰਗੇ ਖਿਆਲ ਜਿਹੇ ਆਉਣ ਲੱਗੇ। ਉਸ ਨੂੰ ਲਗਦਾ ਜਿਵੇਂ ਉਹ ਬਹੁਤ ਦੂਰ, ਜਿੱਥੇ ਉਸ ਦੀ ਜਾਣ-ਪਹਿਚਾਣ ਵਾਲਾ ਕੋਈ ਨਹੀਂ, ਕਿਸੇ ਅੱਲ੍ਹੜ ਜਿਹੀ ਕੁੜੀ ਦੀ ਬਾਂਹ 'ਚ ਬਾਂਹ ਪਾ ਕੇ ਤੁਰ ਰਿਹਾ ਹੋਵੇ। ਜਾਂ ਕਦੇ ਉਸ ਨੂੰ ਲਗਦਾ ਕਿ ਉਹ ਕੁੜੀ ਦੀ ਗੱਲ੍ਹ 'ਤੇ ਚੂੰਢੀ ਵੱਢ ਕੇ ਭੱਜਿਆ ਹੋਵੇ ਅਤੇ ਕੁੜੀ ਉਸ ਦੇ ਮਗਰ ਮਗਰ ਭੱਜੀ ਹੋਵੇ ਅਤੇ ਉਹ ਜਾਣ ਬੁੱਝ ਕੇ ਡਿੱਗ ਪੈਂਦਾ। ਕੁੜੀ ਉਸ ਉੱਪਰ ਆਣ ਡਿੱਗਦੀ। ਉਸ ਦੇ ਪੋਲੀਆਂ-ਪੋਲੀਆਂ ਮੁੱਕੀਆਂ ਮਾਰਦੀ ਅਤੇ ਉਹ ਕੁੜੀ ਨੂੰ ਆਪਣੀਆਂ ਬਾਹਾਂ 'ਚ ਭਰ ਲੈਂਦਾ। ਜਾਂ ਇਸੇ ਤਰ੍ਹਾਂ ਦੇ ਹੋਰ ਸੁਪਨੇ ਜਿਹੇ ਉਸ ਦੀਆਂ ਅੱਖਾਂ ਅੱਗੋਂ ਲੰਘਦੇ। ਕੁੜੀ ਕਦੇ ਰਾਣੀ ਜਾਂ ਕੋਈ ਹੋਰ ਪੁਰਾਣੀ ਜਮਾਤਣ ਹੁੰਦੀ, ਕਦੇ ਸੜਕ ਵਾਲੀ ਉਹ ਕੁੜੀ ਜਿਸ ਕੋਲ ਉਸ ਨੇ ਵੈਨ ਰੋਕੀ ਸੀ ਹੁੰਦੀ, ਕਦੇ ਉਸ ਦੇ ਪਿੰਡੋਂ ਹੀ ਘਰਾਂ 'ਚੋਂ ਲਗਦੇ ਕਿਸੇ ਤਾਏ-ਚਾਚੇ ਦੀ ਕੁੜੀ ਹੁੰਦੀ, ਜਿਹੜੀ ਉਸ ਦੇ ਨਾਲ-ਨਾਲ ਹੀ ਜਵਾਨ ਹੋਈ ਸੀ। ਇਹ ਸੁਪਨੇ ਉਸ ਨੂੰ ਹੁਲਾਰਾ ਜਿਹਾ ਦਿੰਦੇ। ਪਰ ਜਦ ਕਦੇ ਕਿਸੇ ਕੁੜੀ ਦੀ ਥਾਂ ਸੁਰਜੀਤ ਆ ਜਾਂਦੀ ਤਾਂ ਉਹ ਮੂੰਹ ਕੁਸੈਲਾ ਜਿਹਾ ਕਰ ਲੈਂਦਾ ਜਿਵੇਂ ਦਾਲ ਵਿਚ ਕੋਕੜੂ ਆ ਗਿਆ ਹੋਵੇ। ਉਸ ਨੂੰ ਲਗਦਾ ਜਿਵੇਂ ਉਸ ਦੇ ਦੁਆਲੇ ਸੰਗਲ ਵਲ੍ਹੇ ਹੋਣ। ਉਹ ਚਿੱਤ 'ਚ ਹੀ ਕਹਿੰਦਾ, 'ਤੋੜ ਦੇ ਰੱਬਾ ਕਿਤੇ ਇਹ ਸੰਗਲ।' ਫਿਰ ਸੋਚਦਾ ਕਿ ਸੁਰਜੀਤ ਤੇ ਤਿੰਨੇ ਕੁੜੀਆਂ ਕਿਸੇ ਦੁਰਘਟਨਾ ਵਿਚ ਮਰ ਜਾਣ। ਜਦ ਕਦੇ ਘਰ ਆਏ ਤੋਂ ਉਸ ਨੂੰ ਉਹ ਘਰ ਨਾ ਦਿਸਦੀਆਂ ਉਹ ਸੋਚਦਾ ਕਿ ਹੁਣ ਵੀ ਉਹਨਾਂ ਦੇ ਮਰਨ ਦੀ ਖਬਰ ਆਈ, ਹੁਣ ਵੀ ਆਈ। ਪਰ ਉਹ ਹਮੇਸ਼ਾਂ ਵਾਪਸ ਮੁੜ ਆਉਂਦੀਆਂ ਰਹੀਆਂ। ਜਾਂ ਕਦੇ ਤ੍ਰਿਲੋਕ ਸੋਚਦਾ ਕਿ ਸੁਰਜੀਤ ਨੂੰ ਕੈਂਸਰ ਹੋ ਜਾਵੇ ਅਤੇ ਉਹ ਸੁਰਜੀਤ ਦੇ ਪਿੰਡੇ ਨੂੰ ਟੋਹ-ਟੋਹ ਕੇ ਕੋਈ ਗੰਢ ਲੱਭਣ ਦੀ ਕੋਸ਼ਿਸ਼ ਕਰਦਾ ਪਰ ਗੰਢ ਸੁਰਜੀਤ ਦੇ ਅੰਦਰ ਨਹੀਂ ਸਗੋਂ ਸੁੱਚੇ ਦੇ ਘਰਵਾਲੀ ਅੰਦਰ ਸੀ। ਖ਼ਬਰ ਸੁਣ ਕੇ ਤ੍ਰਿਲੋਕ ਦੇ ਮਨ ਵਿਚ ਆਈ, 'ਚਲ ਚੰਗੀ ਸਾਲੀ ਦੀ ਹਿੜ-ਹਿੜ ਤਾਂ ਨਾ ਤੰਗ ਕਰਿਆ ਕਰੂ।' ਫੇਰ ਉਸ ਨੇ ਅਜਿਹੇ ਗੰਦੇ ਵਿਚਾਰ ਆਉਣ 'ਤੇ ਆਪਣੇ-ਆਪ ਨੂੰ ਲਾਹਣਤ ਪਾਈ, 'ਕਿਹੋ-ਜਿਹਾ ਘਟੀਆ ਸੋਚਣ ਲੱਗ ਪਿਐਂ, ਸੁੱਚਾ ਮੇਰੇ ਤੋਂ ਜਾਨ ਛਿੜਕਦੈ ਤੇ ਮੈਂ ਐਹੋ-ਜਿਹਾ ਘਟੀਆ ਸੋਚਦੈਂ ਉਸ ਬਾਰੇ। ਉਹਦੇ ਜਵਾਕਾਂ ਦਾ ਵੀ ਨੀ ਸੋਚਿਆ, ਭੋਰਾ-ਭਰ ਰੁਲ ਜਾਣਗੇ, ਕੀ ਉਮਰ ਐ ਵਿਚਾਰਿਆਂ ਦੀ ਪੰਜ ਜਾਂ ਸੱਤ ਸਾਲ।'

ਇਨ੍ਹਾਂ ਪੰਜ-ਸੱਤ ਸਾਲ ਦੇ ਬੱਚਿਆਂ ਦੀ ਦੇਖ-ਭਾਲ ਕਰਦੇ ਸੁੱਚੇ ਬਾਰੇ ਜਦ ਕਿਸੇ ਨੇ ਤ੍ਰਿਲੋਕ ਨੂੰ ਕਿਹਾ ਸੀ, "ਬਈ ਸੁੱਚੇ ਅਰਗਾ ਕਿਸ ਬਣ ਜਾਣੈ ? ਮਾਵਾਂ ਵੀ ਐਨਾ ਨੀ ਕਰਦੀਆਂ ਹੋਣਗੀਆਂ,



ਜਿੰਨਾ ਸੁੱਚਾ ਕਰਦੈ। ਜਦੋਂ ਵੇਖੋ ਜੁਆਕਾਂ ਦੀ ਦੇਖ-ਭਾਲ 'ਚ ਈ ਲੱਗਿਆ ਰਹਿੰਦੈ।" ਸੁਣ ਕੇ ਤ੍ਰਿਲੋਕ ਪ੍ਰੇਸ਼ਾਨ ਹੋ ਗਿਆ ਸੀ। ਤ੍ਰਿਲੋਕ ਨੂੰ ਵਾਰ-ਵਾਰ ਉਹ ਦਿਨ ਚੇਤੇ ਆਉਂਦੇ ਜਦੋਂ ਉਹ ਸੋਚਦਾ ਹੁੰਦਾ ਸੀ ਕਿ ਉਹ ਆਪਣੇ ਬੱਚਿਆਂ ਨਾਲ ਘਿਓ-ਖਿਚੜੀ ਹੋ ਕੇ ਰਿਹਾ ਕਰੇਗਾ। ਫੌਜ 'ਚੋਂ ਪੈਨਸ਼ਨ ਆ ਕੇ ਪਿੰਡ 'ਚ ਚਾਹ-ਗੁੜ ਦੀ ਦੁਕਾਨ ਕਰਦੇ ਉਸ ਦੇ ਬਾਪੂ ਨੇ ਹਮੇਸ਼ਾਂ ਹੀ ਉਹਨਾਂ ਨਾਲ ਇਕ ਵਿੱਥ ਬਣਾ ਕੇ ਰੱਖੀ ਸੀ। ਗੱਲ-ਗੱਲ 'ਤੇ ਉਹ ਆਖਦਾ 'ਟੋਟੇ ਕਰਦੂੰ, ਟੋਟੇ'। ਗੱਭਰੂ ਹੋਇਆ ਵੀ ਤ੍ਰਿਲੋਕ ਬਾਪੂ ਤੋਂ ਤ੍ਰਹਿੰਦਾ ਅਤੇ ਸੋਚਦਾ ਕਿ ਉਹ ਆਪਣੇ ਬੱਚਿਆਂ ਦੀ ਵਧੀਆ ਦੇਖ-ਭਾਲ ਕਰੇਗਾ। 'ਵੱਡੀਆਂ ਨਾਲ ਤਾਂ ਇਕ ਪਾਸੇ ਮੈਂ ਤਾਂ ਛੋਟੀ ਧੀ ਨਾਲ ਵੀ ਸਮਾਂ ਨਹੀਂ ਬਿਤਾਉਂਦਾ' ਸੋਚ ਕੇ ਉਸ ਨੂੰ ਆਪਣੇ-ਆਪ 'ਤੇ ਸ਼ਰਮਿੰਦਗੀ ਜਿਹੀ ਮਹਿਸੂਸ ਹੁੰਦੀ। ਉਹ ਤਾਂ ਸਗੋਂ ਭੱਜਦਾ ਸੀ ਉਹਨਾਂ ਕੋਲੋਂ। ਦਿਨ-ਰਾਤ ਕੰਮ 'ਤੇ ਰਹਿੰਦਾ। ਸੁਰਜੀਤ ਤਿੰਨਾਂ ਬੱਚੀਆਂ ਨਾਲ ਤੁਰੀ-ਫਿਰਦੀ। ਕਿਸੇ ਨੂੰ ਕਿਸੇ ਗੇਮ 'ਤੇ ਲਿਜਾ, ਕਿਸੇ ਨੂੰ ਕਿਸੇ ਹੋਰ 'ਤੇ। ਛੋਟੀ ਨੂੰ ਤਾਂ ਸਕੂਲੋਂ ਵੀ ਛੱਡਣਾ-ਲਿਆਉਣਾ ਪੈਂਦਾ। ਕੁੜੀਆਂ ਦੀ ਦੇਖ-ਭਾਲ 'ਚ ਸੁਰਜੀਤ ਦਾ ਹੱਥ ਵੰਡਾਉਣਾ ਤਾਂ ਇਕ ਪਾਸੇ ਸਗੋਂ ਪਿਛਲੇ ਕੁਝ ਦਿਨਾਂ ਤੋਂ ਤ੍ਰਿਲੋਕ ਨੂੰ ਵੱਡੀ ਕੁੜੀ ਪਿੰਕੀ 'ਚੋਂ ਰਾਣੀ ਦਾ ਝਾਉਲਾ ਪੈਣ ਲੱਗਾ ਸੀ। ਉਸੇ ਵਰਗੀ ਹੁੰਦੜ-ਹੇਲ। ਰਾਣੀ ਉਸ ਦੇ ਦਿਮਾਗ ਵਿਚ ਹਾਵੀ ਹੋਣ ਲੱਗੀ ਸੀ। ਰਾਣੀ ਵੱਲੋਂ ਉਸ ਨੂੰ ਦਿੱਤੀ ਕਿਤਾਬ, ਜਿਹੜੀ ਉਸ ਨੇ ਸਕੂਲ ਵਿਚ ਹੀ ਰਾਣੀ ਨੂੰ ਮੋੜ ਦਿੱਤੀ ਸੀ ਅਤੇ ਆਪਣੇ ਭਾਪੇ ਦੇ ਡਰੋਂ ਘਰ ਨਹੀਂ ਸੀ ਲਿਜਾ ਸਕਿਆ, ਉਸ ਨੂੰ ਯਾਦ ਆਉਂਦੀ। ਉਹ ਹਉਕਾ ਜਿਹਾ ਲੈਂਦਾ। ਪਰ ਰਾਣੀ ਦੀ ਕਹੀ ਗੱਲ ਉਸ ਦੇ ਚੇਤਿਆਂ 'ਚ ਰਸ ਘੋਲ ਦਿੰਦੀ।

ਉਦੋਂ ਉਹ ਦਸਵੀਂ ਜਮਾਤ ਵਿਚ ਪੜ੍ਹਦਾ ਸੀ। ਰਾਣੀ ਉਸ ਨੂੰ ਆਨੀਂ-ਬਹਾਨੀਂ ਬੁਲਾਉਂਦੀ। ਤ੍ਰਿਲੋਕ ਦਾ ਆਪਾ ਸਵਾਦ-ਸਵਾਦ ਹੋ ਜਾਂਦਾ ਪਰ ਉਹ ਆਪਣੀ ਸ਼ਰਮਾਕਲ ਬਿਰਤੀ ਨਾਲ ਜੂਝਦਾ ਮੂੰਹੋਂ ਕੁਝ ਨਾ ਬੋਲ ਸਕਦਾ। ਤੇ ਫੇਰ ਇਕ ਦਿਨ ਰਾਣੀ ਦੀ ਆਵਾਜ਼ ਉਸ ਦੇ ਕੰਨੀਂ ਪਈ ਸੀ। ਉਹ ਆਪਣੇ ਨਾਲ ਬੈਠੀ ਕੁੜੀ ਨੂੰ ਆਖ ਰਹੀ ਸੀ, "ਕੁੜੇ ਸਾਡੀ ਬੱਕਰੀ ਨੇ ਮੇਮਣਾ ਦਿੱਤੈ, ਮੈਂ ਓਹਦਾ ਨਾਂ ਤੋਕੀ (ਤ੍ਰਿਲੋਕ ਦਾ ਛੋਟਾ ਨਾਂ) ਰੱਖਿਐ। ਮੈਨੂੰ ਓਹਦਾ ਬਹੁਤਾ ਈ ਮੋਹ ਆਉਂਦੈ ਪਰ ਉਹ ਸੜਿਆ ਜਾ ਮੈਥੋਂ ਡਰਦਾ ਪਤਾ ਨੀ ਕਿਉਂ ਐ ?" ਨਾਲ ਬੈਠੀ ਕੁੜੀ ਨੇ ਰਾਣੀ ਦੇ ਧੱਫਾ ਮਾਰਿਆ ਸੀ। ਤ੍ਰਿਲੋਕ ਦਾ ਸ਼ਰਮ ਨਾਲ ਮੂੰਹ ਸੁਰਖ ਹੋ ਗਿਆ ਸੀ ਪਰ ਉਸ ਨੂੰ ਅਜੀਬ ਜਿਹਾ ਨਸ਼ਾ ਮਹਿਸੂਸ ਹੋਇਆ ਸੀ। ਇਸ ਨਸ਼ੇ ਦੇ ਅਸਰ ਹੇਠ ਹੀ ਉਹ ਸਕੂਲ 'ਚ ਛੁੱਟੀ ਤੋਂ ਬਾਅਦ ਰਾਣੀ ਵਾਲੇ ਡੈਸਕ 'ਤੇ ਬੈਠ ਗਿਆ ਅਤੇ ਕਾਫ਼ੀ ਦੇਰ ਉਥੇ ਹੀ ਬੈਠਾ ਰਿਹਾ। ਇਸ ਤਰ੍ਹਾਂ ਬੈਠਣਾ ਉਸ ਨੂੰ ਹੋਰ ਵੀ ਨਸ਼ਿਆ ਗਿਆ। ਪਰ ਉਸ ਦਾ ਨਸ਼ਾ ਘਰ ਪਹੁੰਚੇ ਤੋਂ ਉੱਤਰ ਗਿਆ ਸੀ ਜਦ ਬਾਪੂ ਦੇ ਬੋਲ ਉਸ ਦੇ ਕੰਨੀਂ ਪਏ ਸਨ। ਉਹ ਤ੍ਰਿਲੋਕ ਨੂੰ ਸਕੂਲੋਂ ਦੇਰ ਨਾਲ ਮੁੜਿਆ ਹੋਣ ਕਰਕੇ ਆਖ ਰਿਹਾ ਸੀ, "ਬਾਂਦਰਾ ਜਿਆ, ਜੇ ਕਦੇ ਫੇਰ ਸਕੂਲੋਂ ਲੇਟ ਮੁੜਿਆ ਤਾਂ ਟੋਟੇ ਕਰਦੂੰ ਟੋਟੇ।" ਉਸ ਨੂੰ ਲੱਗਾ ਜਿਵੇਂ ਬਾਪੂ ਆਖ ਰਿਹਾ ਹੋਵੇ, "ਜੇ ਕਦੇ ਐਸੀ-ਵੈਸੀ ਗੱਲ ਸੁਣ ਲਈ ਤਾਂ ਟੋਟੇ ਕਰਦੂੰ ਟੋਟੇ।" ਬਾਪੂ ਦੇ ਬੋਲ ਚੇਤੇ ਕਰਕੇ ਤ੍ਰਿਲੋਕ ਅੰਦਰ ਇਕ ਖਿਝ ਜਿਹੀ ਪੈਦਾ ਹੁੰਦੀ ਪਰ ਰਾਣੀ ਦੇ ਬੋਲ ਉਸ ਅੰਦਰ ਸ਼ਹਿਦ ਘੋਲ ਦਿੰਦੇ। ਉਸਦੀਆਂ ਸੋਚਾਂ ਵਿਚ ਰਾਣੀ ਦਾ ਚਿਹਰਾ ਪਿੰਕੀ ਦੇ ਚਿਹਰੇ ਵਿਚ ਵਟਣ ਲਗਦਾ। ਜਦ ਪਿੰਕੀ ਸਾਹਮਣੇ ਹੁੰਦੀ ਉਹ ਉਸ ਨਾਲ ਅੱਖ ਨਾ ਮਿਲਾਉਂਦਾ। ਉਸ ਨੂੰ ਸੁਣਾ ਕੇ ਸੁਰਜੀਤ ਨੂੰ ਆਖਦਾ, "ਸੁਰਜੀਤ, ਕੁੜੀਆਂ ਨੂੰ ਕਿਸੇ ਗੱਲੋਂ ਤਰਸਾਇਆ ਨਾ ਕਰ। ਜਿਹੜਾ ਕੁਝ ਮੰਗਦੀਆਂ ਹੁੰਦੀਐਂ ਲਿਆ ਦਿਆ ਕਰ। ਆਹ ਹੀ ਉਮਰ ਐ ਇਹਨਾਂ ਦੇ ਖਾਣ-ਹੰਢਾਉਣ ਦੀ।" ਆਖ ਕੇ ਤ੍ਰਿਲੋਕ ਪਿੰਕੀ ਵੱਲ ਕੁਨੱਖੀਆਂ ਨਾਲ ਝਾਕਦਾ। ਉਸ ਦੇ ਭਰ ਰਹੇ ਸਰੀਰ ਵੱਲ ਵੇਖ ਤ੍ਰਿਲੋਕ ਦਾ ਅੰਦਰ ਮਚਲਣ ਲਗਦਾ। ਵਾਰ-ਵਾਰ ਉਸ ਨੂੰ ਰਾਣੀ ਦੇ ਝਾਉਲੇ ਪੈਂਦੇ। ਉਸ ਦੇ ਅੰਦਰ ਰਾਣੀ ਨਾਲ ਸ਼ੁਰੂ ਕੀਤੀ ਰਾਸ ਲੀਲ੍ਹਾ ਪਿੰਕੀ 'ਤੇ ਜਾ ਕੇ ਮੁੱਕਦੀ। ਸਮਾਪਤੀ 'ਤੇ ਉਸ ਨੂੰ ਆਪਣੇ-ਆਪ 'ਤੇ ਕਚਿਆਣ ਜਿਹੀ ਆਉਂਦੀ। ਇਨ੍ਹਾਂ ਹੀ ਦਿਨਾਂ 'ਚ ਇਕ ਰਾਤ ਜਦ ਉਹ ਕੰਮ ਤੋਂ

ਵਾਪਸ ਮੁੜ ਰੋਟੀ ਖਾ ਕੇ ਪੈਣ ਲੱਗਾ ਉਸ ਦੇ ਸਿਰਹਾਣੇ ਉਪਰ ਕਾਰਡ ਪਿਆ ਸੀ। ਉਸ ਨੇ ਕਾਰਡ ਚੁੱਕ ਕੇ ਵੇਖਿਆ, ਉਸ ਉੱਪਰ ਲਿਖਿਆ ਸੀ, 'ਹੈਪੀ ਫਾਦਰ'ਸ ਡੇਅ ਟੂ ਦਾ ਗ੍ਰੇਟਿਸਟ ਡੈਡ ਇਨ ਹੋਲ ਵਾਈਡ ਵਰਲਡ, ਲਵ ਫਰੌਮ ਪਿੰਕੀ।' ਤ੍ਰਿਲੋਕ ਨੂੰ ਕਾਰਡ ਪੜ੍ਹਦਾ ਵੇਖ ਸੁਰਜੀਤ ਬੋਲੀ, "ਪਿੰਕੀ ਨੇ ਬਣਾਇਐ।"

ਤ੍ਰਿਲੋਕ ਨੂੰ ਲੱਗਿਆ ਜਿਵੇਂ ਸੁਰਜੀਤ ਆਖ ਰਹੀ ਹੋਵੇ, "ਸ਼ਰਮ ਤਾਂ ਨੀ ਆਉਂਦੀ ਹੋਣੀ ਕੁੜੀ ਬਾਰੇ ਇਉਂ ਸੋਚਦਿਆਂ।"

ਪਰ ਸੁਰਜੀਤ ਆਖ ਰਹੀ ਸੀ, "ਪਿੰਕੀ ਅੱਜ ਕਾਰਡ ਬਣਾਉਂਦੀ ਅੱਖਾਂ ਭਰ ਆਈ, ਕਹਿੰਦੀ ਸਾਡਾ ਡੈਡੀ ਕਿੰਨਾ ਚੰਗੈ। ਫੇਰ ਮੈਨੂੰ ਪੁੱਛਣ ਲੱਗੀ ਬਈ ਜੇ ਸਾਡਾ ਰੀਅਲ ਡੈਡੀ ਹੁੰਦਾ ਉਹਨੇ ਵੀ ਸਾਡੀ ਖਾਤਰ ਐਨੀ ਹੀ ਹਾਰਡ ਵਰਕ ਕਰਨੀ ਸੀ।" ਸੁਰਜੀਤ ਦੇ ਬੋਲ ਸੁਣ ਤ੍ਰਿਲੋਕ ਦਾ ਜੀਅ ਕੀਤਾ ਕਿ ਧਰਤੀ ਪਾਟ ਕੇ ਉਸ ਨੂੰ ਆਪਣੇ ਵਿਚ ਸਮਾਅ ਲਵੇ। ਉਸ ਨੂੰ ਆਪਣੇ ਆਪ ਨਾਲ ਘਿਰਣਾ ਹੋਈ। ਕਾਰਡ 'ਤੇ ਲਿਖੇ 'ਗਰੇਟਿਸਟ ਡੈਡ' ਉੱਪਰ ਉਸ ਦੀ ਨਿਗ੍ਹਾ ਅਟਕ ਗਈ। ਫਿਰ ਤ੍ਰਿਲੋਕ ਨੂੰ ਪਤਾ ਨਹੀਂ ਲੱਗਾ ਕਿ ਕਦੋਂ ਉਸ ਦਾ ਸਿਰ ਸੁਰਜੀਤ ਦੀ ਛਾਤੀ ਨਾਲ ਜਾ ਲੱਗਾ ਅਤੇ ਉਹ ਹੁਬਕੀਂ-ਹੁਬਕੀਂ ਰੋਣ ਲੱਗਾ। ਸੁਰਜੀਤ ਦਾ ਹੱਥ ਉਸ ਦੇ ਕੇਸਾਂ ਵਿਚ ਫਿਰਨ ਲੱਗਾ। ਤ੍ਰਿਲੋਕ ਦਾ ਸਿਰ ਸਹਿਲਾਉਂਦੀ ਉਹ ਆਖ ਰਹੀ ਸੀ, "ਤੂੰ ਕਿਹੜਾ ਘੱਟ ਮਿਹਨਤ ਕਰਦੈਂ। ਸਾਰਾ ਕੁਝ ਕੁੜੀਆਂ ਖਾਤਰ ਈ ਕਰਦੈਂ। ਤਾਂ ਹੀ ਕੁੜੀਆਂ ਤੇਨੂੰ ਐਨਾ ਪਿਆਰ ਕਰਦੀਐਂ।" ਉਸ ਦੇ ਕੇਸਾਂ ਵਿਚ ਫਿਰਦਾ ਸੁਰਜੀਤ ਦਾ ਹੱਥ ਤ੍ਰਿਲੋਕ ਨੂੰ ਆਪਣੀ ਮਾਂ ਦਾ ਹੱਥ ਲੱਗਾ।

ਤ੍ਰਿਲੋਕ ਨੂੰ ਹਮੇਸ਼ਾ ਹੀ ਸੁਰਜੀਤ ਦਾ ਵਿਹਾਰ ਮਾਂ ਵਾਂਗ ਲੱਗਾ ਸੀ। ਜਦ ਉਹ ਨਵਾਂ-ਨਵਾਂ ਕਨੇਡਾ ਆਇਆ ਸੀ ਸੁਰਜੀਤ ਜਿਵੇਂ ਦੋਹਾਂ ਕੁੜੀਆਂ ਨੂੰ ਆਖਦੀ ਕਿ ਕੁੜੀਓ ਏਦਾਂ ਨੀ ਕਰੀਦਾ, ਓਦਾਂ ਨੀ ਕਰੀਦਾ, ਉਵੇਂ ਹੀ ਤ੍ਰਿਲੋਕ ਨੂੰ ਆਖਦੀ, "ਤ੍ਰਿਲੋਕ, ਕੋਟ-ਪੈਂਟ ਨਾਲ ਰਨਰ ਨਹੀਂ ਪਾਈਦੇ, ਤ੍ਰਿਲੋਕ ਟਾਇਲਟ ਤੋਂ ਸੀਟ ਚੁੱਕ ਕੇ ਪਿਸ਼ਾਬ ਕਰੀਦੈ..." ਕੁੜੀਆਂ ਮਾਂ ਨੂੰ ਸੁਣ 'ਓਕੇ ਮਾਮ' ਆਖ ਦਿੰਦੀਆਂ ਪਰ ਤ੍ਰਿਲੋਕ ਚੁੱਪ ਕਰ ਜਾਂਦਾ। ਸੁਰਜੀਤ ਸਾਹਮਣੇ ਉਹ ਆਪਣੇ-ਆਪ ਨੂੰ ਬੱਚਾ-ਬੱਚਾ ਸਮਝਦਾ। ਸੁਰਜੀਤ ਉਸ ਦੇ ਪਾਉਣ-ਵਰਤਣ ਦੀਆਂ ਚੀਜ਼ਾਂ ਲਿਆ ਕੇ ਦਿੰਦੀ। ਇੰਡੀਆ ਉਸ ਦੇ ਘਰ ਡਾਲਰ ਭੇਜਦੀ। ਸੁਰਜੀਤ ਦੇ ਡਾਲਰਾਂ ਨਾਲ ਹੀ ਤ੍ਰਿਲੋਕ ਦਾ ਇੰਡੀਆ ਵਾਲਾ ਘਰ ਪੱਕਾ ਬਣਿਆ ਸੀ ਅਤੇ ਤ੍ਰਿਲੋਕ ਦੀਆਂ ਦੋਹਾਂ ਭੈਣਾਂ ਦੇ ਵਿਆਹ ਵੀ ਸੁਰਜੀਤ ਦੇ ਡਾਲਰਾਂ ਨਾਲ ਹੀ ਹੋਏ ਸਨ। ਤ੍ਰਿਲੋਕ ਨੂੰ ਉਨ੍ਹੀਂ ਦਿਨੀ ਪੀ. ਵੀ. ਆਈ. 'ਚੋਂ ਪਲੰਬਿੰਗ ਦਾ ਕੋਰਸ ਸੁਰਜੀਤ ਹੀ ਕਰਵਾ ਰਹੀ ਸੀ। ਪਰ ਉਹ ਤਾਂ ਉਦੋਂ ਦੇ ਦਿਨ ਸਨ ਜਦ ਉਹ ਕਨੇਡਾ ਨਵਾਂ-ਨਵਾਂ ਆਇਆ ਸੀ। ਗੱਡੀ ਬਾਅਦ ਵਿਚ ਵੀ ਉਵੇਂ ਹੀ ਚਲਦੀ ਰਹੀ ਸੀ। ਜੇ ਕਦੇ ਸੁਰਜੀਤ ਪੁੱਛ ਲੈਂਦੀ, "ਤ੍ਰਿਲੋਕ, ਆਪਾਂ ਇੰਡੀਆ ਕੁੜੀਆਂ ਨੂੰ ਰੱਖੜੀਆਂ ਦੇ ਕੀ ਭੇਜੀਏ?" ਤ੍ਰਿਲੋਕ ਦਾ ਜਵਾਬ ਹੁੰਦਾ, "ਐਹੋ ਜਾ ਕੁਝ ਮੈਨੂੰ ਨਾ ਪੁੱਛਿਆ ਕਰ। ਜਿਹੜਾ ਕੁਝ ਲੈਣਾ-ਦੇਣਾ ਹੁੰਦੈ ਆਪੇ ਈ ਨਬੇੜ ਲਿਆ ਕਰ। ਮੇਰੀ ਡਿਊਟੀ ਐ ਕੰਮ ਕਰਨਾ, ਬਾਕੀ ਸਾਰਾ ਕੁਝ ਤੇਰੇ ਜਿੰਮੇ।" ਅਤੇ ਉਹ ਬਣੀ-ਤਣੀ ਚੈੱਕ ਸਾਊ-ਪੁੱਤ ਵਾਂਗ ਸੁਰਜੀਤ ਦੇ ਹੱਥ 'ਤੇ ਲਿਆ ਧਰਦਾ। ਪਰ ਸੁਰਜੀਤ ਉਸ ਦੀ ਮਾਂ ਨਹੀਂ ਸਗੋਂ ਘਰਵਾਲੀ ਸੀ, ਉਸ ਦੀ ਸਾਥਣ। ਪਰ ਤ੍ਰਿਲੋਕ ਇਹ ਸਾਥ ਪਿੰਕੀ ਵਿਚੋਂ ਲੱਭਣ ਦੀ ਕੋਸ਼ਿਸ਼ ਕਰ ਰਿਹਾ ਸੀ ਤੇ ਪਿੰਕੀ ਉਸ ਨੂੰ ਦੁਨੀਆਂ ਦਾ ਸਭ ਤੋਂ ਮਹਾਨ ਬਾਪ ਆਖ ਰਹੀ ਸੀ। 'ਇਹ ਮੈਂ ਕੀ ਸੋਚਦਾ ਸੀ ਕੁੜੀ ਬਾਰੇ' ਉਹ ਵਾਰ-ਵਾਰ ਆਪਣੇ ਆਪ ਨੂੰ ਲਾਹਣਤਾਂ ਪਾਉਂਦਾ। ਫੇਰ ਸੋਚਦਾ 'ਸ਼ੁਕਰ ਐ ਕੋਈ ਪਾਪ ਨਹੀਂ ਹੋਇਆ, ਪਰਮਾਤਮਾ ਨੇ ਹੱਥ ਦੇ ਕੇ ਰੱਖ ਲਿਆ।' ਜਦ ਵੀ ਉਸ ਨੂੰ ਇਹ ਯਾਦ ਆਉਂਦਾ ਉਹ ਆਪਣਾ ਸੱਜਾ ਹੱਥ ਛਾਤੀ 'ਤੇ ਰੱਖ ਅੱਖਾਂ ਮੀਚ ਆਖਦਾ, 'ਸ਼ੁਕਰ ਐ ਪਰਮਾਤਮਾ ਤੇਰਾ, ਬਚਾ ਲਿਆ।' ਇਸ ਯਾਦ ਤੋਂ ਛੁਟਕਾਰਾ ਪਾਉਣ ਲਈ ਉਸ ਨੇ ਆਪਣੇ-ਆਪ ਨੂੰ ਕੰਮ 'ਚ ਹੋਰ ਵੀ ਗਲਤਾਨ ਕਰ ਲਿਆ। ਪਲੰਬਿੰਗ ਦੇ ਨਾਲ-ਨਾਲ



ਕਨਸਟਰੱਕਸ਼ਨ ਕੰਪਨੀ ਵੀ ਖੋਲ੍ਹ ਲਈ। ਕਾਰੋਬਾਰ 'ਚ ਵਾਧੇ ਦੇ ਨਸ਼ੇ ਕਾਰਨ ਉਸ ਨੂੰ ਬਹੁਤ ਕੁਝ ਚੇਤੇ ਆਉਣੋਂ ਹਟ ਗਿਆ ਸੀ। ਜਿਵੇਂ-ਜਿਵੇਂ ਕਾਰੋਬਾਰ ਵਧ-ਫੁੱਲ ਰਿਹਾ ਸੀ ਤਿਵੇਂ ਤਿਵੇਂ ਉਸ ਦਾ ਪਰਮਾਤਮਾ ਪ੍ਰਤੀ ਸ਼ੁਕਰਾਨਾ ਵੀ ਵਧ ਰਿਹਾ ਸੀ। ਪਿਛਲੇ ਦੋ ਕੁ ਸਾਲਾਂ ਤੋਂ ਤਾਂ ਉਸ ਨੇ ਕਾਰੋਬਾਰ ਵੀ ਸਮੇਟ ਲਿਆ ਸੀ ਅਤੇ ਆਪਣਾ ਧਿਆਨ ਸਿਰਫ਼ ਪਾਠ-ਪੂਜਾ ਅਤੇ ਗੁਰਦਆਰੇ ਦੇ ਕੰਮਾਂ ਵੱਲ ਹੀ ਲਗਾ ਲਿਆ ਸੀ। ਪਰ ਹੁਣ ਅਚਾਨਕ ਸੁੱਚੇ ਦੇ ਵਿਆਹ ਦੀ ਖਬਰ ਸੁਣ ਹੋਈ ਬੇਚੈਨੀ ਦੀ ਉਸ ਨੂੰ ਸਮਝ ਨਹੀਂ ਸੀ ਪੈ ਰਹੀ ਕਿ ਕਿਉਂ ਉਸ ਨੂੰ ਅੱਚਵੀ ਜਿਹੀ ਲੱਗ ਗਈ ਸੀ। ਪਿਆ-ਪਿਆ ਉਹ ਬੈਠਾ ਹੋ ਗਿਆ ਅਤੇ ਆਪਣਾ ਧਿਆਨ ਅੱਖਾਂ ਦੇ ਵਿਚਾਲੇ ਕੇਂਦ੍ਰਿਤ ਕਰਨ ਦੀ ਕੋਸ਼ਿਸ਼ ਕਰਨ ਲੱਗਾ। ਪਰ ਉੱਥੇ ਉਸ ਨੂੰ ਸਿਹਰਾ ਬੰਨ੍ਹੀ ਬੈਠਾ ਸੁੱਚਾ ਦਿਸਦਾ। ਉਹ ਝੱਟ ਅੱਖਾਂ ਖੋਲ੍ਹ ਲੈਂਦਾ ਅਤੇ ਸਾਹ ਲੈ ਦੁਬਾਰਾ ਕੋਸ਼ਿਸ਼ ਕਰਦਾ। ਇਸ ਤਰ੍ਹਾਂ ਕਰਦਾ ਥੱਕ ਕੇ ਉਹ ਸੌਂ ਗਿਆ। ਸਵੇਰੇ ਉੱਠ ਉਸ ਇਸ਼ਨਾਨ ਕੀਤਾ ਅਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਉੱਚੀ ਆਵਾਜ਼ ਵਿਚ ਪਾਠ ਕਰਨ ਲੱਗਾ। ਫਿਰ ਕੀਰਤਨ ਸੁਣਦਾ ਰਿਹਾ। ਇਕ ਮਸ਼ੀਨ ਜਿਹੀ ਵਾਂਗ। ਗਿਆਰਾਂ ਕੁ ਵਜੇ ਸੁਰਜੀਤ ਨੂੰ ਬੋਲਿਆ, "ਮੈਂ ਫਿਰ ਜਾ ਆਵਾਂ।"

"ਜਾ ਆ। ਸਮਝਾਈਂ ਓਹਨੂੰ ਕੁਛ ਬਈ ਬਾਈ ਬਾਈ ਕਰਦਾ ਰਹਿਨੈ ਬਾਈ ਵਰਗਾ ਬਣ ਕੇ ਵੀ ਵਿਖਾ।" ਉਹ ਰੁਕ ਕੇ ਫਿਰ ਬੋਲੀ, "ਆਹ ਕੋਈ ਉਮਰ ਸੀ ਸੁੱਚੇ ਦੇ ਵਿਆਹ ਕਰਵਾਉਣ ਦੀ। ਜਦੋਂ ਕਰਾਉਣ ਦੀ ਉਮਰ ਸੀ ਬਥੇਰਾ ਕਿਹਾ ਕਰੀਏ ਬਈ ਕਰਵਾ ਲੈ। ਓਦੋਂ ਕਿਹਾ ਕਰੇ ਮੈਂ ਤਾਂ ਘਰਵਾਲੀ ਲੈ ਆਊਂ, ਜਵਾਕਾਂ ਦਾ ਕੀ ਬਣੂੰ? ਕਦੇ ਬੇਗਾਨੀ ਵੀ ਮਾਂ ਬਣੀ ਐ? ਮੈਂ ਕਹਿਣਾਂ ਤੇਰਾ ਬਾਈ ਵੀ ਤਾਂ ਬਣਿਆ ਈ ਐ, ਸਕਿਆਂ ਨਾਲੋਂ ਜ਼ਿਆਦਾ ਕਰਦੈ।"

ਸੁਰਜੀਤ ਦੇ ਬੋਲਾਂ ਨੇ ਤ੍ਰਿਲੋਕ ਸਿੰਘ ਨੂੰ ਹਿਲੋਰਾ ਜਿਹਾ ਦਿੱਤਾ। "ਬੁੱਧ ਭ੍ਰਿਸ਼ਟ ਹੁੰਦੀ ਦਾ ਪਤਾ ਲਗਦੈ?" ਉਸ ਜਵਾਬ ਦਿੱਤਾ।

"ਹੋਰ ਬੁੱਧ ਈ ਭ੍ਰਿਸ਼ਟ ਹੋਈ ਐ, ਕੀ ਪਤਾ ਕਿਹੋ-ਜਿਹੀ ਹਊ, ਜਿਹੜੀ ਐਸ ਉਮਰੇ ਬੇਗਾਨੇ ਬੰਦੇ ਨਾਲ ਨਿਕਲ ਆਈ ਐ। ਸਾਰੀ ਉਮਰ ਦੀ ਕੀਤੀ ਕਤਾਈ ਖੇਹ 'ਚ ਪਾ ਲੀ ਸੁੱਚੇ ਨੇ। ਦੋਹੇਂ ਜਵਾਕ ਵਿਆਹੇ ਗਏ ਸੀ, ਆਰਾਮ ਨਾਲ ਦਿਨ ਕਟੀ ਕਰਦਾ।"

ਤ੍ਰਿਲੋਕ ਸਿੰਘ ਨੂੰ ਪਹਿਲੀ ਵਾਰ ਆਪਣਾ-ਆਪ ਸੁੱਚੇ ਤੋਂ ਉੱਚਾ-ਉੱਚਾ ਲੱਗਾ। 'ਵਾਹਿਗੁਰੂ' ਆਖ ਉਹ ਕਾਰ ਵਿਚ ਜਾ ਬੈਠਾ ਅਤੇ ਸੀ. ਡੀ. ਪਲੇਅਰ ਚਲਾ ਲਿਆ। ਕਾਰ ਵਿਚ ਸ਼ਬਦ ਗੂੰਜਣ ਲੱਗਾ, 'ਸਤਿਗੁਰ ਕੀ ਸੇਵਾ ਸਫ਼ਲ ਹੈ, ਜੇ ਕੋ ਕਰੇ ਚਿਤੁ ਲਾਇ'। ਤ੍ਰਿਲੋਕ ਸਿੰਘ ਨਾਲ-ਨਾਲ ਗੁਣ-ਗੁਣਾਉਣ ਲੱਗਾ।

ਜਦ ਤ੍ਰਿਲੋਕ ਸਿੰਘ ਆਪਣੇ ਪਚਵੰਜਾ-ਸਤਵੰਜਾ ਸਾਲਾ ਮਧਰੇ ਕੱਦ, ਭਾਰੀ ਸਰੀਰ ਅਤੇ ਕਰੜ-ਬਰੜੀ ਅੱਧ ਕਟੀ ਦਾਹੜੀ ਵਾਲੇ ਮਸੇਰ ਸੁੱਚੇ ਦੇ ਘਰ ਪਹੁੰਚਿਆ ਤਾਂ ਉਸ ਚਾਰੇ ਪਾਸੇ ਨਿਗ੍ਹਾ ਘੁਮਾਈ। ਛੋਟੇ ਪਰ ਸਾਫ਼ ਘਰ ਵਿਚ ਉਸ ਨੂੰ ਕੁਝ ਵੀ ਅਜਿਹਾ ਨਾ ਦਿਸਿਆ ਜਿਹੜਾ ਪਹਿਲਾਂ ਨਾਲੋਂ ਵੱਖਰਾ ਹੋਵੇ। ਘਰ ਤਾਂ ਪਹਿਲਾਂ ਵੀ ਇਸੇ ਤਰ੍ਹਾਂ ਹੀ ਸਾਫ਼ ਜਿਹਾ ਸੀ। ਸੋਫ਼ੇ 'ਤੇ ਬੈਠਣ ਦਾ ਇਸ਼ਾਰਾ ਕਰਦਿਆਂ ਸੁੱਚਾ ਬੋਲਿਆ, "ਬਾਈ, ਤੂੰ ਤਾਂ ਗੁਰੂ ਨਾਲ ਐਨਾ ਜੁੜ ਗਿਆ ਬਈ ਭਰਾਵਾਂ ਨੂੰ ਮਿਲਣੋਂ ਵੀ ਗਿਆ।"

"ਤੈਨੂੰ ਕਿੰਨੇ ਵਾਰ ਕਿਹੈ ਬਈ ਤੂੰ ਵੀ ਲੱਗ ਜਾ ਏਸ ਪਾਸੇ।"

"ਸਾਡੇ ਤੋਂ ਬਾਈ ਕਿੱਥੇ ਪੁਗਦੀਐਂ ਇਹ ਬੰਦਸ਼ਾਂ।"

"ਸੁੱਚਾ ਸਿਆਂ ਉਮਰ ਹੁੰਦੀ ਐ ਖਾਣ-ਖੇਡਣ ਦੀ ਵੀ, ਅਸਲੀ ਮੁਕਤੀ ਤਾਂ ਪਰਮਾਤਮਾ ਦੇ ਲੜ ਲੱਗਿਆਂ ਈ ਮਿਲਣੀ ਐ।"

"ਓ ਬਾਈ ਸਿਆਂ ਤੇਰੇ ਵੰਡੇ ਦਾ ਅਸੀਂ ਖਾਈ-ਹੰਢਾਈ ਜਾਨੇ ਆਂ। ਤੂੰ ਤਾਂ ਸਾਰੀ ਉਮਰ ਜਾਂ

ਤਾਂ ਕੰਮ 'ਚ ਰੁਲਿਆ ਰਿਹਾ ਜਾਂ ਹੁਣ ਗੁਰੂ ਘਰ ਨਾਲ ਜੁੜ ਗਿਐਂ। ਸੰਸਾਰ ਨੂੰ ਬੈਲੈਂਸ ਵੀ ਤਾਂ ਰੱਖਣੈ ਕਿ ਨਹੀਂ ? ਸਾਡੇ ਵੰਡੀ ਦੀ ਤੂੰ ਭਗਤੀ ਕਰੀ ਜਾਨੈਂ। ਉੱਪਰ ਆਲਾ ਜਾਣੀ-ਜਾਣ ਐ। ਓਹਨੂੰ ਪਤਾ ਬਈ ਇਕ ਭਰਾ ਭੋਗੀ ਐ ਤੇ ਦੂਜਾ ਜੋਗੀ", ਆਖ ਕੇ ਸੁੱਚਾ ਹੱਸਿਆ।

"ਤੂੰ ਇਹ ਜਦ-ਖਦੀਆਂ ਕਰਨੋਂ ਨਾ ਹਟਿਆ", ਆਖ ਕੇ ਤ੍ਰਿਲੋਕ ਸਿੰਘ ਨੇ ਰਸੋਈ ਵਾਲੇ ਪਾਸੇ ਵੇਖਿਆ ਜਿਵੇਂ ਉਸ ਨੂੰ ਲੱਗਾ ਹੋਵੇ ਕਿ ਹੁਣੇ ਕੋਈ ਆ ਕੇ ਸਤਿ ਸ੍ਰੀ ਅਕਾਲ ਬੁਲਾਵੇਗਾ।

"ਤੇਰੇ ਨਾਲ ਬਾਈ ਹੱਸ-ਖੇਡ ਲਈਦੈ, ਹੋਰ ਆਪਾਂ ਕੀ ਲੈ ਜਾਣੈ ਇਸ ਦੁਨੀਆਂ 'ਚੋਂ ...ਬਾਈ ਤੇਰੀ ਸਲਾਹ ਤੋਂ ਬਿਨਾਂ ਮੈਂ ਇਕ ਕੰਮ ਕੀਤੈ, ਗੁੱਸਾ ਨਾ ਕਰੀਂ, ਪੁੱਛਿਆ ਤੈਥੋਂ ਮੈਂ ਤਾਂ ਨਹੀਂ ਬਈ ਤੂੰ ਲੋਕ-ਲੱਜ ਦਾ ਡਰਾਵਾ ਦੇ ਕੇ ਨਾਂਹ ਕਰ ਦੇਣੀ ਸੀ ਤੇ ਨਾਂਹ ਮੇਰੇ ਪਚਣੀ ਨਹੀਂ ਸੀ", ਆਖ ਕੇ ਸੁੱਚੇ ਨੇ ਤ੍ਰਿਲੋਕ ਸਿੰਘ ਦੀਆਂ ਅੱਖਾਂ ਵਿਚ ਵੇਖਿਆ। ਤ੍ਰਿਲੋਕ ਸਿੰਘ ਸਥਿਰ ਬੈਠਾ ਰਿਹਾ। ਸੁੱਚੇ ਨੇ ਫਿਰ ਕਿਹਾ, "ਬਾਈ ਮੈਂ ਵਿਆਹ ਕਰਵਾ ਲਿਐ।" ਤ੍ਰਿਲੋਕ ਸਿੰਘ ਨੇ ਸੋਫ਼ੇ ਤੋਂ ਢੋਅ ਛੱਡ ਕੇ ਇਸ ਤਰ੍ਹਾਂ ਅੱਖਾਂ ਟੱਡੀਆਂ ਜਿਵੇਂ ਉਸ ਨੂੰ ਇਸ ਗੱਲ ਦੀ ਪਹਿਲਾਂ ਬਿਲਕੁਲ ਵੀ ਭਿਣਕ ਨਾ ਹੋਵੇ। ਫਿਰ ਉਸ ਕਿਹਾ, "ਅੱਛਾ, ਪਰ ਆਹ ਕੋਈ ਉਮਰ ਸੀ। ਔਖਾ ਵੇਲਾ ਤਾਂ ਕੱਟਿਆ ਗਿਆ ਸੀ।"

"ਔਖਾ ਵੇਲਾ ਤਾਂ ਹੁਣ ਸ਼ੁਰੂ ਹੋਇਆ ਸੀ। ਪਹਿਲਾਂ ਤਾਂ ਬੱਚਿਆਂ ਦੀ ਦੇਖ-ਭਾਲ 'ਚ ਗੌਲੀ ਦਾ ਈ ਨਹੀਂ ਸੀ। ਹੁਣ ਤਾਂ ਖਾਲੀ ਘਰ ਖਾਣ ਨੂੰ ਆਉਂਦਾ ਸੀ।"

"ਗੁਰੂ ਮਹਾਰਾਜ ਨਾਲ ਜੁੜਦਾ, ਕੁਛ ਖਾਲੀ-ਖਾਲੀ ਨੀ ਲੱਗਦਾ। ਲੋਕ ਕੀ ਸੋਚਣਗੇ ? ਬੱਚੇ ਕੀ ਸੋਚਦੇ ਹੋਣਗੇ ?" ਤ੍ਰਿਲੋਕ ਸਿੰਘ ਨੇ ਹੌਲੀ ਆਵਾਜ਼ ਵਿਚ ਕਿਹਾ।

"ਬੱਚਿਆਂ ਕੋਲ ਗੱਲ ਕੀਤੀ ਸੀ। ਚਰਨਜੀਤ ਦੀਆਂ ਦੋਹੇਂ ਕੁੜੀਆਂ ਵੀ ਖ਼ੁਸ਼ ਸੀ ਤੇ ਆਪਣੇ ਦੋਹੇਂ ਵੀ। ਬਾਕੀ ਲੋਕਾਂ ਦੀ ਬਾਈ ਆਪਾਂ ਕਦੇ ਪਰਵਾਹ ਨੀ ਕੀਤੀ। ਉਹੀ ਕਰੀਦੈ ਜਿਹੜਾ ਚਿੱਤ ਕਹਿੰਦੈ।"

ਤ੍ਰਿਲੋਕ ਸਿੰਘ ਦੇ ਚਿੱਤ 'ਚ ਆਈ ਕਿ ਕਹੇ ਫਿਰ ਮੈਨੂੰ ਕਿਉਂ ਦੱਸਦੈਂ ਜਦੋਂ ਚਿੱਤ ਆਈ ਈ ਕਰਨੀ ਐਂ, ਪਰ ਉਸ ਨੇ ਆਪਣੇ ਸੁਭਾਅ ਅਨੁਸਾਰ ਚੁੱਪ ਹੀ ਭਲੀ ਸਮਝੀ। ਸੁੱਚੇ ਨੇ ਤ੍ਰਿਲੋਕ ਸਿੰਘ ਵੱਲ ਧੌਣ ਕਰਕੇ ਕਿਹਾ, "ਬਾਈ ਚਰਨਜੀਤ ਘਰੇ ਈ ਐ। ਮੈਂ ਜਾਣ ਕੇ ਨੀ ਤੇਰੇ ਸਾਹਮਣੇ ਇਕਦਮ ਕੀਤੀ। ਉਹਨੂੰ ਮੈਂ ਸੱਦਦੈਂ, ਤੂੰ ਆਵਦਾ ਅਸ਼ੀਰਵਾਦ ਦੇ।"

"ਪਰਮਾਤਮਾ ਦਾ ਅਸ਼ੀਰਵਾਦ ਲਓ", ਤ੍ਰਿਲੋਕ ਸਿੰਘ ਨੇ ਮਰੀ ਜਿਹੀ ਆਵਾਜ਼ 'ਚ ਕਿਹਾ।

"ਓਹ ਅਸੀਂ ਲੈ ਆਏ ਆਂ। ਕੱਲ੍ਹ ਨਾਨਕਸਰ ਮੱਥਾ ਟੇਕ ਕੇ ਹੀ ਘਰ ਲੈ ਕੇ ਆਇਐਂ। ਬੱਚੇ ਤਾਂ ਵੱਡੀ ਪਾਰਟੀ ਕਰਨ ਦੀਆਂ ਵਿਉਂਤਾ ਬਣਾਉਂਦੇ ਸੀ ਪਰ ਅਸੀਂ ਵਰਜਤੇ। ਚਰਨਜੀਤ ਤਾਂ ਗੁਰਦੁਆਰੇ ਵੀ ਉਹਨਾਂ ਨੂੰ ਨਾਲ ਲਿਜਾ ਕੇ ਰਾਜ਼ੀ ਨੀ ਸੀ। ਕਹਿੰਦੀ ਸ਼ਰਮ ਆਊ। ਪਰ ਮੈਂ ਕਿਹਾ ਅਸੀਂ ਕਿਹੜਾ ਕੋਈ ਚੋਰੀ ਕਰਦੇ ਆਂ ...ਚੰਗਾ ਬਾਈ ਮੈਂ ਮਾਰਦੈਂ 'ਵਾਜ", ਆਖ ਸੁੱਚੇ ਨੇ ਬੈੱਡਰੂਮ ਵੱਲ ਮੂੰਹ ਕਰਕੇ ਕਿਹਾ, "ਚਰਨਜੀਤ ਆਈਂ 'ਕੇਰਾਂ, ਆਵਦੇ ਜੇਠ ਜੀ ਦਾ ਅਸ਼ੀਰਵਾਦ ਲੈ ਲਾ।"

ਤ੍ਰਿਲੋਕ ਸਿੰਘ ਸੋਫ਼ੇ ਉੱਪਰ ਇਕੱਠਾ ਜਿਹਾ ਹੋ ਗਿਆ।

"ਸਾਸਰੀ 'ਕਾਲ ਵੀਰ ਜੀ", ਚਰਨਜੀਤ ਨੇ ਆ ਕੇ ਹੌਲੀ ਜਿਹੀ ਆਵਾਜ਼ 'ਚ ਕਿਹਾ।

"ਸਾਸਰੀਕਾਲ", ਆਖ ਤ੍ਰਿਲੋਕ ਸਿੰਘ ਨੇ ਆਪਣੀਆਂ ਅੱਖਾਂ ਉੱਪਰ ਚੁੱਕੀਆਂ। ਸਲੇਟੀ ਰੰਗ ਦਾ ਸੂਟ ਪਾਈ ਪੰਜਾਹ ਕੁ ਸਾਲ ਦੇ ਗੇੜ 'ਚ ਖੜ੍ਹੀ ਔਰਤ ਦੀਆਂ ਅੱਖਾਂ ਵੱਲ ਵੇਖ ਤ੍ਰਿਲੋਕ ਸਿੰਘ ਨੂੰ ਲੱਗਿਆ ਜਿਵੇਂ ਸੁੱਚੇ ਦੀ ਪਹਿਲੀ ਘਰਵਾਲੀ ਦਾ ਦੂਜਾ ਰੂਪ ਹੋਵੇ। ਅੱਖਾਂ ਤ੍ਰਿਲੋਕ ਸਿੰਘ ਦੇ ਅੰਦਰ ਕਿਤੇ ਲਹਿ ਜਿਹੇ ਗਈਆਂ। ਉਸ ਨੇ ਝੱਟ ਆਪਣੀਆਂ ਅੱਖਾਂ ਨੀਵੀਆਂ ਕਰ ਲਈਆਂ।

"ਸਾਸਰੀਕਾਲ ਨਾਲ ਨੀ ਸਰਨਾ, ਜੇਠ ਸਹੁਰੇ ਬਰਾਬਰ ਹੁੰਦੈ ਐ ਪੈਰੀਂ ਹੱਥ ਲਾ", ਸੁੱਚਾ ਹੱਸਿਆ।



ਚਰਨਜੀਤ ਨੇ ਸੁੱਚੇ ਵੱਲ ਘੂਰੀ ਵੱਟੀ। ਤ੍ਰਿਲੋਕ ਸਿੰਘ ਨੇ ਕਨੱਖੀਆਂ 'ਚੋਂ ਵੇਖਦੇ ਆਪਣੇ ਪੈਰ ਇਕੱਠੇ ਕਰ ਲਏ। ਉਸ ਦੇ ਅੰਦਰ ਕੁਝ ਹੋਇਆ। "ਮੱਥਾ ਗੁਰੂ ਗਰੰਥ ਸਾਹਿਬ ਅੱਗੇ ਹੀ ਝੁਕਾਉਣੈ, ਬੱਸ", ਆਖਦੇ ਤ੍ਰਿਲੋਕ ਸਿੰਘ ਨੇ ਰੋਕਣ ਦੇ ਇਸ਼ਾਰੇ ਨਾਲ ਆਪਣਾ ਹੱਥ ਉੱਪਰ ਚੁੱਕਿਆ। ਚਰਨਜੀਤ ਦਾ ਅਗਾਂਹ ਵਧਿਆ ਕਦਮ ਉੱਥੇ ਹੀ ਰੁਕ ਗਿਆ, ਉਸ ਪੁੱਛਿਆ, "ਚਾਹ ਧਰਾਂ ?"

ਤ੍ਰਿਲੋਕ ਸਿੰਘ ਤੋਂ ਪਹਿਲਾਂ ਹੀ ਸੁੱਚਾ ਬੋਲਿਆ, "ਚਾਹ ਨਾਲ ਨੀ ਸਰਨਾ, ਗੁੜ ਵਾਲੀਆਂ ਰੋਟੀਆਂ ਪਕਾ, ਜੇਠ ਨੂੰ ਪਹਿਲੀ ਵਾਰ ਖਵਾਉਣੀਐਂ।"

"ਚੱਲ, ਚਾਹ ਪਿੱਛੋਂ ਬਣਾ ਲਵਾਂਗੇ", ਆਖ ਕੇ ਚਰਨਜੀਤ ਰਸੋਈ ਵੱਲ ਚਲੀ ਗਈ।

ਸੁੱਚੇ ਨੇ ਤ੍ਰਿਲੋਕ ਸਿੰਘ ਵੱਲ ਵੇਖਿਆ ਜਿਵੇਂ ਪੁੱਛ ਰਿਹਾ ਹੋਵੇ 'ਕਿਉਂ ਕਿਵੇਂ ਲੱਗੀ ?' ਫੇਰ ਉਸ ਕਿਹਾ, "ਬਾਈ ਊਂ ਰੂਹ ਦੇ ਹਾਣੀ ਬਿਨਾਂ ਕਾਹਦਾ ਜਿਓਣ ਹੁੰਦੈ ? ਜਿੱਦੇਂ ਦਾ ਚਰਨਜੀਤ ਨਾਲ ਵਾਹ ਪਿਐ ਇਉਂ ਲਗਦੈ ਜਿਵੇਂ ਸਾਰਾ ਆਲਾ-ਦੁਆਲਾ ਜਿਹਾ ਭਰਿਆ-ਭਰਿਆ ਹੋਵੇ। ਜਾਣੀ ਮੁੜ ਕੇ ਜਵਾਨ ਹੋ ਗਿਆ ਹੋਵਾਂ।" ਤ੍ਰਿਲੋਕ ਸਿੰਘ ਨੇ ਇਕ ਅਜੀਬ ਕਿਸਮ ਦੀ ਆਭਾ ਵੇਖੀ ਸੁੱਚੇ ਦੀਆਂ ਅੱਖਾਂ ਵਿਚ, ਜਿਹੜੀ ਇਕ ਮਹਾਨ ਕੀਰਤਨੀਏ ਦੀਆਂ ਅੱਖਾਂ ਵਿਚ ਉਸ ਨੂੰ ਦਿਸਦੀ ਸੀ। ਅਗਲੇ ਹੀ ਪਲ ਉਸ ਆਪਣਾ ਸਿਰ ਝਟਕਿਆ। ਉਸ ਨੂੰ ਆਪਣੇ ਇਸ ਵਿਚਾਰ 'ਤੇ ਸ਼ਰਮ ਜਿਹੀ ਵੀ ਮਹਿਸੂਸ ਹੋਈ, 'ਕਿੱਥੇ ਉਹ ਸਿੰਘ-ਸਾਹਿਬ ਤੇ ਕਿੱਥੇ ਸੁੱਚਾ ?'

"ਆਹ ਜੂਸ ਲਓ, ਉਨਾ ਚਿਰ ਮੈਂ ਰੋਟੀ ਲਾਹੁਨੀ ਆਂ", ਆਖ ਚਰਨਜੀਤ ਨੇ ਟ੍ਰੇਅ ਤ੍ਰਿਲੋਕ ਸਿੰਘ ਦੇ ਸਾਹਮਣੇ ਕੀਤੀ। ਤ੍ਰਿਲੋਕ ਸਿੰਘ ਨੇ ਅੱਖਾਂ ਉੱਪਰ ਨਹੀਂ ਚੁੱਕੀਆਂ। ਜੂਸ ਦਾ ਗਿਲਾਸ ਉਠਾਉਂਦੇ ਉਸ ਨੂੰ ਉਹੀ ਚੇਤੇ ਆ ਗਈਆਂ 'ਕਾਲੇ ਸਿਆਹ ਝਿਮਣਿਆਂ ਵਾਲੀਆਂ'। 'ਵਾਹਿਗੁਰੂ' ਆਖ ਉਸ ਜੂਸ ਦਾ ਗਿਲਾਸ ਬੁੱਲ੍ਹਾਂ ਨੂੰ ਲਾਇਆ ਅਤੇ ਇਕ ਨਿਗ੍ਹਾ ਰਸੋਈ ਵੱਲ ਮੁੜ ਰਹੀ ਚਰਨਜੀਤ ਦੀ ਪਿੱਠ 'ਤੇ ਮਾਰੀ। 'ਵੇਖਣ ਨੂੰ ਤਾਂ ਲਗਦੀ ਨੀ ਐਹੋ-ਜਿਹੀ, ਫਿਰ ਐਸ ਉਮਰੇ ਕਿਵੇਂ ਸੁੱਚੇ ਮਗਰ ਲੱਗ ਤੁਰੀ ?' ਤ੍ਰਿਲੋਕ ਸਿੰਘ ਨੇ ਸੋਚਿਆ। "ਬਾਈ ਮੈਨੂੰ ਪਤੈ ਤੂੰ ਪੁੱਛਣਾ ਤਾਂ ਹੈ ਨੀ ਬਈ ਸਾਡੀ ਗੱਲ-ਬਾਤ ਕਿਵੇਂ ਸਿਰੇ ਲੱਗੀ। ਤੈਨੂੰ ਮੈਂ ਈ ਦੱਸ ਦਿੰਨੈਂ", ਸੁੱਚੇ ਦੇ ਬੋਲ ਤ੍ਰਿਲੋਕ ਸਿੰਘ ਦੇ ਕੰਨੀਂ ਪਏ, ਉਸ ਨੇ ਅੱਖਾਂ ਨਹੀਂ ਚੁੱਕੀਆਂ। ਸੁੱਚਾ ਫਿਰ ਬੋਲਿਆ, "ਸਾਡੇ ਆਹ ਨਾਲ ਈ ਐ ਇਕ ਕੇਅਰਹੋਮ, ਜਦੋਂ ਮੇਰਾ ਘਰੇ ਜੀਅ ਜਿਹਾ ਨਾ ਲੱਗਣਾਂ ਮੈਂ ਉੱਥੇ ਚਲਿਆ ਜਾਣਾਂ। ਬਜ਼ੁਰਗਾਂ ਨਾਲ ਗੱਲਾਂ ਮਾਰ ਆਉਣੀਆਂ। ਉਥੇ ਈ ਚਰਨਜੀਤ ਕੰਮ ਕਰਦੀ ਐ। ਚਰਨਜੀਤ ਨੂੰ ਵੇਖ ਮੇਰੇ ਅੰਦਰ ਕੁਝ ਹੋਣ ਜੇ ਲੱਗਣਾਂ। ਤੈਨੂੰ ਪਤੈ ਦਿਲਾਂ ਨੂੰ ਦਿਲਾਂ ਦਾ ਰਾਹ ਹੁੰਦੈ। ਰੂਹਾਂ ਹਾਣ ਲੱਭ ਲੈਂਦੀਐਂ। ਚਰਨਜੀਤ ਵੀ ਇਕੱਲੀ ਈ ਸੀ ਮੇਰੇ ਆਂਗੂੰ। ਬਹੁਤ ਪਹਿਲਾਂ ਦਾ ਇਹਦਾ ਡਾਇਵੋਰਸ ਹੋਇਐ ਆ ਸੀ। ਕੁੜੀਆਂ ਦੋਹੇਂ ਵਿਆਹ ਤੀਆਂ ਸੀ ਇਹਨੇ। ਬੱਸ ਉੱਥੇ ਈ ਸਾਡਾ ਮੇਲ-ਜੋਲ ਵਧ ਗਿਆ।"

"ਚੱਲ ਤੂੰ ਖ਼ੁਸ਼ ਚਾਹੀਦੈਂ", ਤ੍ਰਿਲੋਕ ਨੇ ਦੱਬਵੀਂ ਜਿਹੀ ਆਵਾਜ਼ ਨਾਲ ਕਿਹਾ।

"ਆਹ ਤਾਂ ਹੋਈ ਨਾ ਗੱਲ, ਮੈਂ ਤਾਂ ਡਰਦਾ ਸੀ ਕਿਤੇ ਬਾਈ ਨਾਰਾਜ਼ ਨਾ ਹੋਜੇ। ਹੁਣ ਕਿਸੇ ਦਿਨ ਭਰਜਾਈ ਦਾ ਅਸ਼ੀਰਵਾਦ ਲੈਣ ਵੀ ਆਵਾਂਗੇ। ਭਰਜਾਈ ਨੂੰ ਨਾਲ ਲੈ ਕੇ ਆਉਣ ਲਈ ਮੈਂ ਚਰਨਜੀਤ ਦਾ ਸੋਚਕੇ ਨਹੀਂ ਕਿਹਾ। ਕਈ ਵਾਰੀ ਬੁੜ੍ਹੀਆਂ ਕੋਈ ਚੁਭਵੀਂ ਗੱਲ ਆਖ ਜਾਂਦੀਐਂ।" ਥੋੜ੍ਹਾ ਰੁਕ ਕੇ ਉਸ ਨੇ ਤ੍ਰਿਲੋਕ ਸਿੰਘ ਦੇ ਗੋਡੇ ਉੱਪਰ ਹੱਥ ਰੱਖਦਿਆਂ ਕਿਹਾ, "ਬਾਈ ਮੈਂ ਬਹੁਤ ਖ਼ੁਸ਼ ਆਂ, ਮੇਰਾ ਜੀਅ ਕਰਦੈ ਬਈ ਸ਼ੈਂਪੇਨ ਦੀ ਬੋਤਲ ਖੋਲ੍ਹਾਂ, ਪਰ ਤੂੰ ਤਾਂ ...ਚਲ ਛੱਡ ...ਪਰ ਬਾਈ ਮੈਨੂੰ ਤੇਰੇ 'ਤੇ ਤਰਸ ਆਉਂਦੈ ਬਈ ਤੂੰ ਤਾਂ ਆਵਦੀ ਉਮਰ ਊਈਂ ਗਵਾਲੀ। ਸੋਮਰਸ ਤਾਂ ਦੇਵਤਿਆਂ ਦੀ ਕਾਢ ਐ", ਆਖ ਕੇ ਸੁੱਚਾ ਹੱਸਿਆ, ਫਿਰ ਤ੍ਰਿਲੋਕ ਸਿੰਘ ਦੇ ਕੰਨ ਕੋਲ ਮੂੰਹ ਕਰਕੇ ਹੌਲੀ ਜਿਹੀ ਆਵਾਜ਼ 'ਚ ਗੰਭੀਰਤਾ ਨਾਲ ਬੋਲਿਆ, "ਬਾਈ ਇਕ ਗੱਲ ਤਾਂ ਦੱਸ, ਇਹ ਤੇਰੇ ਦੰਦੀ ਵੱਢਦੀ ਐ ?"

"ਕੀ ?"

ਸੁੱਚਾ ਪੂਰੇ ਜ਼ੋਰ ਨਾਲ ਹੱਸਿਆ।

"ਤੂੰ ਫਿਰ ਜਦ-ਖਦੀਆਂ 'ਤੇ ਉੱਤਰ ਆਇਐਂ ?" ਤ੍ਰਿਲੋਕ ਸਿੰਘ ਨੇ ਮੁਸਕਰਾਉਣ ਦੀ ਕੋਸ਼ਿਸ਼ ਕਰਦੇ ਇੰਨਾ ਹੀ ਕਿਹਾ। 'ਬਾਈ ਤੂੰ ਤਾਂ ਸਾਰੀ ਉਮਰ ਊਈਂ ਗਵਾਲੀ' ਉਸ ਦੇ ਕੰਨਾਂ ਵਿਚ ਸਾਂਅ-ਸਾਂਅ ਕਰ ਰਿਹਾ ਸੀ। ਇਹੀ ਸਾਂਅ-ਸਾਂਅ ਸੁੱਚੇ ਦੇ ਘਰੋਂ ਵਾਪਸ ਮੁੜਦੇ ਤ੍ਰਿਲੋਕ ਸਿੰਘ ਦੇ ਕੰਨਾਂ ਵਿਚ ਜਾਰੀ ਰਹੀ। 'ਉਮਰ ਐਵੇਂ ਕਿਵੇਂ ਗਵਾ ਲਈ, ਸਵਾ ਲੱਖ ਡਾਲਰ ਦੀ ਕਾਰ ਐ ਥੱਲੇ, ਮਿਲੀਅਨ ਡਾਲਰ ਤੋਂ ਉੱਤੇ ਦਾ ਘਰ ਐ, ਲੋਕ ਇੱਜਤ-ਮਾਣ ਕਰਦੇ ਆਂ। ਗੱਲ ਕਰਦੈ। ਆਪ ਕੀ ਬਣਾਇਐ ਸਾਰੀ ਉਮਰ 'ਚ ? ਨਿੱਕਾ ਜਾ ਘਰ ਤੇ ਹੁਣ ਏਸ ਉਮਰੇ ਸਿਰ ਵਾਧੂ ਦੀ ਖੇਹ ਪਵਾਈ।' ਇਸ ਸੋਚ ਨਾਲ ਉਸ ਨੂੰ ਧਰਵਾਸਾ ਜਿਹਾ ਹੋਇਆ। ਪਰ ਇਹ ਧਰਵਾਸਾ ਬਹੁਤੀ ਦੇਰ ਨਾ ਰਿਹਾ। ਸੁੱਚੇ ਦੇ ਆਖੇ ਬੋਲ 'ਰੂਹ ਦੇ ਹਾਣੀ ਬਿਨਾਂ ਕਾਹਦਾ ਜਿਊਣ ?' ਸੋਚ ਉਸ ਦਾ ਸਿਰ ਭਾਰਾ-ਭਾਰਾ ਹੋਣ ਲੱਗਾ। 'ਰੂਹ ਦਾ ਹਾਣ', ਹੂੰ ਐਵੇਂ ਨਿਆਣਿਆਂ ਵਾਲੀਆਂ ਗੱਲਾਂ', ਉਹ ਬੁੜਬੁੜਾਇਆ।

ਇਵੇਂ ਹੀ ਤ੍ਰਿਲੋਕ ਦੀ ਮਾਂ ਨੇ ਕਿਹਾ ਸੀ, "ਤੂੰ ਤਾਂ ਤੋਕੀ ਨਿਆਣਿਆਂ ਆਲੀਆਂ ਗੱਲਾਂ ਕਰਦੈਂ।" ਜਦ ਤ੍ਰਿਲੋਕ ਨੇ ਸੁਰਜੀਤ ਨਾਲ ਰਿਸ਼ਤੇ ਬਾਰੇ ਤੁਰੀ ਗੱਲ ਸੁਣ ਕੇ ਕਿਹਾ ਸੀ, "ਮੇਰੀ ਰੂਹ ਨੀ ਮੰਨਦੀ।"

"ਰੂਹ ਨੀ ਮੰਨਦੀ ਜਿਵੇਂ ਸਾਲਾ ਲਿਫਟੈਨ ਹੋਵੇ। ਐਥੇ ਮਾਰੀ ਜਾਈਂ ਗੁੜ-ਚਾਹ ਨਾਲ ਮੱਥਾ। ਹੋਰ ਤੈਨੂੰ ਕੋਈ ਡੀ. ਸੀ. ਲਾਉਣੋਂ ਰਿਹਾ", ਵਿਚੋਂ ਹੀ ਉਸ ਦਾ ਬਾਪੂ ਭਾਂਬੜ ਵਾਂਗ ਮੱਚਿਆ ਅਤੇ ਬੁੜ ਬੁੜ ਕਰਦਾ ਹੱਟੀ ਵਿਚ ਜਾ ਬੈਠਾ। ਤ੍ਰਿਲੋਕ ਦੀ ਮਾਂ ਨੇ ਗੱਲ ਸੰਭਾਲਦਿਆਂ ਉਸ ਦੀ ਕੰਡ ਪਲੋਸਦੇ ਪਿਆਰ ਨਾਲ ਕਿਹਾ, "ਰੂਹਾਂ ਦਾ ਕੀ ਹੁੰਦੈ ਪੁੱਤ, ਇਹ ਤਾਂ ਆਪੇ ਮੰਨ ਜਾਂਦੀਆਂ ਹੁੰਦੀਐਂ। ਚਿੱਤ ਨੂੰ ਸਮਝਾਉਣ ਦੀ ਗੱਲ ਹੁੰਦੀ ਐ। ਘਰ ਦੀ ਹਾਲਤ ਤੈਥੋਂ ਲੁਕੀ ਤਾਂ ਨੀ। ਤੂੰ ਤਾਂ ਆਪ ਸਿਆਣੈਂ। ਦੋਹੇਂ ਕੁੜੀਆਂ ਵਿਆਉਣ ਵਾਲੀਐਂ। ਕਿੱਥੋਂ ਵਿਆਹ ਦਿਆਂਗੇ, ਰੋਟੀ ਤਾਂ ਮਸਾਂ ਪੱਕਦੀ ਐ। ਸੁਣਿਐ ਕੁੜੀ ਬਲਾਈਂ ਸਾਊ ਐ, ਨਾਲੇ ਕਹਿੰਦੇ ਓਹਦਾ ਘਰਆਲਾ ਕਿਸੇ ਐਸੀਡੈਂਟ 'ਚ ਮਰਿਐ ਤੇ ਬੀਮੇ-ਬੂਮੇ ਆਲਿਆਂ ਨੇ ਬਥੇਰੇ ਪੈਸੇ ਦਿੱਤੇ ਐ ਓਹਨੂੰ। ਦੋ-ਚਾਰ ਵਰ੍ਹੇ ਕੀ ਫਰਕ ਹੁੰਦੈ ਉਮਰ ਦਾ ? ਵਿਆਹ ਦੇ ਪਹਿਲੇ ਇਕ-ਦੋ ਸਾਲ ਈ ਹੁੰਦੇ ਐ, ਫੇਰ ਸਾਰੀਆਂ ਕੁੜੀਆਂ ਇੱਕੋ ਜੀਆਂ ਈ ਹੋ ਜਾਂਦੀਐਂ। ਸ਼ੇਰ ਬਣ ਮੇਰਾ ਪੁੱਤ ਸ਼ੇਰ।" ਤੇ ਤ੍ਰਿਲੋਕ ਸ਼ੇਰ ਬਣ ਗਿਆ ਸੀ। ਵਿਆਹ ਤੋਂ ਕੁਝ ਸਾਲ ਬਾਅਦ ਉਸ ਦੇ ਚਿੱਤ 'ਚ ਆਉਂਦੀ ਕਿ 'ਹੁਣ ਤਾਂ ਮਾਂ-ਪਿਉ ਦੇ ਸਾਰੇ ਕੰਮ ਸੌਰ ਗਏ ਹਨ, ਹੁਣ ਕੋਈ ਰੂਹ ਦਾ ਹਾਣੀ ਲੱਭਾਂ।' ਉਹ ਸੁਰਜੀਤ ਨਾਲ ਕਲੇਸ਼ ਕਰਨ ਬਾਰੇ ਸੋਚਦਾ ਅਤੇ ਆਪਣੇ ਚਿੱਤ 'ਚ ਹੀ ਕੋਈ ਬਹਾਨਾ ਲੱਭਦਾ ਪਰ ਉਸ ਨੂੰ ਕੋਈ ਪੱਜ ਨਾ ਲੱਭਦਾ ਅਤੇ ਉਸ ਨੂੰ ਆਪਣੀ ਇਸ ਹੋਛੀ ਸੋਚ 'ਤੇ ਪਛਤਾਵਾ ਹੁੰਦਾ। ਆਪਣੇ-ਆਪ ਜਿਹੇ 'ਚ ਤੁਰੇ-ਫਿਰਦੇ ਨੂੰ ਸੁਰਜੀਤ ਆਖਦੀ, "ਤ੍ਰਿਲੋਕ, ਤੂੰ ਘੁੱਟਿਆ-ਵੱਟਿਆ ਜਾ ਕਿਉਂ ਰਹਿਨੈਂ, ਮੈਨੂੰ ਦੱਸ ਤੈਨੂੰ ਕਿਹੜੀ ਗੱਲ ਤੰਗ ਕਰਦੀ ਐ ?"

"ਗੱਲ ਕੀ ਹੋਣੀ ਐਂ। ਤੈਨੂੰ ਹਾਲੇ ਤਕ ਪਤਾ ਈ ਨੀ ਲੱਗਾ ਬਈ ਮੇਰਾ ਸੁਭਾਅ ਈ ਐ ਚੁੱਪ ਰਹਿਣ ਦਾ", ਤ੍ਰਿਲੋਕ ਖਿਝ ਕੇ ਆਖਦਾ।

"ਕੋਈ ਸ਼ਿਕਾਇਤ ਐ ਤਾਂ ਦੱਸ ?" ਸੁਰਜੀਤ ਆਖਦੀ ਅਤੇ ਆਪਣੇ-ਆਪ ਨੂੰ ਫਿੱਟ ਰੱਖਣ ਲਈ ਡਾਈਟਿੰਗ ਕਰਦੀ। ਐਕਸਰਸਾਈਜ਼ ਕਰਦੀ। ਚਿਹਰੇ ਨੂੰ ਜਵਾਨ ਰੱਖਣ ਲਈ ਨਵੀਆਂ-ਨਵੀਆਂ ਕਰੀਮਾਂ ਲੈ ਕੇ ਆਉਂਦੀ ਅਤੇ ਰਾਤ ਨੂੰ ਚੁਸਤ ਨਾਈਟੀ ਪਾਉਂਦੀ। ਤ੍ਰਿਲੋਕ ਉਸ ਵੱਲ ਖਿੱਚਿਆ ਵੀ ਜਾਂਦਾ ਅਤੇ ਸਾਰੀ ਕਿਰਿਆ ਭੁਗਤਾ ਕੇ ਬੈੱਡ ਦੇ ਇਕ ਪਾਸੇ ਟੇਢਾ ਹੋ ਜਾਂਦਾ। ਪਿੰਡ ਵਿਚ ਵੱਜਦਾ ਉਹੀ ਗੀਤ ਉਸ ਦੇ ਕੰਨੀਂ ਸਾਂਅ-ਸਾਂਅ ਕਰਨ ਲਗਦਾ। ਕਦੇ ਉਸ ਨੂੰ ਆਪਣੇ ਵਿਆਹ ਤੋਂ ਬਾਅਦ



ਪਿੰਡ ਵਿਚ ਹੁੰਦੀਆਂ ਗੱਲਾਂ ਚੇਤੇ ਆਉਣ ਲਗਦੀਆਂ। ਸੱਥ 'ਚ ਕਿਸੇ ਨੇ ਕਿਹਾ ਸੀ, "ਫ਼ੌਜੀ ਕਾ ਤੋਕੀ ਤਾਂ ਵਧੀਆ ਰਹਿ ਗਿਆ ਬਈ। ਗਰੀਬੀ ਕੱਟੀ ਜਾਊ। ਸਾਰਾ ਕੁਝ ਬਣਿਆ-ਬਣਾਇਆ ਮਿਲ ਗਿਆ ਅਗਲੇ ਨੂੰ।"

"ਆਹੋ, ਸਾਰਾ ਟੱਬਰ ਵੀ ਬਣਿਆ-ਬਣਾਇਆ ਮਿਲ ਗਿਆ। ਕਹਿੰਦੇ ਦੋ ਕੁੜੀਐਂ ਮਗਰ। ਚੱਲ ਚੰਗਾ, ਤੋਕੀ ਨੂੰ ਕਸ਼ਟ ਨਾ ਕਰਨਾ ਪਊ", ਕਿਸੇ ਹੋਰ ਨੇ ਕਿਹਾ ਸੀ। ਇਹ ਯਾਦ ਕਰਕੇ ਤ੍ਰਿਲੋਕ ਦਾ ਅੰਦਰ ਮੱਚਣ ਲਗਦਾ। ਅਜਿਹੇ ਮੌਕੇ ਜੇ ਕਦੇ ਸੁਰਜੀਤ ਉਸ ਨੂੰ ਰਿਝਾ ਲੈਂਦੀ ਤਾਂ ਉਹ ਸੁਰਜੀਤ ਨੂੰ ਧਕਾ ਦਿੰਦਾ। ਪਰ ਜੇ ਕਦੇ ਭੁੱਲ-ਭੁਲੇਖੇ ਸੁਰਜੀਤ ਬਾਹਾਂ ਭਾਰ ਹੋ ਜਾਂਦੀ ਤਾਂ ਤ੍ਰਿਲੋਕ ਉਸ ਨੂੰ ਧੱਕਾ ਮਾਰ ਕੇ ਕਿਰਿਆ ਤੋਂ ਬੇਮੁੱਖ ਹੋ ਜਾਂਦਾ। ਸੁਰਜੀਤ ਆਖਦੀ, "ਇਹ ਤੈਨੂੰ ਕਦੇ-ਕਦੇ ਕੀ ਹੋ ਜਾਂਦੈ ?"

"ਮੈਨੂੰ ਨੀ ਚੰਗਾ ਲਗਦਾ", ਉਹ ਜਵਾਬ ਦਿੰਦਾ।

"ਕੀ ?"

"ਤੇਰਾ ਐਂ ਬਣਨਾ।"

"ਕੀ ਬਣਨਾ ?"

ਤ੍ਰਿਲੋਕ ਕੋਈ ਜਵਾਬ ਨਾ ਦਿੰਦਾ ਅਤੇ ਕੱਪੜੇ ਪਾਉਣ ਲੱਗ ਜਾਂਦਾ। ਉਸ ਰਾਤ ਉਸ ਨੂੰ ਘੋੜੀ ਦੇ ਹਿਣਕਣ ਦੀ ਆਵਾਜ਼ ਬਹੁਤ ਤੰਗ ਕਰਦੀ। ਇਸ ਆਵਾਜ਼ ਤੋਂ ਬਚਣ ਖ਼ਾਤਰ ਹੀ ਉਹ ਤੀਜੀ ਕੁੜੀ, ਜਿਹੜੀ ਉਹਨਾਂ ਦੋਹਾਂ ਦੀ ਸੀ, ਦੇ ਜਨਮ ਤੋਂ ਬਾਅਦ ਸੁਰਜੀਤ ਦੇ ਨੇੜੇ ਜਾਣ ਨਾਲੋਂ ਆਪਣੇ-ਆਪ 'ਚ ਨਿਪਟਣ ਨੂੰ ਤਰਜੀਹ ਦੇਣ ਲੱਗ ਪਿਆ ਸੀ। ਇਸ ਤਰ੍ਹਾਂ ਕਰਦਾ ਉਹ ਆਪਣਾ ਮਨ-ਭਾਉਂਦਾ ਸਾਥ ਚਿਤਵ ਲੈਂਦਾ।

ਸੁੱਚੇ ਦੀਆਂ ਗੱਲਾਂ ਦਿਮਾਗ ਵਿਚ ਰਿੜਕਦੇ ਉਸ ਦੇ ਘਰੋਂ ਮੁੜ ਰਹੇ ਤ੍ਰਿਲੋਕ ਸਿੰਘ ਨੂੰ ਲੱਗਾ ਜਿਵੇਂ ਉਹੀ ਘੋੜੀ ਦੇ ਹਿਣਕਣ ਦੀ ਆਵਾਜ਼ ਉਸ ਨੂੰ ਸੁਣੀ ਹੋਵੇ। ਉਸ ਨੇ ਆਪਣਾ ਸਿਰ ਝਟਕਿਆ। ਫਿਰ ਉਸ ਨੂੰ ਲੱਗਾ ਜਿਵੇਂ ਉਹੀ ਪਿੰਡ 'ਚ ਵਜਦਾ ਗੀਤ 'ਪਿਛਲੇ ਵਿਆਹ ਤੋਂ ਇਕ ਨਿਆਣਾ, ਘੋੜੀ ਤੇ ਜੋੜੀ, ਘੋੜੀ ਦੇ ਮਗਰ ਵਛੇਰਾ, ਘੋੜੀ ਤੇ ਜੋੜੀ...' ਚੱਲ ਰਿਹਾ ਹੋਵੇ। ਤ੍ਰਿਲੋਕ ਸਿੰਘ ਦਾ ਹੱਥ ਸੀ. ਡੀ. ਪਲੇਅਰ 'ਤੇ ਚਲਾ ਗਿਆ। ਸੀ. ਡੀ. ਪਲੇਅਰ ਉੱਪਰ ਤਾਂ ਸ਼ਬਦ ਚੱਲ ਰਿਹਾ ਸੀ, 'ਮਨ ਕਿਉ ਬੈਰਾਗੁ ਕਰਹਿਗਾ, ਸਤਿਗੁਰੁ ਮੇਰਾ ਪੂਰਾ...। ਤ੍ਰਿਲੋਕ ਸਿੰਘ ਨੇ ਆਪਣੇ ਅੰਦਰ ਸੁੰਨ ਵਰਤੀ ਮਹਿਸੂਸ ਕੀਤੀ। 'ਇਹ ਸੁੱਤੀਆਂ ਕਲਾਂ ਕਿੱਥੋਂ ਜਾਗ ਪਈਆਂ ?' ਉਸ ਨੇ ਸੋਚਿਆ। 'ਸਤਿਗੁਰੂ ਮੇਹਰ ਕਰੋ' ਆਖ ਉਸ ਨੇ ਆਪਣੀ ਕਾਰ ਗੁਰਦੁਆਰੇ ਵੱਲ ਮੋੜ ਲਈ।

ਗੁਰਦੁਆਰੇ ਅਖੰਡ ਪਾਠ ਪ੍ਰਕਾਸ਼ ਸਨ। ਤ੍ਰਿਲੋਕ ਸਿੰਘ ਹੱਥ ਜੋੜ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਖੜ੍ਹਾ ਹੋ ਗਿਆ। ਅੱਖਾਂ ਮੀਚ ਉਸ ਅਰਦਾਸ ਕੀਤੀ, "ਮੇਰੇ ਸਤਿਗੁਰੂ, ਰਹਿਮ ਕਰੋ, ਆਪਣੇ ਚਰਨਾਂ ਨਾਲ ਜੋੜੋ। ਮਨ ਨੂੰ ਭਟਕਣ 'ਚੋਂ ਕੱਢੋ ਮੇਰੇ ਵਾਹਿਗੁਰੂ।" ਮੱਥਾ ਟੇਕ ਕੇ ਉਹ ਅੱਖਾਂ ਮੀਚ ਪਾਠ ਸੁਣਨ ਲੱਗਾ। ਕੁਝ ਦੇਰ ਬਾਅਦ ਉਸ ਨੂੰ ਲੱਗਾ ਜਿਵੇਂ ਕਿਸੇ ਨੇ ਕਿਹਾ ਹੋਵੇ "ਰੂਹ ਦੇ ਹਾਣੀ ਬਿਨਾਂ ਕਾਹਦੀ ਜ਼ਿੰਦਗੀ।" ਤ੍ਰਿਲੋਕ ਸਿੰਘ ਨੇ ਸਿਰ ਨੂੰ ਝਟਕ ਕੇ ਅੱਖਾਂ ਘੁੱਟ ਕੇ ਮੀਚ ਲਈਆਂ। ਪਰ ਥੋੜ੍ਹੀ ਦੇਰ ਬਾਅਦ ਉਸ ਨੂੰ ਲੱਗਾ ਜਿਵੇਂ ਰਾਣੀ ਇਕ ਕਿਤਾਬ ਵਿਚ ਫੁੱਲ ਰੱਖ ਕੇ ਉਸ ਨੂੰ ਫੜਾ ਰਹੀ ਹੋਵੇ। ਅਗਲੇ ਹੀ ਪਲ ਉਸ ਨੂੰ ਲੱਗਾ ਜਿਵੇਂ ਫੁੱਲ ਪੱਤੀ-ਪੱਤੀ ਹੋ ਕੇ ਬਿਖਰ ਗਿਆ ਹੋਵੇ। ਹਉਕਾ ਲੈ ਤ੍ਰਿਲੋਕ ਸਿੰਘ ਨੇ ਅੱਖਾਂ ਖੋਲ੍ਹੀਆਂ ਅਤੇ ਡਰਿਆਂ ਵਾਂਗ ਆਸੇ-ਪਾਸੇ ਵੇਖਿਆ। ਫਿਰ ਖੁਰਕਣ ਦੇ ਬਹਾਨੇ ਇਕ ਹੱਥ ਨਾਲ ਵਾਰੀ-ਵਾਰੀ ਦੋਹਾਂ ਕੰਨਾਂ ਨੂੰ ਹੱਥ ਲਾਏ ਅਤੇ ਆਪਣੇ ਮਨ 'ਚ ਹੀ ਆਖਿਆ, "ਬਖ਼ਸ਼ ਲਿਓ, ਸਤਿਗੁਰ।" ❑❑

**[8422, 150A Street, Surrey, B.C., Canada. V3S 8J7]**

# ਕਰਾਂਤੀ ਕਿਉਂ ਨਹੀਂ ਆਉਂਦੀ

ਬਲਜਿੰਦਰ ਨਸਰਾਲੀ

ਕੁਝ ਦਿਨਾਂ ਬਾਅਦ ਹੀ ਮੇਰੇ ਹੱਥ ਦੀ ਉਂਗਲ 'ਤੇ ਇਕ ਮਹੁਕਾ ਉਗਣ ਲਗਦਾ ਹੈ। ਇਹ ਵੱਡਾ ਹੁੰਦਾ ਜਾਂਦਾ ਏ। ਮੈਂ ਇਸਨੂੰ ਤੋੜਕੇ ਹਥੇਲੀ 'ਤੇ ਰੱਖਕੇ ਦੇਖਦਾ ਹਾਂ-ਇਹ ਪਲਾਸਟਿਕ ਦਾ ਬਣਿਆ ਲਗਦੈ।

ਮੇਰੇ ਨਾਲ ਇਹ ਕੁਝ ਪਿਛਲੇ ਦੋ ਸਾਲਾਂ ਤੋਂ ਵਾਪਰ ਰਿਹੈ। ਮਹੁਕੇ ਨੂੰ ਦੇਖਣ-ਪਰਖਣ ਤੋਂ ਬਾਅਦ ਮੈਂ ਇਸਨੂੰ ਆਪਣੇ ਕਮਰੇ ਦੇ ਕਾਨਸ 'ਤੇ ਰੱਖੇ ਪੁਰਾਣੇ ਮਹੁਕਿਆਂ ਨਾਲ ਜੋੜਕੇ ਰੱਖ ਦਿੰਦਾ ਹਾਂ। ਇਸ ਤਰ੍ਹਾਂ ਕਾਨਸ ਉੱਤੇ ਮਹੁਕਿਆਂ ਦੀ ਇਕ ਗੇਂਦ ਬਣ ਗਈ ਹੈ। ਕਦੀ-ਕਦੀ ਇਹ ਗੇਂਦ ਇਧਰੋਂ ਉਧਰ ਤੇ ਉਧਰੋਂ ਏਧਰ ਜਾਂਦੀ-ਆਉਂਦੀ ਹੈ। ਦੋ ਅਦਿਸ ਸ਼ਕਤੀਆਂ ਇਸ ਨਾਲ ਖੇਡਦੀਆਂ ਹਨ। ਜਿਵੇਂ ਫਿਲਮਾਂ ਵਿਚ ਹੁੰਦੈ। ਮੇਰਾ ਬੁਰਾ ਹਾਲ ਹੋਇਆ ਰਹਿੰਦੈ।

"ਤੁਸੀਂ ਜੀ ਨੌਕਰੀ ਦਾ ਕਰੋ ਕੋਈ ਹੀਲਾ। ਕੱਚੀ ਨੌਕਰੀ ਦੀ ਕਾਹਦੀ ਟੌਹਰ ਐ। ਸਾਡੇ ਘਰਦਿਆਂ ਨੇ ਤਾਂ ਥੋਡੀ ਐਜੂਕੇਸ਼ਨ ਦੇਖਕੇ ਰਿਸ਼ਤਾ ਕਰਤਾ ਸੀ। ਬਈ ਮੁੰਡਾ ਪੀ. ਐੱਚ. ਡੀ. ਐ, ਆਪੇ ਪੱਕਾ ਹੋਜੂ। ਸਾਢੇ ਛੇ ਹਜ਼ਾਰ ਨਾਲ ਕੀ ਬਣਦੈ। ਬੂਝੜ ਤੋਂ ਬੂਝੜ ਬੰਦਾ ਵੀ ਏਹੀ ਪੁੱਛਦੈ ਬਈ ਨੌਕਰੀ ਪੱਕੀ ਐ ? ਬੰਦਾ ਕੀ ਦੱਸੇ ? ਝੂਠ ਬੋਲਣਾ ਪੈਂਦੈ। ਬੜੀ ਸ਼ਰਮ ਆਉਂਦੀ ਐ", ਅਮਨ ਦੀ ਇਸ ਗੱਲ ਨੇ ਮੇਰੀ ਤੀਜੇ ਪਹਿਰ ਤੋਂ ਸ਼ੁਰੂ ਕੀਤੀ ਪੂਚ-ਪੂਚ 'ਤੇ ਪੋਚਾ ਫੇਰ ਦਿੱਤਾ ਹੈ।

ਪਹਿਲਾਂ ਸੋਫੀਆ ਮਸਾਂ ਸੁਆਈ ਐ।

ਛੋਟੇ ਹੁੰਦਿਆਂ ਜਦੋਂ ਮੈਂ ਆਪਣੀ ਚਾਚੇ ਨਾਲ ਰਹਿੰਦੀ ਦਾਦੀ ਕੋਲ ਪੰਜੀਰੀ ਖਾਣ ਜਾਂਦਾ ਸੀ ਤਾਂ ਉਹ ਮੇਰੀ ਮਾਂ ਦੀਆਂ ਵੱਢਵੀਆਂ ਕਰਨ ਬਹਿ ਜਾਂਦੀ ਸੀ। 'ਮਾਜਰੇ ਦੀਆਂ ਤੀਵੀਆਂ ਨੂੰ ਅਕਲ ਨਹੀਂ ਹੁੰਦੀ। ਮਾਜਰੇ ਦੇ ਲੋਕਾਂ ਕੋਲ ਜ਼ਮੀਨ ਵੱਧ ਹੁੰਦੀ ਐ ਪਰ ਅਕਲ ਘੱਟ। ਤੇਰੀ ਮਾਂ ਤਰਖਾਣ ਮਾਜਰੇ ਦੀ ਐ।' ਮੈਂ ਪੰਜੀਰੀ ਖਾਧੇ ਬਿਨਾਂ ਹੀ ਉੱਠ ਆਉਂਦਾ ਸੀ।

ਉਦੋਂ ਇਹ ਗੱਲ ਸਮਝ ਨਹੀਂ ਸੀ ਆਉਂਦੀ। ਮਾਜਰਾ ਛੋਟਾ ਪਿੰਡ ਹੁੰਦੈ। ਉਥੇ ਲੋਕ ਘੱਟ ਹੁੰਦੇ ਨੇ। ਘਟਨਾਵਾਂ ਘੱਟ ਵਾਪਰਦੀਆਂ ਨੇ। ਲੋਕਾਂ ਦਾ ਤਜਰਬਾ ਘੱਟ ਹੁੰਦੈ। ਨਤੀਜੇ ਵਜੋਂ ਸਮਝ ਵੀ ਘੱਟ ਹੁੰਦੀ ਐ। ਅਮਨ ਪਿੱਪਲ ਮਾਜਰੇ ਦੀ ਐ। ਮੈਂ ਪੰਜੀਰੀ ਖਾਧੇ ਬਿਨਾਂ ਹੀ ਸੌਣ ਦਾ ਯਤਨ ਕਰਦਾ ਹਾਂ। ਅਮਨ ਰਸੋਈ ਵਿਚ ਚਾਹ ਬਣਾ ਰਹੀ ਹੈ। ਗੈਸ ਦੇ ਦੂਜੇ ਚੁੱਲ੍ਹੇ 'ਤੇ ਸੋਫੀਆ ਦੇ ਨਹਾਉਣ ਲਈ ਪਾਣੀ ਰੱਖਿਆ ਹੋਇਆ ਹੈ। ਇਹ ਨਿੱਤ ਦਾ ਕਰਮ ਐ। ਚਾਹ ਪੀਂਦੀ ਪੀਂਦੀ ਇਹ ਸੋਫੀਆ ਦੀਆਂ ਕਾਪੀਆਂ ਚੈੱਕ ਕਰੇਗੀ। ਫਿਰ ਸੋਫੀਆ ਨੂੰ ਨਹਾਏਗੀ। ਨਾਲ ਦੀ ਨਾਲ ਸੋਫੀਆ ਸਕੂਲ ਨਾ ਜਾਣ ਦੀ ਜ਼ਿੱਦ ਕਰੇਗੀ। ਇਹ ਝੂਠੀ ਮੂਠੀ ਦਾ ਉਸਨੂੰ ਕੋਈ ਲਾਲਚ ਦੇ ਕੇ ਤਿਆਰ ਕਰ ਦੇਵੇਗੀ। ਰਿਕਸ਼ਾ ਬਾਹਰ ਗੇਟ 'ਤੇ ਆਕੇ ਭੌਂਪੂ ਵਜਾਏਗਾ। ਇਹ ਰੁਮਾਲ ਉਸਦੀ ਜੇਬ ਵਿਚ ਤੁੰਨਦੀ ਹੋਈ ਸਾਢੇ ਬਾਰਾਂ ਕਿਲੋ ਦਾ ਬੈਗ ਉਸਦੇ ਮੋਢੇ 'ਤੇ ਟੰਗਦੀ ਹੋਈ ਆਖੇਗੀ, "ਪਾਪਾ ਨੂੰ ਬਾਏ ਕਰੋ।" ਸੋਫੀਆ ਦੀ ਰੋਂਦੂ ਜਿਹੀ 'ਬਾਏ' ਮੇਰੇ ਅੱਗੇ ਆ ਗਿਰੇਗੀ।

ਮੈਨੂੰ ਵਾਪਰਨ ਵਾਲੀਆਂ ਘਟਨਾਵਾਂ ਦੇ ਸਾਰੇ ਵਿਸਥਾਰ ਪਤਾ ਨੇ। ਇਹਨਾਂ ਵਿਚ ਮੇਰੀ ਕੋਈ ਰੁਚੀ ਨਹੀਂ। ਅੱਜਕੱਲ੍ਹ ਮੈਂ ਇਸ ਸਵਾਲ ਨਾਲ ਖੌਜਲਦਾ ਰਹਿੰਦਾ ਹਾਂ ਬਈ ਘਟਨਾਵਾ ਦੇ ਵਾਪਰਨ ਦੇ ਸੱਚ ਦਾ ਪਤਾ ਲੱਗ ਜਾਵੇ ਤਾਂ ਉਹਨਾਂ ਵਿਚ ਰੁਚੀ ਕਿਉਂ ਨਹੀਂ ਰਹਿੰਦੀ। ਹਾਲਾਂਕਿ ਸੁਪਨੇ ਸੱਚ ਨਹੀਂ ਹੁੰਦੇ ਪਰ ਸੁਪਨਿਆਂ ਨੂੰ ਯਾਦ ਕਰੀ ਜਾਣ ਤੇ ਉਹਨਾਂ ਦੇ ਹਨੇਰੇ ਕੋਨਿਆਂ ਵਿਚ ਹੱਥ ਪੱਲਾ ਮਾਰੀ ਜਾਣ ਵਿਚ ਮੇਰੀ ਖਾਸੀ ਰੁਚੀ ਹੈ।

ਮਸਲਨ ਇਕ ਹੋਰ ਸੁਪਨਾ ਮੈਨੂੰ ਵਾਰ-ਵਾਰ ਆਉਂਦੈ। ਜਾਣੀ ਦੀ ਮੈਂ ਆਪਣੇ ਪਿੰਡ ਵਾਲੇ



ਘਰ ਵਿਚ ਹਾਂ। ਅਚਾਨਕ ਪਿੰਡ ਦੇ ਉਪਰਲੇ ਆਸਮਾਨ ਵਿਚ ਕਈ ਜਹਾਜ਼ ਘੁੰਮਦੇ ਦਿਖਾਈ ਦਿੰਦੇ ਹਨ। ਇਹਨਾਂ ਦੀ ਗਿਣਤੀ ਪੰਜ ਜਾਂ ਸ਼ਾਇਦ ਸੱਤ ਹੈ। ਮੈਨੂੰ ਪਿੰਡ ਉੱਤੇ ਕਿਸੇ ਮਾੜੀ ਭਾਵੀ ਦੇ ਬੀਤਣ ਦਾ ਅੰਦੇਸ਼ਾ ਹੁੰਦਾ ਹੈ। ਇਕ ਜਹਾਜ਼ ਸਾਡੇ ਘਰ ਉੱਤੇ ਹੀ ਗੇੜੇ ਕੱਢੀ ਜਾਂਦਾ ਹੈ। ਧਿਆਨ ਨਾਲ ਦੇਖਦਾ ਹਾਂ ਤਾਂ ਜਹਾਜ਼ ਦਾ ਅੰਦਰਲਾ ਪਾਸਾ, ਵਿਚ ਬੈਠੀਆਂ ਸਵਾਰੀਆਂ ਵੀ ਦਿਸਣ ਲਗਦੀਆਂ ਹਨ। ਨੰਗੀਆਂ ਚਿੱਟੀਆਂ ਪਿੰਨੀਆਂ ਵਾਲੀਆਂ ਏਅਰ-ਹੋਸਟੈਸਾਂ ਏਧਰ ਉਧਰ ਘੁੰਮ ਰਹੀਆਂ ਹਨ। ਉਹਨਾਂ ਨੂੰ ਥੱਲੇ ਵਿਹੜਿਆਂ ਵਿਚ ਖੜ੍ਹੇ ਲੋਕਾਂ ਦੀ ਘਬਰਾਹਟ ਦਾ ਕੋਈ ਪਤਾ ਨਹੀਂ। ਦੇਖਦੇ ਦੇਖਦੇ ਜਹਾਜ਼ ਡੋਲਣ ਲੱਗ ਜਾਂਦਾ ਹੈ। ਸਵਾਰੀਆਂ ਅਤੇ ਜਹਾਜ਼ ਦੇ ਅਮਲੇ ਵਿਚ ਹਲਚਲ ਮੱਚ ਜਾਂਦੀ ਹੈ। ਕੁਝ ਹੀ ਸਕਿੰਟਾਂ ਬਾਅਦ ਜਹਾਜ਼ ਪਿੰਡ ਦੇ ਨਿਆਂਈਂ ਵਾਲੇ ਖੇਤਾਂ ਵਿਚ ਆ ਡਿਗਦਾ ਹੈ। ਪਿੰਡ ਦੇ ਲੋਕ ਵਾਹੋ ਦਾਹੀ ਜਹਾਜ਼ ਵੱਲ ਭੱਜ ਲੈਂਦੇ ਹਨ। ਮੈਂ ਵੀ ਉਹਨਾਂ ਦੇ ਪਿੱਛੇ ਹੋ ਲੈਂਦਾ ਹਾਂ। ਉਦੋਂ ਹੀ ਮੇਰੀ ਅੱਖ ਖੁੱਲ੍ਹ ਜਾਂਦੀ ਹੈ।

"ਤੁਹਾਨੂੰ ਇਹ ਸੁਪਨਾ ਤਾਂ ਆਉਂਦੈ ਕਿਉਂਕਿ ਤੁਸੀਂ ਜਹਾਜ਼ ਨੇੜੇ ਤੋਂ ਕਦੀ ਦੇਖਿਆ ਨਹੀਂ, ਤੇ ਜਹਾਜ਼ ਦੇਖਣ ਦੀ ਤੁਹਾਡੇ ਮਨ ਵਿਚ ਬੜੀ ਰੀਝ ਹੈ। ਸੁਪਨੇ ਵਿਚ ਤੁਸੀਂ ਆਪਣੀ ਇੱਛਾ ਪੂਰੀ ਕਰਨ ਲਈ ਜਹਾਜ਼ ਨੂੰ ਹੀ ਹੇਠਾਂ ਸੁੱਟ ਲੈਂਦੇ ਓ", ਅਮਨ ਕਹਿੰਦੀ ਹੈ।

"ਜਹਾਜ਼ ਨੂੰ ਹੇਠਾਂ ਸੁੱਟਕੇ, ਉਸ ਵਿਚ ਚੜ੍ਹਕੇ ਮੈਂ ਤੇਰੇ ਤੋਂ ਬਹੁਤ ਦੂਰ ਚਲੇ ਜਾਣਾ ਚਾਹੁੰਦਾ ਹਾਂ", ਮੈਂ ਆਪਣੇ ਤਰੀਕੇ ਨਾਲ ਸੋਚਦਾ ਹਾਂ।

"ਅੱਛਿਆ ਜੀ!" ਇਹ ਘੋਟਕੇ ਆਖਦੀ ਹੋਈ ਮੇਰੇ ਵੱਲ ਅੱਖਾਂ ਕੱਢਦੀ ਹੈ, "ਜਾਉ ਜਿੱਥੇ ਜਾਣੈ, ਨਾਲੇ ਮੈਂ ਆਪਣਾ ਕੋਈ ਹੋਰ ਰਾਹ ਦੇਖਣ ਜੋਗੀ ਤਾਂ ਹੋਊਂ।"

ਉਸਦੀ ਇਹ ਗੱਲ "ਹੋਰ ਰਾਹ" ਵਾਲੀ ਮੇਰੇ ਚੁਭ ਜਾਂਦੀ ਹੈ। ਕੁਝ ਮਿੰਟਾਂ ਲਈ ਮੇਰੇ ਮਨ ਵਿਚ ਸ਼ੱਕ ਦੇ ਬੱਦਲ ਉਡਣ ਲਗਦੇ ਹਨ। ਸ਼ੱਕ ਦਾ ਇਕ ਕਾਰਨ ਇਹਦਾ ਸੋਹਣਾਪਨ ਵੀ ਹੈ। ਏਨੀ ਸੋਹਣੀ ਕੁੜੀ ਨਾਲ ਵਿਆਹ ਕਰਵਾਉਣ ਬਾਰੇ ਮੈਂ ਕਦੇ ਸੋਚਿਆ ਵੀ ਨਹੀਂ ਸੀ। ਸੋਹਣੀਆਂ ਔਰਤਾਂ ਦੇ ਚਾਲ-ਚਲਣ 'ਤੇ ਮੈਨੂੰ ਹਮੇਸ਼ਾ ਹੀ ਇਕ ਸ਼ੱਕ ਜਿਹੀ ਰਹੀ ਹੈ। ਮੈਨੂੰ ਉਹ ਕਹਾਵਤ ਯਾਦ ਆ ਜਾਂਦੀ ਹੈ-ਅਖੇ ਰੰਡੀ ਤਾਂ ਰੰਡੇਪਾ ਕੱਟ ਲਵੇ ਪਰ ਲੋਕ ਨਹੀਂ ਕੱਟਣ ਦਿੰਦੇ। ਪਰ ਫਿਰ ਮੈਨੂੰ ਇਹਦੀ ਆਪਣੀ ਮਾਂ ਬਾਰੇ ਆਖੀ ਹੋਈ ਗੱਲ ਯਾਦ ਆ ਜਾਂਦੀ ਹੈ-"ਮੇਰੀ ਮਾਂ ਮੈਨੂੰ ਭੋਰਾ ਚੰਗੀ ਨੀ ਲਗਦੀ। ਇਹ ਮੇਰੇ ਬਾਪ ਨੂੰ ਧੋਖਾ ਦਿੰਦੀ ਰਹੀ ਐ। ਜ਼ਮੀਨ ਦੇ ਲਾਲਚ 'ਚ ਇਹਨੇ ਰਿਸ਼ਤੇਦਾਰੀ 'ਚੋਂ ਦੂਰੋਂ ਨੇੜਿਉਂ ਲਗਦਾ ਇਕ ਛੜਾ ਮਾਮਾ ਕਈ ਸਾਲ ਸਾਡੇ ਘਰੇ ਰੱਖੀ ਰੱਖਿਆ। ਉਹ ਮਰਨ ਲੱਗਿਆਂ ਆਪਣੀ ਸਾਰੀ ਜ਼ਮੀਨ ਤੇ ਨਕਦੀ ਇਹਨੂੰ ਸੰਭਾਲ ਗਿਆ। ਸਾਡਾ ਕੰਮ ਉਥੋਂ ਚੜ੍ਹਿਐ।"

ਸ਼ਕਲੋਂ ਸੂਰਤੋਂ ਤਾਂ ਇਹ ਵੀ ਆਪਣੀ ਮਾਂ 'ਤੇ ਹੀ ਗਈ ਐ। ਪਰ ਸੁਭਾਅ ਦਾ ਖਾਸਾ ਫ਼ਰਕ ਐ। ਇਹ ਤਾਂ ਚਾਲੂ ਤੀਵੀਆਂ ਦਾ ਆਪਣੇ ਆਪ 'ਤੇ ਪਰਛਾਵਾਂ ਵੀ ਨਹੀਂ ਪੈਣ ਦਿੰਦੀ। ਆਪਣੀ ਮਾਂ ਬਾਰੇ ਏਨਾ ਕੌੜਾ ਸੱਚ ਬੋਲਣ ਦੀ ਇਹਦੀ ਜੁਰਅਤ ਮੈਨੂੰ ਚੰਗੀ ਲਗਦੀ ਹੈ।

"ਸਾਹਮਣੇ ਵਾਲਿਆਂ ਦਾ ਮੁੰਡਾ ਇੰਜੀਨੀਅਰ ਲੱਗ ਗਿਆ ਕਿਸੇ ਵੱਡੀ ਕੰਪਨੀ 'ਚ। ਤੀਹ ਹਜ਼ਾਰ ਸਟਾਰਟਿੰਗ ਸੇਲਰੀ ਐ। ਮਰ ਜਾਣ ਥੋਡੇ ਕਾਲਜ ਆਲੇ, ਨਾ ਪੱਕਾ ਕਰਦੇ ਨੇ, ਨਾ ਤਨਖਾਹ ਵਧਾਉਂਦੇ ਨੇ। ਸ਼ਰਮ ਦੇ ਮਾਰੇ ਕਿਸੇ ਰਿਸ਼ਤੇਦਾਰ ਨਾਲ ਵੀ ਗੱਲ ਨੀ ਕਰ ਸਕਦੀ ਮਾਂ ਤਾਂ। ਪੇਕੇ ਵੀ ਕਿੰਨਾ ਕੁ ਚਿਰ ਖਵਾਈ ਜਾਣਗੇ, ਕੱਲ੍ਹ ਨੂੰ ਭਰਜਾਈ ਆਜੂ...", ਇਹ ਗੁਰਦੁਆਰੇ ਮੱਥਾ ਟੇਕ ਕੇ ਆਕੇ ਆਖਦੀ ਹੈ।

ਸੁਣਕੇ ਮੈਂ ਬੋਲਦਾ ਨਹੀਂ। ਇਗਨੋਰ ਕਰਦਾਂ। ਗੁੱਸਾ ਚੜ੍ਹਦੈ। ਅਖ਼ਬਾਰ ਪੜ੍ਹੀ ਜਾਂਦਾ ਹਾਂ। ਪਰ ਧਿਆਨ ਉਸਦੀਆਂ ਗੱਲਾਂ ਦੁਆਲੇ ਹੀ ਭਿਣ-ਭਿਣ ਕਰੀ ਜਾਂਦੈ। ਮੈਨੂੰ ਕਿਹੜਾ ਸ਼ਰਮ ਨਹੀਂ ਆਉਂਦੀ। ਆਪਣੇ ਪਿੰਡ ਦੇ ਲੋਕਾਂ ਕੋਲ ਮੈਂ ਵੀ ਝੂਠ ਹੀ ਬੋਲਦਾ ਹੁੰਨਾਂ। ਉਹ ਤਾਂ ਕਾਰ ਬਾਰੇ ਵੀ ਪੁੱਛ ਲੈਂਦੇ ਨੇ, "ਆਪਣੀ ਲੈ ਲੀ ਕਾਰ ?"

"ਹਾਂ ਤਾਇਆ, ਮੰਗਵੀਂ ਅੱਜ-ਕੱਲ੍ਹ ਕੌਣ ਦਿੰਦੈ ? ਤੂੰ ਤਾਂ ਟਰਾਲੀ 'ਤੇ ਵੀ ਲਿਖਵਾਈ ਫਿਰਦੈਂ, ਆਪਣੀ ਬਣਾਲੋ ਮਿੱਤਰਾ, ਨਿੱਤ ਮੰਗਵੀਂ ਨਹੀਂ ਮਿਲਣੀ" । ਤਾਇਆ ਹੱਸਣ ਲੱਗਦਾ ਹੈ। "ਸਰਦਾ ਨੀਂ ਸੀ ਤਾਇਆ, ਜੁਆਕਾਂ ਨੂੰ ਬੱਸਾਂ ਵਿਚ ਕਿਹੜਾ ਘੜੀਸੀ ਫਿਰੀ ਜਾਵੇ।"

ਉਸੇ ਵੇਲੇ ਮੇਰੇ ਅੰਦਰ ਇਕ ਹੋਰ ਬੰਦਾ ਬਾਹਾਂ ਮਾਰ-ਮਾਰ ਬੋਲਣ ਲਗਦਾ ਹੈ-ਘੜੀਸੀ ਫਿਰੀ ਜਾਵੇ ਤੋਂ ਤੇਰਾ ਕੀ ਮਤਲਬ ? ਬਾਕੀ ਅੱਧਾ ਮੁਲਕ ਕਮਲਾ ਹੀ ਐ ਜਿਹੜਾ ਆਪਣੇ ਟੱਬਰਾਂ ਨੂੰ ਸਾਈਕਲਾਂ-ਬੱਸਾਂ 'ਤੇ ਲਈ ਫਿਰਦੈ ? ਉਹ ਕੀਹਦੀ ਮਾਂ ਨੂੰ ਮਾਸੀ ਆਖਣ ! ਕਿੱਥੇ ਡਾਕਾ ਮਾਰਨ !

ਕਈ ਵਾਰ ਕੋਈ ਰਿਸ਼ਤੇਦਾਰ ਆ ਜਾਂਦਾ ਹੈ ਤਾਂ ਮੇਰੇ ਭਰੇ-ਭਰੇ ਘਰ ਨੂੰ ਦੇਖਕੇ ਹੈਰਾਨ ਰਹਿ ਜਾਂਦਾ ਹੈ। ਫਿਰ ਸ਼ਾਬਾਸ਼ ਦੇਣ ਵਾਂਗ ਆਖਦਾ ਹੈ, "ਦੇਖ ਲੈ ਤੂੰ ਵਿਆਹ ਨੂੰ ਕੁਛ ਲਿਆ ਨੀਂ ਤੀ, ਫਿਰ ਵੀ ਆਪਣੀ ਮਿਹਨਤ ਨਾਲ ਸਾਰਾ ਕੁਸ਼ ਬਣਾ ਲਿਆ।"

ਮੈਂ ਹਾਂ ਹੂੰ ਕਰ ਛੱਡਦਾਂ। ਹੁਣ ਇਹ ਕਿਵੇਂ ਦੱਸਾਂ ਕਿ ਮੇਰੀ ਘਰਵਾਲੀ ਆਪਣੇ ਪੇਕਿਆਂ ਤੋਂ ਹੌਲੀ ਹੌਲੀ ਸਾਰਾ ਕੁਝ ਲੈ ਆਈ ਹੈ। ਟੈਲੀਵਿਜ਼ਨ ਮੇਰੇ ਘਰ ਉਦੋਂ ਆਉਂਦਾ ਹੈ ਜਦੋਂ ਅਮਨ ਨੂੰ ਮੇਰੇ ਕਾਲਿਜ ਜਾਣ ਤੋਂ ਬਾਅਦ ਵਕਤ ਲੰਘਾਉਣਾ ਔਖਾ ਲੱਗਣ ਲਗਦਾ ਹੈ। ਫ਼ਰਿੱਜ ਉਦੋਂ ਲਿਆਂਦੀ ਜਾਂਦੀ ਹੈ ਜਦੋਂ ਗੁਆਂਢੀਆਂ ਦੀ ਫ਼ਰਿੱਜ ਵਿਚ ਦੁੱਧ ਰੱਖਣ ਜਾਣਾ ਤੇ ਫਿਰ ਸਵੇਰੇ ਸਵੇਰੇ ਲੈ ਕੇ ਆਉਣਾ ਔਖਾ ਲੱਗਣ ਲਗਦਾ ਹੈ। ਫਿਰ ਜਦੋਂ ਇਸਦੀ ਛੋਟੀ ਭੈਣ ਦੇ ਵਿਆਹ ਤੋਂ ਮਹੀਨਾ ਪਹਿਲਾਂ ਕਾਰ ਆਉਂਦੀ ਹੈ ਤਾਂ ਮੈਂ ਅਮਨ ਨਾਲ ਘੱਟ ਆਪਣੇ ਅੰਦਰਲੇ, ਕਾਰ ਨੂੰ ਦੇਖਕੇ, ਬਾਘੀਆਂ ਪਾ ਰਹੇ ਬੰਦੇ ਨਾਲ ਵੱਧ ਲੜਦਾ ਹਾਂ। ਸਾਲੇ ਦੇ ਨਾਲ ਆਈ ਮੇਰੀ ਸੱਸ ਕਹਿੰਦੀ ਹੈ, "ਲੈ ਮੇਰਾ ਪੁੱਤ ਬੋਲੀਂ ਨਾ ਕੁਸ਼। ਮੈਨੂੰ ਪਤੈ ਤੂੰ ਬਥੇਰੀ ਰੱਜੀ ਰੂਹ ਆਲੈਂ, ਪਰ ਸਾਡੇ ਤੋਂ ਇਹ ਜਰਿਆ ਨੀਂ ਜਾਣਾ ਕਿ ਸਾਡਾ ਛੋਟਾ ਪਰਾਹੁਣਾ ਕਾਰ ਵਿਚ ਆਵੇ ਤੇ ਵੱਡਾ ਪੜ੍ਹਿਆ-ਲਿਖਿਆ ਪਰਾਹੁਣਾ ਸਕੂਟਰ 'ਤੇ ਆਵੇ। ਸਾਡੇ ਲਈ ਤਾਂ ਇਕ ਬਰੋਬਰ ਨੇ ਦੋਵੇਂ।"

"ਲੈ ਬਈ ਕਾਮਰੇਡਾ ਤੇਰਾ ਤਾਂ ਇਨਕਲਾਬ ਆ ਗਿਐ।"

ਹੁਣ ਕਿਰਾਏ ਦੇ ਮਕਾਨ ਦੇ ਪੋਰਚ ਵਿਚ ਖੜ੍ਹੀ ਚੈਰੀ ਕਲਰ ਦੀ ਮਾਰੂਤੀ ਸਭ ਦਾ ਧਿਆਨ ਖਿਚਦੀ ਹੈ। ਮੇਰੇ ਕਾਮਰੇਡ ਦੋਸਤ ਮੈਨੂੰ ਛੇੜਨ ਲਈ ਆਖਦੇ ਹਨ, "ਸਹੁਰੇ ਦੀ ਲਾਲ ਮਾਰੂਤੀ ਨੇ, ਚੱਕਾ ਜਾਮ ਕਰਤਾ।"

ਮਾਰੂਤੀ ਤੋਂ ਉਹਨਾਂ ਦਾ ਅਰਥ ਸਾਡੀ ਕਾਰ ਨਹੀਂ ਹੁੰਦਾ ਬਲਕਿ ਮੇਰੀ ਘਰਵਾਲੀ ਤੋਂ ਹੁੰਦਾ ਹੈ। ਚੱਕਾ ਜਾਮ ਤੋਂ ਭਾਵ ਵੀ ਇਹ ਹੁੰਦਾ ਹੈ ਕਿ ਉਹ ਹੁਣ ਮੈਨੂੰ ਉਹਨਾਂ ਦੀਆਂ ਮਹਿਫਲਾਂ ਵਿਚ ਘੱਟ ਜਾਣ ਦਿੰਦੀ ਹੈ।

ਮਹਿਫਲਾਂ ਵਿਚ ਵੀ ਮੈਂ ਇਸ ਦੀਆਂ ਚੋਭਾਂ ਤੋਂ ਤੰਗ ਆਇਆ ਹੀ ਜਾਣ ਲੱਗਿਆ ਹਾਂ। ਅਸਲ ਵਿਚ ਇਸਨੂੰ ਸਾਡਾ ਕੁਝ ਵੀ ਪਸੰਦ ਨਹੀਂ ਹੈ। ਪੜ੍ਹ-ਲਿਖੇ ਤੇ ਨੌਕਰੀ ਕਰਦੇ ਮੁੰਡੇ ਨਾਲ ਵਿਆਹ ਕਰਾਉਣ ਦੇ ਕਰੇਜ਼ ਵਿਚ ਇਸਨੇ ਮੇਰੇ ਨਾਲ ਵਿਆਹ ਤਾਂ ਕਰਾ ਲਿਆ ਪਰ ਮੇਰੀ ਕੱਚੀ ਨੌਕਰੀ ਵਾਲੀ ਸਥਿਤੀ ਇਸਤੋਂ ਝੱਲ ਨਹੀਂ ਹੁੰਦੀ। ਉਸ ਬੇਬਸੀ ਵਿਚ ਹੀ ਇਹ ਮੇਰੇ ਮਾਂ-ਬਾਪ ਨੂੰ ਕੁਝ ਨਾ ਕੁਝ ਕਹਿ ਬਹਿੰਦੀ ਹੈ; ਜਿਹੜਾ ਫਿਰ ਮੇਰੇ ਤੋਂ ਨੀ ਝੱਲਿਆ ਜਾਂਦਾ। ਮੈਂ ਕਹਿੰਦਾ ਕੁਝ ਨਹੀਂ, ਬਸ ਮੌਕਾ ਜਿਹਾ ਤਕਾ ਕੇ ਬਿਨਾਂ ਦੱਸੇ ਬਾਹਰ ਨਿਕਲ ਜਾਂਦਾ ਹਾਂ। ਮਾਸਟਰ ਗੁਰਬੀਰ ਦੇ ਕਿਰਾਏ ਦੇ ਮਕਾਨ 'ਤੇ ਰੋਜ਼ ਮਹਿਫਲ ਜੁੜਦੀ ਹੈ। ਗੁਰਬੀਰ ਦੀ ਘਰਵਾਲੀ ਉਸਨੂੰ ਛੱਡਕੇ ਕਿਸੇ ਕਾਂਗਰਸੀ ਲੀਡਰ ਦੀ ਰਖੇਲ ਬਣ ਗਈ ਹੈ। ਗੁਰਬੀਰ ਲਈ ਜ਼ਿੰਦਗੀ ਦਾ ਦੂਜਾ ਨਾਮ ਹੁਣ ਦਾਰੂ ਹੈ। ਪੀਂਦਾ ਤਾਂ ਉਹ ਪਹਿਲਾਂ ਵੀ ਸੀ ਪਰ ਹੁਣ ਤਾਂ [illegible] ਪੀਂਦਾ ਹੈ। ਇਸ ਮਹਿਫ਼ਲ ਦੇ ਪੱਕੇ ਮੈਂਬਰ ਤਿੰਨ ਚਾਰ ਜਣੇ ਹਨ। ਮੈਂ ਮੈਂਬਰ ਤਾਂ ਹਾਂ ਪਰ ਪੱਕਾ ਨਹੀਂ। ਉਂਝ ਪੱਕਾ ਮੈਂਬਰ ਤਾਂ ਇਕ ਤਰ੍ਹਾਂ ਨਾਲ ਗੁਰਬੀਰ ਹੀ ਹੈ। ਬਾਕੀ ਸਾਰੇ ਕਦੇ ਨਾ ਕਦੇ ਨਾਗਾ ਪਾਉਂਦੇ ਰਹਿੰਦੇ ਹਨ। ਸਭ ਨੂੰ ਆਪਣਾ ਘਰ ਦਿਸਦਾ ਹੈ। ਗੁਰਬੀਰ ਦੇ ਟੁੱਟਦੇ ਘਰ ਨੂੰ ਅਸੀਂ



ਅੱਖੀਂ ਦੇਖਿਆ ਹੈ।

ਗੁਰਬੀਰ ਦੇ ਘਰੇ ਮੈਂ ਅਮਨ ਨੂੰ ਭੁਲਾਉਣ ਲਈ ਜਾਂਦਾ ਹਾਂ। ਉਸਦੀ ਬੁੜਬੁੜ ਤੋਂ ਤੰਗ ਆਕੇ ਜਾਂਦਾ ਹਾਂ। ਆਪਣੀ ਨੌਕਰੀ ਦੀ ਚਰਚਾ ਤੋਂ ਖਿਝਕੇ ਜਾਂਦਾ ਹਾਂ। ਪਰ ਅਮਨ ਏਥੇ ਵੀ ਕਿਸੇ ਨਾ ਕਿਸੇ ਰੂਪ ਵਿਚ ਹਾਜ਼ਰ ਰਹਿੰਦੀ ਹੈ। ਚਾਹੇ ਉਹ ਮੇਰੇ ਮਹਿਫ਼ਲ ਵਿਚ ਵੱਧ ਨਾਗੇ ਪਾਉਣ ਕਰਕੇ ਦੋਸਤਾਂ ਦੀ ਚੋਭ ਦੇ ਰੂਪ ਵਿਚ ਹੋਵੇ। ਚਾਹੇ ਹੁਣ ਪੀਣ ਬਾਅਦ ਉਤਪੰਨ ਹੋਣ ਵਾਲੇ ਕਲੇਸ਼ ਦੇ ਡਰ ਕਰਕੇ ਹੋਵੇ।

ਇਸ ਕਲੇਸ਼ ਦੇ ਡਰੋਂ ਮੈਂ ਲੋੜ ਤੋਂ ਵੱਧ ਪੀ ਲੈਂਦਾ ਹਾਂ ਤਾਂ ਕਿ ਅਮਨ ਕੀ ਕਹਿੰਦੀ ਹੈ ਉਸ ਦਾ ਪਤਾ ਹੀ ਨਾ ਲੱਗੇ। ਮੈਂ ਜਾਂਦਾ ਵੀ ਉਦੋਂ ਹਾਂ ਜਦੋਂ ਉਹ ਸੌਂ ਜਾਂਦੀ ਹੈ। ਨਤੀਜੇ ਵਜੋਂ ਸਵੇਰੇ ਉਹ ਘਸੁੰਨ ਜਿਹਾ ਬਣਕੇ ਫਿਰਦੀ ਰਹਿੰਦੀ ਹੈ। ਬੋਲਦੀ ਨਹੀਂ। ਬਰੇਕ ਫਾਸਟ ਨਹੀਂ ਮਿਲਦਾ।

ਮੈਂ ਤਿਆਰ ਹੋ ਕੇ ਕਾਲਿਜ ਨੂੰ ਤੁਰ ਪੈਂਦਾ ਹਾਂ। ਨਸ਼ਾ ਅਜੇ ਵੀ ਬਾਕੀ ਹੈ। ਰਾਤ ਦੀ ਪੀਤੀ ਦੀ ਗੰਧ ਮੂੰਹ ਵਿਚੋਂ ਨਿਕਲਕੇ ਕਦੇ ਕਦੇ ਨੱਕ ਵਿਚ ਆ ਵੜਦੀ ਹੈ। ਮੈਂ ਥੱਲੇ ਵਾਲਾ ਬੁੱਲ੍ਹ ਬਾਹਰ ਨੂੰ ਕੱਢਕੇ ਫਿਰ ਨੱਕ ਵੱਲ ਨੂੰ ਫੂਕ ਮਾਰਦਾ ਹਾਂ। ਸੋਲਨ ਨੰਬਰ ਵਨ ਦੀ ਥਾਂ ਹੁਣ ਸਿਰਫ ਅਲਕੋਹਲ ਦੀ ਸਮੈੱਲ ਹੈ।

ਪਹਿਲੇ ਪੀਰੀਅਡ ਵਿਚ ਅੱਜ ਪਾਸ਼ ਪੜ੍ਹਾਉਣਾ ਹੈ। ਹਾਜ਼ਰੀ ਤੋਂ ਬਾਅਦ ਮੁੰਡੇ ਕੁੜੀਆਂ ਕਿਤਾਬਾਂ ਖੋਲ੍ਹ ਕੇ ਬੈਠੇ ਹਨ। 'ਅਸੀਂ ਲੜਾਂਗੇ ਸਾਥੀ' ਦਾ ਸਿਰਲੇਖ ਮੇਰੇ ਸਾਹਮਣੇ ਹੈ। ਨਸ਼ੇ ਕਾਰਨ ਸਿਰ ਅਜੇ ਵੀ ਘੁੰਮ ਰਿਹੈ। ਫਿਰ ਵੀ ਪੜ੍ਹਾਉਣ ਲਗਦਾ ਹਾਂ:

*ਕਤਲ ਹੋਏ ਜਜ਼ਬਿਆਂ ਦੀ ਕਸਮ ਖਾਕੇ*
*ਬੁਝੀਆਂ ਹੋਈਆਂ ਨਜ਼ਰਾਂ ਦੀ ਕਸਮ ਖਾਕੇ*
*ਹੱਥਾਂ 'ਤੇ ਪਏ ਰੱਟਣਾਂ ਦੀ ਕਸਮ ਖਾਕੇ*

ਅਸੀਂ ਲੜਾਂਗੇ ਸਾਥੀ ਕਿ ਲੜਨ ਬਾਝੋਂ ਕੁਝ ਵੀ ਨਹੀਂ ਮਿਲਦਾ।

ਮੇਰੇ ਸਾਹਮਣੇ ਹਾਰੇ ਹੋਏ ਕਾਫ਼ਲੇ ਹਨ। ਲਾਸ਼ਾਂ ਨਾਲ ਭਰੇ ਮੈਦਾਨ ਵੱਲ ਪਿੱਛੇ ਮੁੜ-ਮੁੜ ਝਾਕਦੇ ਹੋਏ ਵੀ ਉਹਨਾਂ ਦੀਆਂ ਬਾਹਾਂ ਹਵਾ ਵਿਚ ਲਹਿਰਾਉਂਦੀਆਂ ਹਨ। ਵਿਚੇ ਅਮਨ ਦਿਸੀ ਜਾਂਦੀ ਹੈ। ਸਾਡੀ ਲੜਾਈ ਦੇ ਕਈ ਦ੍ਰਿਸ਼ ਸਜੀਵ ਹੋ ਉੱਠਦੇ ਹਨ। ਟੁੱਟਦੇ ਭਾਂਡੇ, ਅੱਗ ਵਰਸਾਉਂਦੀ ਅਮਨ ਤੇ ਡਰ ਡਰ ਰੋਂਦੀ ਸੋਫ਼ੀਆ। ਮੈਂ ਖਿਝਕੇ ਇਕ ਕਵਿਤਾ ਪੜ੍ਹਾਕੇ ਹੀ ਬੱਸ ਕਰਦਾ ਹਾਂ।

"ਸਰ ਪਾਸ਼ ਪੜ੍ਹਦੇ ਵੇਲੇ ਕੁਸ਼ ਹੋਣ ਲੱਗ ਜਾਂਦੈ...ਇਹ ਕੀ ਹੁੰਦਾ ?" ਪਹਿਲੇ ਬੈਂਚ 'ਤੇ ਬੈਠੀ ਸਿਮਰਨ ਪੁੱਛਦੀ ਹੈ। ਸੈਸ਼ਨ ਅਜੇ ਸ਼ੁਰੂ ਹੀ ਹੋਇਆ ਹੈ। ਮੈਂ ਕਿਤਾਬ ਪੁੱਠੇ ਪਾਸਿਉਂ ਸ਼ੁਰੂ ਕੀਤੀ ਹੋਈ ਹੈ। ਉਂਝ ਮੈਨੂੰ ਇਹ ਪਾਸਾ ਹੀ ਸਿੱਧਾ ਲਗਦੈ। ਸਿਮਰਨ ਮੇਰੇ ਸੈਕਸ਼ਨ ਵਿਚ ਪਹਿਲੀ ਵਾਰ ਆਈ ਹੈ। ਮੁੰਡਿਆਂ ਨੂੰ ਤਾਂ ਕੁਸ਼ ਹੋਣ ਲੱਗ ਜਾਂਦੈ ਮੈਨੂੰ ਪਤੈ, ਪਰ ਕੁੜੀ ਨੂੰ ਵੀ ਕੁਸ਼ ਹੁੰਦੈ ਇਹ ਪ੍ਰਯੋਗਵਾਦੀ ਮਸਲੇ।

"ਤੈਨੂੰ ਕੀ ਹੋਣ ਲੱਗ ਪਿਐ ?" ਅਸਲ ਵਿਚ ਇਹ ਕੁੜੀ ਹੋਰਾਂ ਨਾਲੋਂ ਕੁਝ ਵੱਖਰੀ ਹੈ।

ਮੈਨੂੰ ਦੋ ਸਾਲਾਂ ਤੋਂ ਵਿਸ਼ ਕਰਦੀ ਆ ਰਹੀ ਹੈ। ਪਿਛਲੇ ਸਾਲ ਸੈਕਸ਼ਨ ਬਦਲਵਾਕੇ ਮੇਰੇ ਕੋਲ ਆਉਣਾ ਵੀ ਚਾਹਿਆ ਸੀ ਪਰ ਪ੍ਰੋ: ਪ੍ਰੀਤਮ ਸਿੰਘ ਦਿਲਦਾਰ ਨੇ ਆਗਿਆ ਨਹੀਂ ਦਿੱਤੀ ਸੀ।

"ਸਰ, ਏਹੀ ਤਾਂ ਮੈਨੂੰ ਸਮਝ ਨਹੀਂ ਆ ਰਹੀ।"

"ਅਸਲ ਵਿਚ ਪਾਸ਼ ਦੀ ਕਵਿਤਾ ਵਿਚ ਡੈਪਥ ਬੜੀ ਐ। ਗੁਰੂ ਗੋਬਿੰਦ ਸਿੰਘ ਤੇ ਸ਼ਾਹ ਮੁਹੰਮਦ ਤੋਂ ਬਾਅਦ ਇਹ ਪਹਿਲਾ ਪੋਇਟ ਐ ਜਿਹੜਾ ਬੰਦੇ ਨੂੰ ਘਰੋਂ ਭੱਜਣ ਲਈ ਮਨਾ ਸਕਦੈ। ਸਭ ਕੁਝ ਛੱਡ ਲੜ ਮਰਨ ਲਈ ਉਕਸਾ ਸਕਦੈ। ਜਾਬਾਂ ਦੇ ਭੇੜਾਂ ਤੋਂ ਅਕਾ ਕੇ ਬੰਦਿਆਂ ਦੇ ਵਰਗਾਂ ਦੇ ਭੇੜ ਕਰਵਾ ਸਕਦੈ", ਮੇਰੇ ਅੰਦਰ ਇਕ ਹੋਰ ਕਵਿਤਾ ਬੋਲਣ ਲੱਗ ਪੈਂਦੀ ਹੈ।

ਅਗਲੇ ਦਿਨ ਉਹ ਅੱਗ ਬਬੂਲਾ ਹੋਈ ਮੇਰੇ ਕੋਲ ਆਉਂਦੀ ਹੈ। ਮੈਂ ਫਰੀ ਪੀਰੀਅਡ ਵਿਚ ਪ੍ਰੋ: ਸ਼ਸ਼ੀ ਕੋਲ ਬੈਠਾ ਹਾਂ।

"ਸਰ, ਇਹ ਲੋਕ ਨਹੀਂ ਸਮਝ ਸਕਦੇ। ਪੀ. ਐਚ. ਡੀਆਂ ਕਰਕੇ ਵੀ ਕੋਰੇ ਨੇ।"

"ਕੀ ਹੋ ਗਿਆ...?"

"ਮੈਡਮ ਸੇਠੀ, ਕਲਾਸ ਵਿਚ ਕਹਿ ਰਹੇ ਸੀ ਕਿ ਪੇਪਰ ਨੇੜੇ ਆਗੇ, ਹਰ ਰੋਜ਼ ਇਕ ਵਾਰ ਕੋਈ ਪਾਠ ਜ਼ਰੂਰ ਕਰਿਆ ਕਰੋ। ਮੇਰੇ ਤੋਂ ਫਿਰ ਬੋਲਿਆ ਗਿਆ। ਮੈਂ'ਖਿਆ ਐਂ ਪਾਠ ਕਰਨ ਨਾਲ ਕੀ ਹੁੰਦੈ? ਇਹ ਬ੍ਰਾਹਮਣਵਾਦ ਐ। ਸਿੱਖਾਂ ਦੇ ਕਿਰਦਾਰ ਦਾ ਬੁਰਾ ਹਾਲ ਇਸ ਤਰ੍ਹਾਂ ਬਿਨਾਂ ਸਮਝੇ ਕੀਤੇ ਪਾਠਾਂ ਨੇ ਹੀ ਕੀਤੈ। ਕਹਿੰਦੀ ਤੂੰ ਹਿੰਦੂ ਹੋਵੇਂਗੀ? ਮੈਂ'ਖਿਆ ਮੇਰਾ ਬਾਪ ਪਾਠੀ ਐ, ਦੋ ਫੁੱਟੀ ਕਿਰਪਾਨ ਪਹਿਨਦੈ। ਮੇਰੀ ਮਾਂ ਤੁਹਾਡੇ ਵਾਂਗ ਸਵੇਰੇ ਸ਼ਾਮ ਪਾਠ ਕਰਦੀ ਐ। ਮੈਨੂੰ ਜੋ ਮਰਜ਼ੀ ਸਮਝੋ ਤੁਸੀਂ। ਇਹ ਕਹਿਕੇ ਮੈਂ ਕਲਾਸ 'ਚੋਂ ਉੱਠ ਆਈ।"

"ਤੂੰ ਗੱਲਾਂ ਵਧੀਆ ਕੀਤੀਆਂ, ਪਰ ਇਸ ਤਰ੍ਹਾਂ ਕਲਾਸ 'ਚੋਂ ਉੱਠ ਕੇ ਨਹੀਂ ਆਈਦਾ।"

"ਕਿਉਂ ਨਾ ਆਵਾਂ ਸਰ? ਤੁਸੀਂ ਵੀ ਕਮਾਲ ਕਰਦੇ ਓ! ਐਂ ਤਾਂ ਇਨ੍ਹਾਂ ਲੋਕਾਂ ਦੇ ਕੰਨਾਂ 'ਤੇ ਜੂੰ ਵੀ ਨੀ ਸਰਕਦੀ। ਇਹਨਾਂ ਨੂੰ ਬਦਲਣ ਲਈ ਤਾਂ ਇਕ ਕਰਾਂਤੀ ਦੀ ਲੋੜ ਐ ਜਾਂ ਫਿਰ ਘੱਟ ਘੱਟ ਇਕ ਸਿਵਲ-ਵਾਰ ਤਾਂ ਲੱਗੇ ਹੀ। ਕਰਾਂਤੀ ਆ ਸਕਦੀ ਐ ਸਰ?"

ਸ਼ਸ਼ੀ ਮੁਸਕਰਾਈ ਜਾ ਰਿਹਾ ਹੈ। ਸ਼ਾਇਦ ਇਸ ਕਰਕੇ ਕਿ ਅਸੀਂ ਪਿੱਠ ਪਿੱਛੇ ਸਿਮਰਨ ਨੂੰ ਕਰਾਂਤੀ ਕਹਿਣ ਲੱਗ ਪਏ ਹਾਂ। ਕਰਾਂਤੀ ਤਾਂ ਆਗੀ। ਸਾਲਾ ਬਾਣੀਆ ਕਹਿ ਰਿਹਾ ਹੋਊ। "ਮਾਰਕਸ ਦਾ ਕਥਨ ਐ ਕਿ ਪੂੰਜੀਵਾਦ ਤੋਂ ਅਗਲਾ ਪੜਾਅ ਸਮਾਜਵਾਦ ਐ। ਸੋ ਕਰਾਂਤੀ ਤਾਂ ਆਉਣੀ ਹੀ ਆਉਣੀ ਐ।"

ਜਦੋਂ ਵੀ ਕਰਾਂਤੀ ਸਾਡੇ ਵੱਲ ਨੂੰ ਆਉਂਦੀ ਦਿਸਦੀ ਹੈ ਤਾਂ ਸ਼ਸ਼ੀ ਉਸੇ ਵੇਲੇ ਮੈਨੂੰ ਟਕੋਰ ਜਿਹੀ ਮਾਰਕੇ ਆਖਦਾ ਹੈ, "ਉਹ ਆਗੀ ਬਈ ਤੇਰੀ ਕਰਾਂਤੀ।"

ਕਰਾਂਤੀ ਉਸ ਕੋਲ ਮਿਊਜ਼ਕ ਵੋਕਲ ਪੜ੍ਹਦੀ ਐ। ਸ਼ਸ਼ੀ ਦੀ ਕਲਾਸ ਛੋਟੀ ਹੁੰਦੀ ਐ। ਦਰੀ 'ਤੇ ਬੈਠਕੇ ਹਰਮੋਨੀਅਮ ਵਜਾਉਂਦੇ ਰਹਿੰਦੇ ਨੇ ਜਾਂ ਫਿਰ ਗੱਲਾਂ ਕਰੀ ਜਾਣਗੇ। ਸ਼ਸ਼ੀ ਦੀ ਗ਼ੈਰ-ਹਾਜ਼ਰੀ ਵਿਚ ਉਸਦੀ ਕਲਾਸ ਵਿਚ ਇਕ ਦਿਨ ਇਕ ਸਿੰਗਰ ਜਿਹੀ ਕਿਸਮ ਦਾ ਮੁੰਡਾ ਕਰਾਂਤੀ ਨੂੰ ਪਰਪੋਜ਼ ਕਰ ਬੈਠਾ। ਉਸਨੇ ਉਸਨੂੰ ਇਸ ਤਰ੍ਹਾਂ ਚੁੱਪ ਕਰਾ ਦਿੱਤਾ ਜਿਵੇਂ ਇਹ ਉਸਦੇ ਕਰਨ ਸੁਣਨ ਵਾਲੀਆਂ ਗੱਲਾਂ ਹੀ ਨਹੀਂ ਹੁੰਦੀਆਂ। ਅਸਲ ਵਿਚ ਪਤਾ ਨਹੀਂ ਕੀ ਕਿਹਾ ਹੋਊ, ਮੈਨੂੰ ਤਾਂ ਪੈਸਿਵ ਵਾਇਸ ਵਿਚ ਮੋਟੀ ਜਿਹੀ ਗੱਲ ਹੀ ਪਤਾ ਲੱਗੀ ਹੈ।

ਸ਼ਸ਼ੀ ਵਿਗੜਿਆ ਹੋਇਆ ਬਾਣੀਆ। ਵਿਦਿਆਰਥੀਆਂ ਨਾਲ ਦੋਸਤਾਂ ਵਾਂਗ ਵਰਤਦੈ।

"ਕੁੜੀਏ ਦੇਖ ਲੈ, ਤੈਨੂੰ ਇਹੋ ਜਿਹਾ ਮੁੰਡਾ ਦੀਵਾ ਲੈਕੇ ਨੀਂ ਥਿਆਉਣਾ। ਘਰਦਿਆਂ ਦੀਆਂ ਤੇਰਿਆਂ ਦੀਆਂ ਜੁੱਤੀਆਂ ਘਸ ਜਾਣੀਆਂ ਨੇ...ਫੇਰ ਵੀ ਉਹਨਾਂ ਨੂੰ ਪਾਠੀ ਮੁੰਡਾ ਹੀ ਲੱਭਣੈ।"

ਸਿਮਰਨ ਜਾਂ ਕਰਾਂਤੀ ਭਾਟੜਿਆਂ ਦੀ ਕੁੜੀ ਐ। ਉਸਦਾ ਬਾਪ ਪਾਠੀ ਐ। ਭਰਾ ਦੋਵੇਂ ਡੱਗੀ ਲਾਉਂਦੇ ਨੇ।

"ਸਰ ਮੈਨੂੰ ਤਾਂ ਪਾਵੇਲ ਸਰ ਚੰਗੇ ਲਗਦੇ ਨੇ...", ਕਰਾਂਤੀ ਨੀਵੀਂ ਪਾਈ ਹੀ ਜੁਆਬ ਦਿੰਦੀ ਹੈ।

"ਉਹ ਤਾਂ ਮੈਰਿਡ ਐ?" ਹੈਰਾਨ ਹੋਇਆ ਸ਼ਸ਼ੀ ਗੱਲ ਛੱਡਣੀ ਨਹੀਂ ਚਾਹੁੰਦਾ।

"ਇਸ ਗੱਲ ਨਾਲ ਕੀ ਫ਼ਰਕ ਪੈਂਦੈ", ਕੁੜੀ ਨਿਝੱਕ ਕਹਿ ਦਿੰਦੀ ਹੈ।

ਮੈਂ ਸ਼ਸ਼ੀ ਦੀਆਂ ਗੱਲਾਂ ਸੁਣਕੇ ਪਹਿਲਾਂ ਤਾਂ ਹੈਰਾਨ ਹੁੰਦਾ ਹਾਂ। ਮੈਨੂੰ ਵੀ ਕੋਈ ਪਿਆਰ ਕਰਦੈ? ਮਨ ਵਿਚ ਖ਼ੁਸ਼ੀ ਦੇ ਲੱਡੂ ਫੁੱਟਦੇ ਹਨ। ਜਿੱਤ ਦਾ ਅਹਿਸਾਸ ਹੁੰਦਾ ਹੈ। ਮਰਦਾਨਗੀ ਸੰਪੂਰਨ ਹੋਈ ਜਾਪਦੀ ਹੈ। ਕੁਝ ਪਲਾਂ ਬਾਅਦ ਹੀ ਮਨ ਡਰ ਦੇ ਅਹਿਸਾਸਾਂ ਵਿਚ ਘਿਰ ਜਾਂਦਾ ਹੈ। ਮਨ ਵਿਚ ਅਮਨ, ਸੋਫੀਆ, ਪ੍ਰਿੰਸੀਪਲ, ਨੌਕਰੀ, ਪਤਾ ਨਹੀਂ ਕੀ-ਕੀ ਖਲਤ-ਮਲਤ ਹੋ ਜਾਂਦਾ ਹੈ। ਜੁੱਤੀਆਂ ਦਾ ਹਾਰ ਪਤਾ ਨਹੀਂ ਕਿੱਥੋਂ ਆ ਲਟਕ ਜਾਂਦੈ।

ਸੋਚਾਂ ਪਹਾੜੀ ਸੜਕ ਵਰਗੀਆਂ ਬਣ ਜਾਂਦੀਆਂ ਹਨ। ਕਿਤੇ ਖ਼ੂਬਸੂਰਤ ਦ੍ਰਿਸ਼ ਉਭਰਦੇ ਹਨ,



ਧਰਤੀ ਦੀ ਉੱਚੀ-ਨੀਵੀਂ ਸੁੰਦਰਤਾ, ਆਸਮਾਨ ਛੂੰਹਦੀਆਂ ਉਚਾਈਆਂ, ਹਰੀ ਭਰੀ ਪ੍ਰਕਿਰਤੀ, ਰੁਮਕਦੀ ਹਵਾ। ਕਿਤੇ ਮਨ ਨੂੰ ਹੈਰਾਨ ਕਰਦੀ ਕੁਦਰਤ ਦੀ ਨੰਗੀ ਸੁੰਦਰਤਾ। ਵਿਸਮਾਦੀ ਆਨੰਦ। ਕਿਤੇ ਡੂੰਘੀਆਂ ਖੱਡਾਂ, ਸਾਹ ਸੁਕਾ ਦੇਣ ਵਾਲੇ ਦ੍ਰਿਸ਼, ਭਿਆਨਕ ਮੋੜ।

ਮੋੜ 'ਤੇ ਆਕੇ ਮੇਰੀਆਂ ਸੋਚਾਂ ਦੀ ਗੱਡੀ ਰੁਕ ਜਾਂਦੀ ਹੈ।

ਕਰਾਂਤੀ ਤੋਂ ਇਕ ਫਾਸਲੇ 'ਤੇ ਵਿਚਰਨ ਦਾ ਫੈਸਲਾ ਕਰਦਾ ਹਾਂ।

ਘਰੇ ਪਹੁੰਚਕੇ ਸਹਿਜ ਰਹਿਣ ਦਾ ਯਤਨ ਕਰਦਾ ਹਾਂ; ਫਿਰ ਵੀ ਅਮਨ ਦੀ ਹਰ ਤੱਕਣੀ, ਹਰ ਸਵਾਲ ਕੋਈ ਘੋਖ ਕਰਦਾ ਪ੍ਰਤੀਤ ਹੁੰਦਾ ਹੈ। ਬੰਦਾ ਕਿੰਨਾ ਸੱਚਾ ਹੁੰਦੈ!

"ਪਾਵੇਲ ਅੱਜ ਬਾਜ਼ਾਰ ਚੱਲੀਏ ਸ਼ੌਪਿੰਗ ਕਰਨ...", ਅਮਨ ਚਾਹ ਪਿਲਾਉਣ ਤੋਂ ਬਾਅਦ ਸੁਲਾਹ ਮਾਰਦੀ ਹੈ।

ਮੈਨੂੰ ਪਤੈ ਇਸਦੀ ਮੰਮੀ ਪੈਸੇ ਦੇਕੇ ਗਈ ਹੋਣੀ ਐ। ਉਹ ਅੱਗੇ ਵੀ ਦੇ ਜਾਂਦੀ ਐ। ਮੈਨੂੰ ਬੁਰਾ ਤਾਂ ਬਹੁਤ ਲਗਦੈ ਪਰ ਮੈਂ ਰੋਕਦਾ ਨੀ। ਇਹਨੇ ਜਾਂ ਉਹਨੇ ਰੁਕਣਾ ਵੀ ਨਹੀਂ। ਨਾਲੇ ਮੈਂ ਕਿੱਥੋਂ ਦੇਊਂ? ਮੇਰੀ ਤਨਖਾਹ ਨਾਲ ਤਾਂ ਨੂਣ-ਤੇਲ ਹੀ ਮਸਾਂ ਚਲਦੈ। ਇਹਦੇ ਤੇ ਸੋਫੀਆ ਦੇ ਕੱਪੜਿਆਂ ਦੇ ਪੈਸੇ ਪਿੱਪਲ ਮਾਜਰੇ ਤੋਂ ਹੀ ਆਉਂਦੇ ਨੇ। "ਦਾਰੂ ਤੇ ਚਿਕਨ ਮੇਰੇ ਪੱਲਿਉਂ", ਅਮਨ ਲਾਲਚ ਦਿੰਦੀ ਹੈ।

ਮੈਂ ਉਹਨੂੰ ਕਹਿਣਾ ਚਾਹੁੰਦਾ ਹਾਂ-ਤੇਰੇ ਪੱਲਿਉਂ ਕਿਵੇਂ ਹੋਏ? ਤੇਰੇ ਪੇਕਿਆਂ ਦੇ ਪੱਲਿਉਂ ਹੋਏ। ਪਰ ਮੈਂ ਕਹਿੰਦਾ ਨਹੀਂ। ਇਹ ਮਸਲਾ ਵੀ ਲੜਾਈ ਦਾ ਕਾਰਨ ਬਣਦਾ ਰਿਹਾ ਹੈ। ਇਸਦੇ ਪੇਕੇ ਕੋਈ ਪੀਂਦਾ ਨਹੀਂ। ਜਦੋਂ ਮੈਂ ਜਾਣਾਂ ਇਹਦੇ ਬਾਪ ਨੇ ਨੌਕਰ ਨੂੰ ਭੇਜਕੇ ਪਿੰਡ ਦੇ ਠੇਕੇ ਤੋਂ ਸੰਤਰਾ ਮਾਰਕਾ ਮੰਗਾ ਲੈਣੀ। ਮੈਂ ਮੇਜ਼ 'ਤੇ ਪਈ ਬੋਤਲ ਦੇਖਕੇ ਅੰਦਰ ਅੰਦਰ ਵਿਸ ਘੋਲਣੀ।

"ਨਾਭੇ ਦੀ ਬੰਦ ਬੋਤਲ ਇਸੇ ਨੂੰ ਕਹਿੰਦੇ ਹੁੰਦੇ ਸੀ, ਮੇਰਾ ਖਿਆਲ ਐ", ਇਸਦੇ ਪਾਪਾ ਨੇ ਕਹਿਣਾਂ।

ਮੈਂ ਹੋਰ ਖਿਝ ਜਾਣਾਂ। ਸਾਲਿਓ ਮੈਂ ਪ੍ਰੋਫੈਸਰ ਲੱਗਿਆ ਹੋਇਆਂ। ਮੈਂ ਕਦੇ ਇਸ ਦਾਰੂ ਦੇ ਨੇੜਿਓਂ ਵੀ ਨੀਂ ਲੰਘਿਆ। ਅਮਨ ਕੋਲ ਸ਼ਿਕਾਇਤ ਕੀਤੀ ਤਾਂ ਇਹ ਕਹਿੰਦੀ ਕਿ ਇਹਨਾਂ ਨੂੰ ਕੀ ਪਤਾ ਕਿਹੜੀ ਚੰਗੀ ਹੁੰਦੀ ਐ।

"ਡਾਕਟਰ ਸਾਹਬ ਚੱਲੀਏ ਜੀ?" ਅਮਨ ਰਿਹਾੜ ਜਿਹੀ ਕਰਦੀ ਹੈ।

ਡਾਕਟਰ ਸਾਹਬ ਇਹ ਮੈਨੂੰ ਕਾਰ ਆਉਣ ਤੋਂ ਬਾਅਦ ਹੀ ਕਹਿਣ ਲੱਗੀ ਹੈ। ਕਾਰ ਆਉਣ ਨਾਲ ਕਈ ਕੁਝ ਬਦਲਿਆ ਹੈ। ਮਾੜੀ ਦੁਕਾਨ ਤੋਂ ਸੌਦੇ ਨਹੀਂ ਲੈਣੇ। ਮਾੜੇ ਢਾਬੇ 'ਤੇ ਨਹੀਂ ਰੁਕਣਾ। ਮਾੜੇ ਕੱਪੜੇ ਨਹੀਂ ਪਾਉਣੇ।

"ਤੁਸੀਂ ਜਾ ਆਉ। ਆਟੋ ਲੈ ਲਿਉ ਬਾਜ਼ਾਰ ਤਕ।"

"ਆਟੋ ਤਾਂ ਮੈਂ ਊਂਈ ਨੀ ਲੈਂਦੀ। ਆਟੋ ਦੀ ਸਵਾਰੀ ਕੋਈ ਸਵਾਰੀ ਐ।"

ਅਸੂਲੀ ਤੌਰ 'ਤੇ ਭਾਵੇਂ ਕਿਵੇਂ ਵੀ ਹੋਵੇ ਪਰ ਉਸਦੀ ਇਹ ਗੱਲ ਮੈਨੂੰ ਚੰਗੀ ਲਗਦੀ ਹੈ।

ਅਜਿਹੀਆਂ ਗੱਲਾਂ ਉਸ ਵਿਚ ਸਰੀਰਕ ਆਕਰਸ਼ਣ ਪੈਦਾ ਕਰਦੀਆਂ ਹਨ।

"ਜਿੰਨੀ ਮੈਂ ਸੋਹਣੀ ਆਂ ਕੋਈ ਹੋਰ ਹੋਵੇ ਪੈਰ ਧੋ ਧੋ ਪੀਵੇ।"

ਗੱਲ ਭਾਵੇਂ ਉਸਨੇ ਐਵੇਂ ਆਖੀ ਹੈ ਪਰ ਮੈਨੂੰ ਇਸਦੇ ਕਈ ਕਈ ਅਰਥ ਦਿਸਦੇ ਹਨ। ਜਾਣੀ ਮੈਂ ਸੋਹਣਾ ਨਹੀਂ ਉਨਾ। ਇਹਨੂੰ ਆਪਣੇ ਸੋਹਣੇਪਣ 'ਤੇ ਬਹੁਤ ਮਾਣ ਐ। ਮੇਰੇ ਮਾਮੂਲੀ ਜਿਹੇ ਸਾਂਵਲੇ ਰੰਗ ਨੂੰ ਇਹ ਗੁੱਸੇ ਵਿਚ ਆਈ ਕਾਲਾ ਕਹਿ ਜਾਂਦੀ ਹੈ। ਜਾਂ ਕਈ ਵਾਰ ਮੇਰੇ ਹੱਥ ਕੋਲ ਅਪਣਾ ਹੱਥ ਰੱਖਕੇ ਆਖੂ, "ਦੇਖਿਓ ਜੀ ਮੇਰਾ ਰੰਗ ਕਿੰਨਾ ਫੇਅਰ ਐ।" ...ਇਹਨਾਂ ਸ਼ਬਦਾਂ ਦਾ ਲਕਸ਼ਣਾ ਸ਼ਬਦ ਸ਼ਕਤੀ ਮੁਤਾਬਕ ਕੋਈ ਹੋਰ ਅਰਥ ਨਿਕਲਦੈ। ਮਤਲਬ ਤੇਰੇ ਹੱਥ ਜ਼ਿਆਦਾ ਕਾਲੇ ਐ। ਮਤਲਬ...। "ਮੈਂ ਤੈਨੂੰ ਕਾਰ ਸਿਖਾ ਦੇਣੀ ਐ...ਫਿਰ ਆਪੇ ਜਾਂਦੀ ਰਿਹਾ ਕਰੀਂ", ਮੇਰੀ ਗੱਲ ਸੁਣਕੇ ਸੋਫੀਆ ਟੱਪਣ ਲੱਗ ਜਾਂਦੀ ਹੈ, "ਆਹਾ ਜੀ ਮੰਮੀ ਕਾਲ ਤਲਾਊਗੀ, ਫੇਲ ਅਸੀਂ ਲੋਂਜ ਮਾਰਪੀਟ ਜਾਇਆ ਤਰਾਂਗੇ।"

ਉਂਝ ਮੈਂ ਇਹ ਖ਼ਤਰਾ ਮੁੱਲ ਨਹੀਂ ਲੈਣ ਲੱਗਾ। ਕਾਰ ਸਿੱਖਣ ਨਾਲ ਤਾਂ ਜਨਾਨੀਆਂ ਨੂੰ ਫੰਘ ਨਿਕਲ ਆਉਂਦੇ ਨੇ। ਇਸ ਡਰ ਵਿਚੋਂ ਹੀ ਮੈਂ ਬਾਜ਼ਾਰ ਜਾਣ ਦਾ ਫੈਸਲਾ ਲੈ ਲੈਂਦਾ ਹਾਂ। ਪਹਿਲਾਂ ਅਮਨ ਤਿਆਰ ਹੁੰਦੀ ਹੈ। ਫਿਰ ਸੋਫੀਆ ਦੇ ਕੱਪੜੇ ਬਦਲਦੀ ਹੈ। ਤੁਰਨ ਤੋਂ ਪਹਿਲਾਂ ਮੇਰੀ ਤਿਆਰੀ ਦਾ ਜਾਇਜ਼ਾ ਲੈਂਦੀ ਹੈ।

ਬਾਜ਼ਾਰ ਵਿਚ ਮੈਨੂੰ ਕੋਈ ਦੁਕਾਨਦਾਰ ਪਸੰਦ ਨਹੀਂ ਆਉਂਦਾ। ਹੋਰ ਅੱਗੇ ਹੋਰ ਅੱਗੇ ਤੋਰੀ ਜਾਂਦਾ ਹਾਂ। ਵੱਡੇ-ਵੱਡੇ ਕਾਊਂਟਰਾਂ ਦੇ ਪਿੱਛੇ ਬੈਠੇ ਦੁਕਾਨਦਾਰ ਮੈਨੂੰ ਡਕੈਤਾਂ ਦਾ ਸੁਧਰਿਆ ਰੂਪ ਜਾਪਦੇ ਹਨ। ਉਹਨਾਂ ਦੀ 'ਜੀ ਆਇਆਂ ਨੂੰ' ਕਹਿਣ ਵਾਲੀ ਮੁਸਕਰਾਹਟ ਮੈਨੂੰ ਇਹ ਕਹਿੰਦੀ ਜਾਪਦੀ ਹੈ, 'ਆਓ ਜੀ ਆਪਣੇ ਕੱਪੜੇ ਲੁਹਾਓ...ਅਸੀਂ ਕਾਹਦੇ ਖਾਤਰ ਹਾਂ ਪਾਤਸ਼ਾਹੋ।' ਮੈਂ ਅਮਨ ਨੂੰ ਇਹ ਗੱਲ ਦੱਸ ਦਿੰਦਾ ਹਾਂ।

"ਤੁਸੀਂ ਜੀ ਆਪਣੀ ਕਾਮਰੇਡੀ ਆਪਣੇ ਕੋਲ ਰੱਖੋ", ਉਹ ਕਹਿੰਦੀ ਹੈ। ਮੈਂ ਚੁੱਪ ਕਰਕੇ ਇਕ ਸ਼ੋਅ ਰੂਮ ਵਿਚ ਉਸਦੇ ਪਿੱਛੇ-ਪਿੱਛੇ ਦਾਖਲ ਹੋ ਜਾਂਦਾ ਹਾਂ। ਇਹ ਸੂਟ ਦੇਖੀ ਜਾਂਦੀ ਹੈ। ਵਿਚ-ਵਿਚ ਮੈਨੂੰ ਪੁੱਛੀ ਜਾਂਦੀ ਐ, "ਦੇਖੋ ਜੀ ਇਹ ਪ੍ਰਿੰਟ ਠੀਕ ਐ ?"

"ਠੀਕ ਏ ਹੋਊ...ਇਕੋ ਜਿਹੇ ਹੀ ਹੁੰਦੇ ਨੇ ਸਾਰੇ...।"

"ਇਕੋ ਜਿਹੇ ?" ਇਹ ਹੱਸ ਪੈਂਦੀ ਹੈ, "ਸਾਰੇ ਇਕੋ ਜਿਹੇ ਕਿਵੇਂ ਹੋਗੇ ਡਾਕਟ' ਸਾਹਬ ?" ਡਾਕਟਰ ਸਾਹਬ ਇਹ ਦੁਕਾਨਦਾਰ ਨੂੰ ਸੁਣਾਉਣ ਲਈ ਆਖਦੀ ਹੈ।

ਸੂਟ ਪੜਵਾਕੇ ਇਹ ਇਕ ਹੋਰ ਦੁਕਾਨ ਵਿਚ ਲੈ ਵੜਦੀ ਹੈ। ਕਿੰਨਾ ਹੀ ਨਿਕ-ਸੁਕ ਕੱਢ-ਕੱਢ ਰੱਖੀ ਜਾਂਦੀ ਹੈ। ਇਸਦੀਆਂ ਇਹੋ ਜਿਹੀਆਂ ਆਦਤਾਂ ਦੇਖਕੇ ਮੈਨੂੰ ਕਿਸੇ ਦੀ ਆਖੀ ਇਕ ਗੱਲ ਯਾਦ ਆ ਜਾਂਦੀ ਹੈ-ਜਿਉਂ ਜਿਉਂ ਬਾਜ਼ਾਰ ਸਾਡੇ ਘਰ ਵਿਚ ਵੜਦਾ ਜਾਂਦਾ, ਤਿਉਂ ਤਿਉਂ ਮੈਂ ਘਰੋਂ ਬਾਹਰ ਨਿਕਲਦਾ ਜਾਨਾਂ।

ਘਰ ਮੁੜਦਿਆਂ ਮੈਂ ਇਸਨੂੰ ਏਨੇ ਪੈਸੇ ਖਰਚਣ ਦਾ ਕਾਰਨ ਪੁੱਛਦਾ ਹਾਂ। "ਇਉਂ ਕਰਨ ਨਾਲ ਜੀ ਮੈਂ ਟੈਨਸ਼ਨ ਤੋਂ ਬਚੀ ਰਹਿੰਦੀ ਆਂ। ਨੌਕਰੀ ਦਾ ਪਤਾ ਨਹੀਂ ਕਦੋਂ ਕੁਸ਼ ਬਣੂੰ! ਸਰਕਾਰ ਵੀ ਨੀਂ ਪੋਸਟਾਂ ਕੱਢਦੀ।"

ਹਨੇਰਾ ਹੋ ਚੁੱਕੈ। ਇਹ ਮੈਨੂੰ ਪੈਸੇ ਦੇ ਕੇ ਦਾਰੂ ਲਿਆਉਣ ਲਈ ਆਖਦੀ ਹੋਈ ਘਰੇ ਬੈਠਕੇ ਪੀਣ ਲਈ ਪ੍ਰੇਰਦੀ ਹੈ। ਮੈਂ ਨਾ ਇਸਤੋਂ ਪੈਸੇ ਲੈਂਦਾ ਹਾਂ ਤੇ ਨਾ ਹੀ ਘਰੇ ਬੈਠਕੇ ਪੀਣ ਲਈ ਮੰਨਦਾ ਹਾਂ। ਇਸਦੇ ਰੋਕਦੇ-ਰੋਕਦੇ ਵੀ ਘਰੋਂ ਬਾਹਰ ਨਿਕਲ ਜਾਂਦਾ ਹਾਂ।

ਗੁਰਬੀਰ ਦੇ ਘਰੋਂ ਖਾਸਾ ਹਨੇਰਾ ਹੋਏ ਮੁੜਦਾ ਹਾਂ।

"ਰੋਟੀ ਲਿਆਉ...।"

"ਹੁਣ ਰੋਟੀ ਵੀ ਉੱਥੇ ਹੀ ਖਾ ਆਉਂਦੇ ? ਮੇਰੇ ਤੋਂ ਨਹੀਂ ਪਰੋਸੀ ਜਾਂਦੀ। ਆਪੇ ਪਾਕੇ ਖਾਲੋ।" ਇਹ ਪਾਸਾ ਵੱਟ ਕੇ ਪੈ ਜਾਂਦੀ ਹੈ। ਇਸਦੀ ਲੰਮੀ ਗੁੱਤ ਮੈਨੂੰ ਸੱਪ ਵਾਂਗ ਫੁੰਕਾਰੇ ਮਾਰਦੀ ਜਾਪਦੀ ਹੈ। ਗੁੱਸਾ ਮੈਨੂੰ ਹਨੇਰੀ ਵਾਂਗ ਚੜ੍ਹਦਾ ਹੈ। ਮੈਂ ਗੁੱਤ ਤੋਂ ਫੜਕੇ ਇਸਨੂੰ ਬੈਠੀ ਕਰ ਲੈਂਦਾ ਹਾਂ।

"ਨ੍ਹਾ ਤੂੰ ਭੈਣ...ਮੈਨੂੰ ਰੋਟੀ ਵੀ ਨ੍ਹੀ ਪਾਕੇ ਦੇ ਸਕਦੀ...ਚੱਲ ਨਿਕਲ ਘਰੋਂ ਬਾਹਰ। ਤੈਨੂੰ ਤਾਂ ਪੱਕੀ ਨੌਕਰੀ ਵਾਲੇ ਨਾਲ ਤੋਰਾਂ ਮੈਂ...", ਇਹ ਖੜ੍ਹੀ ਹੋ ਜਾਂਦੀ ਹੈ। ਅੱਗ ਵਰਸਾਉਂਦੀਆਂ ਨਜ਼ਰਾਂ ਨਾਲ ਮੇਰੇ ਵੱਲ ਝਾਕਦੀ ਹੈ। ਮੈਨੂੰ ਹੋਰ ਚੀਹ ਚੜ੍ਹ ਜਾਂਦੀ ਹੈ।

"ਚੱਲ ਨਿਕਲ ਘਰੋਂ ਬਾਹਰ", ਮੈਂ ਇਸਨੂੰ ਧੂੰਹਦਾ ਹੋਇਆ ਗੇਟ ਵੱਲ ਲੈ ਤੁਰਦਾ ਹਾਂ। ਇਹ ਸ਼ਾਇਦ ਗੁਆਂਢੀਆਂ ਨੂੰ ਤਮਾਸ਼ਾ ਦਿਖਾਉਣ ਤੋਂ ਡਰਦੀ ਹੈ। ਬੋਲਦੀ ਨਹੀਂ। ਚੁੱਪ-ਚਾਪ ਬਾਹਰ ਨਿਕਲਕੇ ਖੜ੍ਹ ਜਾਂਦੀ ਹੈ। ਮੈਂ ਕੁੰਡਾ ਲਾਉਣ ਲਗਦਾ ਹਾਂ।...ਇਹਨੂੰ ਬਾਹਰ ਖੜ੍ਹੀ ਦੇਖਕੇ ਮੇਰਾ ਗੁੱਸਾ ਮੂਤ ਦੀ ਝੱਗ ਵਾਂਗ ਬੈਠਣ ਲਗਦਾ ਹੈ। ਮਨ ਵਿਚ ਤਰਸ ਪੈਦਾ ਹੁੰਦਾ ਹੈ। ਜੀਅ ਕਰਦੈ ਮੈਨੂੰ ਕੁੰਡਾ



ਲਾਉਂਦੇ ਨੂੰ ਰੋਕੇ। ਮੈਂ ਅੰਦਰ ਨੂੰ ਮੁੜਨ ਲਗਦਾਂ ਤਾਂ ਇਹ ਦੱਬੀ ਆਵਾਜ਼ ਵਿਚ ਕਹਿੰਦੀ ਹੈ, "ਜਲੂਸ ਨਾ ਕੱਢੋ...ਗੇਟ ਖੋਲ੍ਹੋ।"

ਮੈਂ ਉਨ੍ਹੀਂ ਪੈਰੀਂ ਮੁੜ ਕੇ ਇਸਨੂੰ ਅੰਦਰ ਕਰਦਾ ਹਾਂ। ਰਸੋਈ ਵਿਚ ਜਾਕੇ ਇਕ ਪੈੱਗ ਹੋਰ ਲਾਉਂਦਾ ਹਾਂ।

"ਨਾ ਮੈਂ ਕਿਉਂ ਘਰੋਂ ਬਾਹਰ ਨਿਕਲਾਂ ? ਘਰ ਵਿਚ ਥੋੜਾ ਹੈ ਕੀ ? ਕਾਰ ਮੇਰੀ, ਫਰਨੀਚਰ ਮੇਰਾ। ਸਾਰਾ ਕੁਝ ਮੇਰਾ। ਕਿਰਾਇਆ ਮੈਂ ਆਪੇ ਭਰਦੂੰ। ਤੁਸੀਂ ਨਿਕਲੋ ਬਾਹਰ", ਗੱਲ ਪੂਰੀ ਕਰਕੇ ਇਹ ਹੁਬਕੀਂ-ਹੁਬਕੀਂ ਰੋਣ ਲੱਗ ਜਾਂਦੀ ਹੈ।

ਮੈਂ ਖੜ੍ਹਾ-ਖੜ੍ਹਾ ਇਸਨੂੰ ਦੇਖਦਾ ਰਹਿਨਾਂ। ਫਿਰ ਚੁੱਪ-ਚਾਪ ਬਾਹਰ ਨੂੰ ਤੁਰ ਪੈਂਦਾ ਹਾਂ। ਅਜੇ ਮੈਂ ਗੇਟ ਲੰਘਕੇ ਦਸ ਕੁ ਕਦਮ ਹੀ ਆਇਆ ਹਾਂ ਕਿ ਇਹ ਪਿੱਛੇ ਭੱਜੀ ਆਉਂਦੀ ਹੈ। "ਕਿਉਂ ਥੋਨੂੰ ਕਮਲ ਕੁੱਦਿਐ, ਚਲੋ ਅੰਦਰ", ਮੈਂ ਮੁੜ ਪੈਂਦਾ ਹਾਂ।

ਸਾਰੀ ਰਾਤ ਇਹ ਮੇਰੀ ਛਾਤੀ 'ਤੇ ਬਾਂਹ ਰੱਖ ਕੇ ਪਈ ਰਹਿੰਦੀ ਹੈ।

ਅਗਲੇ ਦਿਨ ਕਰਾਂਤੀ ਮੈਨੂੰ ਉਸ ਦਿਨ ਵਰਗੀ ਲਗਦੀ ਹੈ ਜਿਹੜਾ ਕਿਸੇ ਉਦਾਸ ਰਾਤ ਤੋਂ ਬਾਅਦ ਆਉਂਦਾ ਹੈ। ਉਹ ਰੋਜ਼ ਵਾਂਗ ਉੱਥੇ ਹੀ ਖੜ੍ਹੀ ਹੈ ਜਿੱਥੇ ਮੈਂ ਰੋਜ਼ ਆਪਣੇ ਸਕੂਟਰ 'ਤੇ ਕਾਲਿਜ ਵਿਚ ਦਾਖਲ ਹੁੰਦਾ ਹਾਂ। ਪਰਮਾਨੈਂਟ ਪ੍ਰੋਫੈਸਰਾਂ ਦੀਆਂ ਕਾਰਾਂ ਕੋਲ ਸਕੂਟਰ ਖੜ੍ਹਾ ਕਰਕੇ ਮੈਂ ਲੌਕ ਕਰਦਾ ਹਾਂ। ਉਸਦੀ ਸਤਿ ਸ੍ਰੀ ਅਕਾਲ ਨੂੰ ਚਾਬੀ ਦੇ ਨਾਲ ਹੀ ਦਿਲ ਉਤਲੀ ਜੇਬ ਵਿਚ ਸੰਭਾਲ ਲੈਂਦਾ ਹਾਂ।

ਤੀਜੇ ਪੀਰੀਅਡ ਚਾਹ ਪੀਂਦਿਆਂ ਪ੍ਰੋ: ਸਿੰਗਲਾ ਇਕ ਟੀਚਰ ਦੁਆਰਾ ਸਕੂਲ ਦੀ ਨਬਾਲਗ਼ ਕੁੜੀ ਨਾਲ ਮੂੰਹ ਕਾਲਾ ਕਰਨ ਦੀ ਖ਼ਬਰ ਪਤਾ ਨਹੀਂ ਕਿਉਂ ਉੱਚੀ-ਉੱਚੀ ਪੜ੍ਹਕੇ ਸਭ ਨੂੰ ਸੁਣਾਉਣ ਲਗਦਾ ਹੈ। ਅਚਾਨਕ ਸਾਹਮਣੇ ਲਾਅਨ ਵਿਚ ਖੜ੍ਹੀ ਕਰਾਂਤੀ ਦੇ ਦਿਮਾਗ਼ ਵਿਚ ਫਿਰਦੇ ਅਹਿਸਾਸ ਮੈਨੂੰ ਦਿਖਾਈ ਦੇਣ ਲਗਦੇ ਹਨ। ਉਸਦਾ ਦਿਮਾਗ਼ ਏਨਾ ਟਰਾਂਸਪੇਰੈਂਟ ਹੋ ਜਾਂਦਾ ਹੈ ਕਿ ਮੈਂ ਡਰ ਜਾਂਦਾ ਹਾਂ। ਇਕ ਦੋ ਕੁ ਇੰਚ ਦਾ ਪਾਵੇਲ ਉਸਦੇ ਦਿਮਾਗ਼ ਵਿਚ ਬੈਠਾ ਹੈ। ਮੈਂ ਉਸਨੂੰ ਕਿਵੇਂ ਬਾਹਰ ਕੱਢਾਂ।

ਮੇਰੇ ਆਲੇ ਦੁਆਲੇ ਬੈਠੇ ਪ੍ਰੋਫੈਸਰ ਮੇਰੇ ਵੱਲ ਹੋਰ ਤਰ੍ਹਾਂ ਦੀਆਂ ਨਜ਼ਰਾਂ ਨਾਲ ਦੇਖਣ ਲਗਦੇ ਹਨ। ਫਿਰ ਜੁੱਤੀਆਂ ਦਾ ਹਾਰ ਮੇਰੇ ਸਾਹਮਣੇ ਲਟਕ ਜਾਂਦਾ ਹੈ। ਬੜੀ ਮੁਸ਼ਕਲ ਨਾਲ ਮੈਂ ਆਪਣੇ ਮੂੰਹੋਂ ਨਿਕਲਣ ਲੱਗੀ ਇਕ ਫਿਲਮੀ ਜਿਹੀ ਚੀਕ ਰੋਕਦਾ ਹਾਂ।

ਅਸਲ ਵਿਚ ਮੇਰੇ ਵੱਲ ਤਾਂ ਕੋਈ ਵੀ ਨਹੀਂ ਦੇਖ ਰਿਹਾ। ਪ੍ਰੋ: ਸਿੰਗਲਾ ਖ਼ਬਰ ਪੂਰੀ ਕਰਨ ਲੱਗੇ ਹੋਏ ਹਨ। ਪਤਾ ਨਹੀਂ ਕਿਹੋ ਜਿਹੀ ਮਾਨਸਿਕਤਾ ਹੈ। ਮੈਂ ਤਾਂ ਇਹੋ ਜਿਹੀ ਖ਼ਬਰ ਵਾਲਾ ਅਖ਼ਬਾਰ ਹੀ ਪਾੜ ਦਿਆਂ।

ਕਾਲਿਜ ਵਿਚ ਵਿਚਰਦਿਆਂ ਮੈਂ ਕਰਾਂਤੀ ਸਾਹਮਣੇ ਇੰਝ ਹੀ ਜ਼ਾਹਰ ਕਰਦਾ ਹਾਂ ਜਿਵੇਂ ਸ਼ਸ਼ੀ ਨੇ ਮੈਨੂੰ ਕੁਝ ਵੀ ਨਹੀਂ ਦੱਸਿਆ। ਉਹ ਵੀ ਇੰਝ ਹੀ ਜ਼ਾਹਰ ਕਰਦੀ ਹੈ ਜਿਵੇਂ ਉਸਨੇ ਸ਼ਸ਼ੀ ਨੂੰ ਕੁਝ ਵੀ ਨਹੀਂ ਦੱਸਿਆ। ਜਿਵੇਂ ਸਾਰਾ ਕੁਝ ਪਹਿਲਾਂ ਵਾਂਗ ਹੀ ਹੈ।

ਪਰ ਸਾਰਾ ਕੁਝ ਪਹਿਲਾਂ ਵਾਂਗ ਨਹੀਂ ਚੱਲ ਰਿਹਾ। ਅਸੀਂ ਦੋਵੇਂ ਇਕ-ਦੂਜੇ ਨੂੰ ਲੁਕ-ਲੁਕ ਕੇ ਦੇਖਦੇ ਰਹਿੰਦੇ ਹਾਂ।

ਸਮਾਂ ਬੀਤਦਾ ਜਾ ਰਿਹਾ ਹੈ। ਮੈਂ ਮੁਹੱਬਤ ਵਿਹੂਣੀ ਜ਼ਿੰਦਗੀ ਜੀਅ ਰਿਹਾ ਹਾਂ। ਜ਼ਿੰਦਗੀ ਦੇ ਸੱਠ ਪੈਂਹਟ ਸਾਲਾਂ ਨੂੰ ਦਿਨਾਂ ਵਿਚ ਵੰਡਕੇ ਦੇਖਦਾ ਹਾਂ। ਚੌਵੀ-ਪੱਚੀ ਹਜ਼ਾਰ ਦਿਨ ਬਣਦੇ ਹਨ। ਫਿਰ ਇਹਨਾਂ ਨੂੰ ਰੁਪਈਆਂ ਵਿਚ ਬਦਲਕੇ ਦੇਖਦਾ ਹਾਂ। ਏਨੇ ਦਾ ਤਾਂ ਸਕੂਟਰ-ਮੋਟਰਸਾਈਕਲ ਵੀ ਨੀਂ ਆਉਂਦਾ। ਅੱਧੇ ਕੁ ਦਿਨ ਹੰਢਾ ਚੁੱਕਿਆ ਹਾਂ। ਬਾਰਾਂ ਤੇਰਾ ਹਜ਼ਾਰ ਦਿਨ ਬਾਕੀ ਹਨ। ਮੈਨੂੰ ਟਾਈਮ ਬੰਬ ਵਾਲੀ ਘੜੀ ਦੀ ਸੂਈ ਅੱਗੇ ਵਧਦੀ ਦਿਸਦੀ ਹੈ।

ਕਰਾਂਤੀ ਤੇ ਮੈਂ ਦਰਿਆ ਦੇ ਆਹਮੋ-ਸਾਹਮਣੇ ਖੜ੍ਹੇ ਕਿਨਾਰਿਆਂ ਵਾਂਗ ਹਾਂ। ਵਿਚਕਾਰ ਕਾਲਿਜ

ਦੀ ਜ਼ਿੰਦਗੀ, ਕੱਚੀ ਨੌਕਰੀ, ਇੱਜ਼ਤ, ਅਮਨ ਤੇ ਹੋਰ ਪਤਾ ਨਹੀਂ ਕੀ ਕੁਝ ਪਸਰਿਆ ਪਿਆ ਹੈ।

ਆਖਰੀ ਪੇਪਰ ਦੇਣ ਤੋਂ ਬਾਅਦ ਉਹ ਮੇਰੇ ਕੋਲ ਆਉਂਦੀ ਹੈ।

"ਸਰ, ਹੁਣ ਮੈਂ ਕੀ ਕਰਾਂ?"

"ਯੂਨੀਵਰਸਿਟੀ ਤੋਂ ਰੈਗੂਲਰ ਐੱਮ. ਏ. ਕਰ। ਫਾਰਮ ਮਿਲਣ ਲੱਗ ਪਏ ਨੇ। ਫੀਸ ਦੀ ਕੋਈ ਸਮੱਸਿਆ ਤਾਂ ਨਹੀਂ?"

"ਨਹੀਂ, ਫੀਸ ਤਾਂ ਘਰਦੇ ਦੇ ਦੇਣਗੇ।"

ਯੂਨੀਵਰਸਿਟੀ ਵਿਚ ਉਸਦੀ ਅਡਮਿਸ਼ਨ ਹੋ ਜਾਂਦੀ ਹੈ।

"ਪਾਵੇਲ ਸਾਹਬ, ਮੈਂ ਤੁਹਾਨੂੰ ਮਿਲਣ ਆਉਣਾ ਹੈ, ਫਰੀ ਹੋ? ਮੈਂ ਆ ਜਾਵਾਂ?" ਉਹ ਫੋਨ 'ਤੇ ਪੁੱਛਦੀ ਹੈ। ਮੈਂ ਉਸਦੇ ਮੂੰਹੋਂ ਆਪਣਾ ਨਾਮ ਸੁਣਕੇ ਚੌਂਕ ਜਾਂਦਾ ਹਾਂ।

"ਹਾਂ ਫ਼ਰੀ ਆਂ ਪਰ ਮੈਂ ਘਰੇ ਇਕੱਲਾ ਹਾਂ...।"

"ਕੋਈ ਗੱਲ ਨਹੀਂ। ਮੈਨੂੰ ਪਤੈ ਤੁਸੀਂ ਇਕੱਲੇ ਹੋ। ਮੈਂ ਜ਼ਰੂਰੀ ਗੱਲ ਕਰਨੀ ਐ। ਆ ਜਾਵਾਂ?"

"ਆ ਜਾ।"

ਮੇਰਾ ਦਿਲ ਤੇਜ਼ੀ ਨਾਲ ਧੜਕਨ ਲੱਗ ਪਿਆ ਹੈ। ਮੈਨੂੰ ਪਤਾ ਹੈ ਉਸਨੇ ਕੀ ਗੱਲ ਕਰਨੀ ਐ। ਉਸਨੇ ਪਹਿਲੀ ਵਾਰ ਮੈਨੂੰ ਮੇਰਾ ਨਾਮ ਲੈਕੇ ਬੁਲਾਇਆ ਹੈ। ਮੈਂ ਉਸਦੇ ਮਨ ਦੀ ਹਾਲਤ ਸਮਝਣ ਦਾ ਯਤਨ ਕਰ ਰਿਹਾਂ। ਨਾਮ ਲੈ ਕੇ ਉਹ ਆਪਣੇ ਆਪ ਨੂੰ ਮੇਰੇ ਬਰਾਬਰ ਲਿਆ ਰਹੀ ਹੈ।

ਉਸਦੇ ਘਰੋਂ ਮੇਰੇ ਘਰ ਆਉਣ ਲਈ ਪੰਦਰਾਂ ਮਿੰਟ ਲਗਦੇ ਹਨ। ਆਪਣੀ ਕਲਪਨਾ ਵਿਚ ਮੈਂ ਉਸਨੂੰ ਸਕੂਟਰੀ 'ਤੇ ਆਉਂਦੀ ਵੇਖਦਾ ਹਾਂ। ਮੇਰੇ ਕੰਨ ਦਸਤਕ ਦੀਆਂ ਬਿੜਕਾਂ ਲੈ ਰਹੇ ਹਨ।

ਸਕੂਟਰੀ ਰੁਕਦੀ ਹੈ। ਗੇਟ ਖੋਲ੍ਹਕੇ ਉਹ ਅੰਦਰ ਆ ਗਈ ਹੈ।

"ਆ ਜਾ ਕਰਾਂਤੀ", ਮੈਨੂੰ ਆਪਣੀ ਆਵਾਜ਼ ਓਪਰੀ-ਓਪਰੀ ਜਾਪਦੀ ਹੈ।

ਉਹ ਚੁੱਪ-ਚਾਪ ਸੋਫੇ ਉੱਤੇ ਬੈਠ ਜਾਂਦੀ ਹੈ।

"ਮੈਂ ਤੁਹਾਨੂੰ ਕਿਵੇਂ ਦੱਸਾਂ.. ਮੈਨੂੰ ਸਮਝ ਨਹੀਂ ਆ ਰਹੀ", ਬੋਲਦੀ ਬੋਲਦੀ ਉਹ ਨੀਵੀਂ ਪਾ ਲੈਂਦੀ ਹੈ। ਮੈਂ ਉਸਦੇ ਚਿਹਰੇ ਨੂੰ ਨਿਹਾਰਦਾ ਹਾਂ। ਮੈਨੂੰ ਖ਼ੁਦ ਨਹੀਂ ਸੁੱਝ ਰਿਹਾ ਮੈਂ ਕੀ ਕਹਾਂ। ਉਹ ਇਕ ਦਮ ਨਜ਼ਰਾਂ ਉਠਾ ਕੇ ਮੇਰੀਆਂ ਅੱਖਾਂ ਵਿਚ ਅੱਖਾਂ ਪਾਕੇ ਦੇਖਦੀ ਹੋਈ ਆਖਦੀ ਹੈ, "ਮੈਨੂੰ ਤੁਹਾਡੇ ਨਾਲ ਪਿਆਰ ਹੋ ਗਿਆ ਹੈ।"

ਉਸਦਾ ਸਿਰ ਝੁਕ ਜਾਂਦਾ ਹੈ। ਜਿਵੇਂ ਕੋਈ ਗੁਰਦੁਆਰੇ ਜਾਂ ਮੰਦਰ ਵਿਚ ਖੜ੍ਹਾ ਹੁੰਦਾ ਹੈ।

ਮੈਨੂੰ ਅਜੇ ਵੀ ਸਪਸ਼ਟ ਨਹੀਂ ਕਿ ਮੈਂ ਕੀ ਕਹਿਣਾ ਹੈ। ਕੁਝ ਸ਼ਬਦ ਮੇਰੀ ਜ਼ੁਬਾਨ 'ਤੇ ਖਿਲਰੇ ਖਿਲਰੇ ਪਏ ਨੇ। ਮੈਂ ਰਸੋਈ ਵਿਚ ਜਾਕੇ ਪਾਣੀ ਦਾ ਗਲਾਸ ਭਰਦਾ ਹਾਂ। ਨਾਲ ਦੀ ਨਾਲ ਸ਼ਬਦਾਂ ਨੂੰ ਤਰਤੀਬ ਦੇ ਰਿਹਾਂ। ਉਹ ਪਾਣੀ ਫੜਕੇ ਇਕ ਘੁੱਟ ਭਰਕੇ ਰੱਖ ਦਿੰਦੀ ਹੈ। ਜਿਵੇਂ ਉਸ ਨੂੰ ਪਾਣੀ ਨਹੀਂ ਜੁਆਬ ਚਾਹੀਦਾ ਹੈ।

"ਤੇਰੇ ਵਰਗੀ ਸਿਆਣੀ ਕੁੜੀ ਕਿਸੇ ਨੂੰ ਪਿਆਰ ਕਰੇ, ਉਸਨੂੰ ਹੋਰ ਕੀ ਚਾਹੀਦੈ ਕਰਾਂਤੀ? ਪਰ ਤੂੰ ਮੇਰੇ ਤੋਂ ਛੋਟੀ ਐਂ। ਮੇਰੀਆਂ ਆਪਣੀਆਂ ਸੀਮਾਵਾਂ ਨੇ...ਤੂੰ ਭਾਵੁਕ ਨਾ ਹੋ। ਆਪਾਂ ਵਧੀਆ ਦੋਸਤ ਬਣਨ ਦਾ ਯਤਨ ਕਰਾਂਗੇ...।"

"ਮੈਂ ਜੋ ਕਹਿਣਾ ਸੀ ਕਹਿ ਦਿੱਤੇ। ਇਹ ਸਾਰਾ ਕੁਝ ਮੈਨੂੰ ਵੀ ਪਤੈ। ਮੈਂ ਬਥੇਰਾ ਰੋਕਿਐ, ਪਰ ਇਹ ਹੋ ਗਿਆ। ਹੁਣ ਅੱਗੇ ਸੋਚਣਾ ਤੁਹਾਡਾ ਕੰਮ ਐ", ਆਖਦਿਆਂ ਉਹ ਉੱਠ ਖੜ੍ਹਦੀ ਹੈ ਤੇ ਚੁੱਪ ਕਰਕੇ ਚਲੀ ਜਾਂਦੀ ਹੈ।

ਕਾਲਿਜ ਤੋਂ ਰਿਲੀਵ ਹੋ ਚੁੱਕਾ ਹਾਂ। ਟੇਬਲ ਮਾਰਕਿੰਗ ਕਰਨ ਜਾਂਦਾ ਹਾਂ। ਸੋਚਾਂ ਦਾ ਹਰ ਕੋਨਾ ਕਰਾਂਤੀ ਨੇ ਮੱਲ ਰੱਖਿਆ ਹੈ। ਉਸਨੂੰ ਅਪਨਾਉਣ ਦੇ ਖਿਆਲ ਤੋਂ ਡਰ ਲਗਦਾ ਹੈ। ਇਕ ਪਾਪ ਦਾ



ਅਹਿਸਾਸ ਹੁੰਦਾ ਹੈ। ਘਰ ਵਿਚ ਨੌਕਰੀ ਦੇ ਮਸਲੇ 'ਤੇ ਹੁੰਦਾ ਕਜੀਆ-ਕਲੇਸ਼, ਕਰਾਂਤੀ ਕਾਰਨ ਹੋਰ ਵਧ ਜਾਂਦਾ ਹੈ।

ਪਰ ਸ਼ਾਇਦ ਮੈਂ ਕਰਾਂਤੀ ਨੂੰ ਛੱਡਣਾ ਵੀ ਨਹੀਂ ਚਾਹੁੰਦਾ।

ਗਰਮੀਆਂ ਦੀਆਂ ਛੁੱਟੀਆਂ ਖਤਮ ਹੋ ਗਈਆਂ ਹਨ।

ਮੈਂ ਇੰਟਰਵਿਊ ਦੀ ਉਡੀਕ ਕਰ ਰਿਹਾਂ। ਪ੍ਰੋ: ਸਿੰਗਲੇ ਦਾ ਘਰ ਨੇੜੇ ਹੀ ਹੈ। ਉਹ ਕਾਲਿਜ ਜਾਣ ਲੱਗ ਪਿਆ ਹੈ। ਉਹ ਤਾਂ ਰੈਗੂਲਰ ਹੈ, ਉਹਨੇ ਤਾਂ ਜਾਣਾ ਹੀ ਐ। ਜਿਉਂ ਹੀ ਉਹ ਸਕੂਟਰ ਨੂੰ ਬਾਹਰ ਕੱਢਕੇ ਰੇਸਾਂ ਜਿਹੀਆਂ ਦੇਣ ਲਗਦੈ ਅਮਨ ਨੂੰ ਟੈਨਸ਼ਨ ਹੋਣ ਲੱਗ ਪੈਂਦੀ ਐ। ਮੈਂ ਬਥੇਰੀ ਵਾਰ ਸਿੰਗਲਾ ਸਾਹਬ ਨੂੰ ਕਿਹੈ ਬਈ ਸਕੂਟਰ ਨੂੰ ਐਂ ਰੇਸਾਂ ਦੇਣ ਦੀ ਜ਼ਰੂਰਤ ਨਹੀਂ ਹੁੰਦੀ, ਇਹ ਰੇਸਾਂ ਤੋਂ ਬਿਨਾਂ ਵੀ ਚੱਲ ਪੈਂਦਾ ਹੁੰਦੈ। ਪਰ ਉਹ ਕਿੱਥੇ ਮੰਨਦੈ! ਕਹਿੰਦਾ ਇਸ ਤਰ੍ਹਾਂ ਸਕੂਟਰ ਗਰਮ ਹੋ ਜਾਂਦੈ। ਮੈਂ ਉਹਨੂੰ ਕਿਵੇਂ ਸਮਝਾਵਾਂ ਬਈ ਗਰਮੀ ਤਾਂ ਸਾਡੇ ਘਰੇ ਪੈਦਾ ਹੋਣ ਲੱਗ ਜਾਂਦੀ ਐ।

ਕਰਾਂਤੀ ਦਾ ਫੋਨ ਅਕਸਰ ਆਉਂਦਾ ਰਹਿੰਦਾ ਹੈ। ਅਮਨ ਸਾਹਮਣੇ ਗੱਲ ਖੁੱਲ੍ਹਕੇ ਨਹੀਂ ਹੁੰਦੀ। ਮੈਂ ਬਚ ਬਚ ਗੱਲ ਕਰਦਾ ਹਾਂ। ਸ਼ਬਦਾਂ ਦੇ ਲਿੰਗ-ਪੁਲਿੰਗ ਦਾ ਖਿਆਲ ਰੱਖਦਾ ਹਾਂ। ਪਰ ਅਮਨ ਪਤਾ ਨਹੀਂ ਕਿੱਥੋਂ ਸੁੰਘ ਲੈਂਦੀ ਹੈ। ਬਾਅਦ ਵਿਚ ਸਵਾਲ ਜਵਾਬ ਕਰਦੀ ਰਹਿੰਦੀ ਐ। ਮੈਂ ਮੁਬਾਇਲ ਲੈਣ ਨੂੰ ਫਿਰਦਾਂ।

ਕਾਲਿਜ ਜਾਣ ਲੱਗ ਪਿਆ ਹਾਂ। ਮੇਰੇ ਕਾਲਿਜ ਦੇ ਰਸਤੇ ਵਿਚ ਕਰਾਂਤੀ ਦਾ ਘਰ ਆਉਂਦਾ ਹੈ। ਉਸਦੇ ਯੂਨੀਵਰਸਿਟੀ ਦੇ ਰਸਤੇ ਵਿਚ ਮੇਰਾ ਘਰ ਆਉਂਦਾ ਹੈ। ਮੈਂ ਜਦੋਂ ਉਸਦੇ ਘਰ ਨੇੜਿਉਂ ਲੰਘਦਾ ਹਾਂ ਤਾਂ ਉਸਦੇ ਘਰ ਨੂੰ ਨਤਮਸਤਕ ਹੁੰਦਾ ਹੋਇਆ ਸੋਚਦਾ ਹਾਂ ਕਿ ਉਸ ਘਰ ਵਿਚ ਇਕ ਸ਼ਖ਼ਸ ਰਹਿੰਦੈ ਜਿਸਦਾ ਦਿਲ ਮੇਰੇ ਦਿਲ ਨਾਲ ਧੜਕਦਾ ਹੈ। ਉਹ ਜਦੋਂ ਮੇਰੇ ਘਰ ਕੋਲੋਂ ਗੁਜ਼ਰਦੀ ਹੋਵੇਗੀ ਤਾਂ ਜ਼ਰੂਰ ਸੋਚਦੀ ਹੋਵੇਗੀ ਕਿ ਉਸ ਘਰ ਵਿਚ ਇਕ ਬੰਦਾ ਰਹਿੰਦੈ ਜਿਹੜਾ ਉਸਦੇ ਬਾਰੇ ਬਿਲਕੁਲ ਨਹੀਂ ਸੋਚਦਾ।

ਝੱਲੀਏ! ਸੋਚਦਾ ਕਿਉਂ ਨਹੀਂ; ਸੋਚ-ਸੋਚ ਤਾਂ ਮੇਰਾ ਬੁਰਾ ਹਾਲ ਹੋਇਆ ਰਹਿੰਦੈ।

ਕਰਾਂਤੀ ਆਪਣੀ ਭਤੀਜੀ ਨੂੰ ਨਾਲ ਲੈ ਕੇ ਕੁਝ ਸਮਝਣ ਆਉਂਦੀ ਹੈ। ਉਸ ਦੇ ਜਾਣ ਬਾਅਦ ਅਮਨ ਆਪਣੀ ਭੜਾਸ ਕੱਢਦੀ ਹੈ।

"ਕੀ ਤੁਸੀਂ ਇਸ ਮੰਗ ਖਾਣੀ ਜਾਤ ਜੀ ਨੂੰ ਪਿੱਛੇ ਲਾਇਆ ਹੋਇਐ? ਕੀ ਸਮਝਣ ਆਉਂਦੀ ਹੁੰਦੀ ਐ ਇਹ?" ਅਮਨ ਇਕੋ ਸਾਹੇ ਦੋ ਸਵਾਲ ਕਰਦੀ ਹੈ।

"ਕਿਉਂ ਮੰਗ ਖਾਣੀ ਜਾਤ ਕਿਵੇਂ ਹੋਈ? ਕੰਮ ਕਰਕੇ ਰੋਟੀ ਖਾਂਦੇ ਨੇ", ਮੈਨੂੰ ਸੱਚਮੁੱਚ ਗੁੱਸਾ ਚੜ੍ਹ ਜਾਂਦਾ ਹੈ। ਕਰਾਂਤੀ ਬਾਰੇ ਇਸ ਤਰ੍ਹਾਂ ਦੇ ਸ਼ਬਦ ਮੈਂ ਸੁਣ ਹੀ ਨਹੀਂ ਸਕਦਾ।

"ਮੈਨੂੰ ਤਾਂ ਭਾਈ ਸਾਡੇ ਪਿੰਡ ਵਾਲੇ ਗਰੰਥੀ ਦਾ ਟੱਬਰ ਯਾਦ ਆ ਜਾਂਦੈ। ਜਦੋਂ ਉਸਦੇ ਜੁਆਕ ਡਾਲੀ ਮੰਗਣ ਆਉਂਦੇ ਨੇ ਤਾਂ ਓਹਨਾਂ ਦੇ ਵੀ ਇਹੋ ਜਿਹੇ ਹੀ ਕੱਪੜੇ ਪਾਏ ਹੁੰਦੇ ਨੇ ਜਿਹੋ ਜਿਹੇ ਇਹਦੀ ਨਾਲ ਆਈ ਭਤੀਜੀ ਨੇ ਪਾਏ ਹੋਏ ਸੀ। ਰੁਮਾਲਿਆਂ ਦੇ ਬਣੇ ਹੋਏ।"

"ਚੰਗੇ ਕੱਪੜੇ ਪਾ ਕੇ ਕੋਈ ਚੰਗਾ ਨਹੀਂ ਬਣ ਜਾਂਦਾ", ਮੈਂ ਇੰਨਾ ਆਖ ਕੇ ਗੱਲ ਠੱਪ ਕਰ ਦਿੰਦਾ ਹਾਂ। ਕਰਾਂਤੀ ਦੇ ਹੱਕ ਵਿਚ ਬਹੁਤਾ ਬੋਲਣਾ ਮੇਰੀ ਅੰਦਰਲੀ ਹਾਲਤ ਦਾ ਭੇਤ ਬਾਹਰ ਕੱਢ ਸਕਦਾ ਹੈ। ਮੈਂ ਉਸਦੇ ਕਰਾਂਤੀ ਨਾਲ ਰੁੱਖੇ ਵਿਹਾਰ ਕਾਰਨ ਪੈਦਾ ਹੋਏ ਗੁੱਸੇ ਨੂੰ ਵੀ ਬਾਹਰ ਨਹੀਂ ਕੱਢਦਾ।

ਸੋਫ਼ੀਆ ਹੱਸੀ ਜਾ ਰਹੀ ਹੈ। ਉਸਨੇ ਕਰਾਂਤੀ ਦੇ ਨਾਲ ਆਈ ਕੁੜੀ ਨਾਲ ਖੇਡਣ ਤੋਂ ਇਨਕਾਰ ਕਰ ਦਿੱਤਾ ਸੀ।

"ਤੂੰ ਹੁਣ ਘਰੇ ਕਿਉਂ ਨਹੀਂ ਆਉਂਦੀ?" ਖਾਸੇ ਦਿਨਾਂ ਬਾਅਦ ਮਿਲੀ ਕਰਾਂਤੀ ਨੂੰ ਮੈਂ ਪੁੱਛਦਾ ਹਾਂ।

"ਮੈਡਮ ਗੁੱਸਾ ਕਰਦੇ ਨੇ, ਮੈਨੂੰ ਪਤੈ।"

"ਜਦੋਂ ਉਹ ਘਰੇ ਨਹੀਂ ਹੁੰਦੀ ਉਦੋਂ ਤਾਂ ਆ ਸਕਦੀ ਐਂ?"

"ਆਪਾਂ ਗੱਲਾਂ ਕੀ ਕਰਨੀਆਂ ਹੁੰਦੀਆਂ ਨੇ, ਤੁਸੀਂ ਕਾਲਿਜੋਂ ਵਿਹਲੇ ਹੋ ਕੇ ਇਥੇ ਯੂਨੀਵਰਸਿਟੀ ਆ ਜਾਇਆ ਕਰੋ। ਮੈਂ ਪੰਜ ਵਜੇ ਤਕ ਲਾਇਬਰੇਰੀ ਪੜ੍ਹਦੀ ਆਂ।"

"ਗੱਲਾਂ ਤੋਂ ਬਿਨਾਂ ਕੁਝ ਹੋਰ ਵੀ ਤਾਂ ਹੋ ਸਕਦੈ...", ਮੈਂ ਕਹਿ ਜਾਂਦਾ ਹਾਂ।

ਉਹ ਇਕਦਮ ਮੇਰੀਆਂ ਅੱਖਾਂ ਵਿਚ ਦੇਖਦੀ ਹੈ। ਫਿਰ ਨੀਵੀਂ ਪਾਉਂਦੀ ਹੋਈ ਕਹਿੰਦੀ ਹੈ, "ਤੁਸੀਂ ਇਸ ਤਰ੍ਹਾਂ ਸੋਚਦੇ ਹੋ!"

ਮੈਂ ਆਪਣੇ ਆਪ 'ਤੇ ਹੈਰਾਨ ਹੋਈ ਜਾ ਰਿਹਾ ਹਾਂ ਕਿ ਮੈਂ ਆਪਣੀ ਸੋਹਣੀ ਸੁਨੱਖੀ ਘਰ ਵਾਲੀ ਦੇ ਹੁੰਦੇ-ਸੁੰਦੇ ਉਸ ਵੱਲ ਕਿਉਂ ਹੋਰ ਅੱਗੇ ਅੱਗੇ ਵਧੀ ਜਾ ਰਿਹਾ ਹਾਂ। ਇਹ ਕੀ ਹੁੰਦਾ ਹੈ ਜਿਹੜਾ ਸੋਹਣੇਪਣ ਤੋਂ ਵੀ ਵੱਧ ਆਕਰਸ਼ਤ ਕਰਦਾ ਹੈ?

ਅਸੀਂ ਚਾਹ ਪੀਣ ਲਈ ਕੰਟੀਨ ਦੇ ਬਾਹਰਲੇ ਬੈਂਚਾਂ 'ਤੇ ਇਕ ਰੁੱਖ ਦੀ ਛਾਂ ਹੇਠ ਬੈਠ ਜਾਂਦੇ ਹਾਂ। ਕੋਲੋਂ ਦੀ ਲੰਘੇ ਜਾਂਦੇ ਸਟੂਡੈਂਟ ਯੂਨੀਅਨ ਵਾਲੇ ਮੁੰਡੇ ਮੈਨੂੰ ਦੇਖਕੇ ਰੁਕ ਜਾਂਦੇ ਹਨ। ਮੈਂ ਕਰਾਂਤੀ ਨੂੰ ਉਹਨਾਂ ਨਾਲ ਮਿਲਾਉਂਦਾ ਹਾਂ। ਉਹ ਪਹਿਲਾਂ ਹੀ ਉਹਨਾਂ ਨੂੰ ਜਾਣਦੀ ਹੈ, "ਇਹਨਾਂ ਨੇ ਅਡਮਿਸ਼ਨ ਸਮੇਂ ਸਾਡੀ ਖਾਸੀ ਮਦਦ ਕੀਤੀ ਸੀ।"

ਵਿਦਿਆਰਥੀਆਂ ਨੂੰ ਯੂਨੀਅਨ ਨਾਲ ਜੋੜਨ ਲਈ ਦਾਖਲੇ ਸਮੇਂ ਉਹਨਾਂ ਦੀ ਮਦਦ ਕਰਨ ਦਾ ਢੰਗ ਅਸੀਂ ਹੀ ਲਾਗੂ ਕੀਤਾ ਸੀ। ਉਹਨਾਂ ਦੇ ਚਲੇ ਜਾਣ ਤੋਂ ਬਾਅਦ ਮੈਂ ਕਰਾਂਤੀ ਨੂੰ ਕੁਝ ਸਾਲ ਪਹਿਲਾਂ ਦੇ ਉਹਨਾਂ ਦਿਨਾਂ ਦੀਆਂ ਗੱਲਾਂ ਦੱਸਦਾ ਹਾਂ ਜਦੋਂ ਮੈਂ ਇਸ ਯੂਨੀਅਨ ਵਿਚ ਕੰਮ ਕਰਦਾ ਹੁੰਦਾ ਸੀ ਤੇ ਅਸੀਂ ਲਾਲ ਪੋਸਟਰਾਂ ਨਾਲ ਕੰਧਾਂ ਭਰੀ ਰਖਦੇ ਸਾਂ।

"ਮੈਂ ਵੀ ਇਹਨਾਂ ਦੀ ਮੈਂਬਰ ਆਂ", ਉਹ ਬੜੇ ਮਾਣ ਨਾਲ ਦੱਸਦੀ ਹੈ।

"ਤੇਰਾ ਯੂਨੀਅਨ ਵਿਚ ਕੰਮ ਕਰਨਾ ਚੰਗੀ ਗੱਲ ਐ। ਇਹ ਮੁੰਡੇ ਚੰਗੇ ਹੁੰਦੇ ਨੇ ਪਰ ਸੰਭਲਕੇ ਚੱਲੀਂ, ਇਕ ਅੱਧਾ ਮਾੜਾ ਵੀ ਹੁੰਦੈ...।"

"ਉਸ ਤਰ੍ਹਾਂ ਦੇ ਮਾੜੇ ਬੰਦੇ ਨੂੰ ਮੈਂ ਪਹਿਲਾਂ ਹੀ ਦਿਲ ਦੇ ਚੁੱਕੀ ਹਾਂ। ਏਕ ਹੀ ਤੋ ਦਿਲ ਥਾ", ਉਹ ਸ਼ਰਾਰਤੀ ਨਜ਼ਰਾਂ ਨਾਲ ਦੇਖਦੀ ਹੈ।

ਅਮਨ ਪੇਕੀਂ ਗਈ ਹੈ। ਮੈਂ ਕਰਾਂਤੀ ਨੂੰ ਫੋਨ ਕਰਦਾ ਹਾਂ। ਉਹ ਆਉਣ ਵਾਸਤੇ ਮੰਨ ਜਾਂਦੀ ਹੈ। 'ਕਿਹੜਾ ਸੂਟ ਪਾਕੇ ਆਵੇਂਗੀ?' ਕਈ ਵਾਰ ਮੈਂ ਇਹੋ ਜਿਹੀਆਂ ਹਲਕੀਆਂ ਗੱਲਾਂ 'ਤੇ ਉੱਤਰ ਆਉਂਦਾ ਹਾਂ। 'ਜਿਹੜਾ ਆਖੋ!' ਉਹ ਵੀ ਮਜ਼ੇ ਲੈਂਦੀ ਹੈ। ਸੂਟ ਉਸ ਕੋਲ ਬਹੁਤੇ ਮਹਿੰਗੇ ਤਾਂ ਨਹੀਂ ਹੁੰਦੇ ਪਰ ਹੈਗੇ ਖਾਸੇ ਨੇ। ਉਹ ਆਪਣੇ ਭਰਾਵਾਂ ਦੇ ਥਾਨਾਂ ਵਿਚੋਂ ਵਧੀਆ ਰੰਗ ਚੁਣ ਲੈਂਦੀ ਹੈ। ਉਸਦੇ ਸਸਤੇ ਸੂਤੀ ਸੂਟ ਫਬਦੇ ਵੀ ਬਹੁਤ ਹਨ।

ਉਹ ਪਤਾ ਨਹੀਂ ਕਦੋਂ ਆ ਕੇ ਮੇਰੇ ਸਾਹਮਣੇ ਕੁਰਸੀ 'ਤੇ ਬੈਠ ਗਈ ਹੈ। ਉਸ ਦੀ ਆਮਦ ਨਾਲ ਘਰ ਦੀ ਫ਼ਿਜ਼ਾ ਵਿਚ ਇਕ ਅਜਿਹੀ ਖ਼ੁਸ਼ਬੂ ਘੁਲ ਗਈ ਹੈ ਜਿਸ ਤੋਂ ਮੈਂ ਬਹੁਤਾ ਵਾਕਫ਼ ਨਹੀਂ। ਮੇਰੀਆਂ ਨਜ਼ਰਾਂ ਉਸ ਦੀ ਕਾਇਆ 'ਤੇ ਘੁੰਮਦੀਆਂ ਹਨ। ਮੈਂ ਜਿਵੇਂ ਪਹਾੜਾਂ 'ਤੇ ਘੁੰਮ ਰਿਹਾਂ। ਇਕ ਪਹਾੜੀ ਚੜ੍ਹਦਾਂ ਇਕ ਉੱਤਰਦਾਂ। ਮੇਰੇ ਦੇਖਦੀ ਦੇਖਦੀ ਉਹ ਹਵਾ ਦੇ ਬੁੱਲ੍ਹੇ ਵਾਂਗ ਜਿਵੇਂ ਆਈ ਸੀ ਉਵੇਂ ਬਾਹਰ ਨਿਕਲ ਜਾਂਦੀ ਹੈ।

ਮੈਂ ਸੋਚੀ ਜਾ ਰਿਹਾਂ, ਉਹ ਆਈ ਵੀ ਸੀ! ਇਕ ਵਾਰ ਕਿਸੇ ਮਿਊਜ਼ੀਅਮ ਵਿਚ ਸੰਗਮਰਮਰ ਦੀ ਮੂਰਤੀ ਦੇਖ ਕੇ ਹੀ ਮੈਂ ਅੱਖਾਂ ਭਰ ਆਇਆ ਸੀ। ਕਾਸ਼! ਕਿ ਏਹੀ ਮੈਨੂੰ ਪਿਆਰ ਕਰੇ।

ਟੈਲੀਫੋਨ ਵੱਜਿਆ ਹੈ।

"ਸੌਰੀ! ਮੈਂ ਇਕਦਮ ਆ ਗਈ। ਤੁਹਾਨੂੰ ਬੁਰਾ ਲੱਗਿਆ ਹੋਵੇਗਾ? ਪਰ ਮੈਂ ਡਰ ਗਈ ਤੁਹਾਨੂੰ ਕੁਝ ਹੋਣ ਲੱਗ ਪਿਆ ਸੀ।"

"ਤੂੰ ਆਈ ਵੀ ਸੀ?"



"ਆਹੋ ਆਈ ਸੀ। ਸੱਚ ਦੱਸਾਂ ਮੈਨੂੰ ਵੀ ਕੁਝ ਹੋਣ ਲੱਗ ਪਿਆ ਸੀ। ਮੈਂ ਆਪਣੇ ਆਪ ਤੋਂ ਵੀ ਡਰ ਗਈ। ਕੀ ਆਪਾਂ ਉਂਝ ਨਹੀਂ ਮਿਲ ਸਕਦੇ!"

"ਤੂੰ ਮੈਨੂੰ ਬਹੁਤ ਚੰਗੀ ਲਗਦੀ ਐਂ।"

"ਉਹ ਤਾਂ ਮੈਨੂੰ ਪਤੈ...ਕੀ ਇਸ ਤਰ੍ਹਾਂ ਨਹੀਂ ਹੋ ਸਕਦਾ ਕਿ ਤੁਸੀਂ ਮੈਡਮ ਨੂੰ ਛੱਡ ਦਿਉ ਤੇ...।"

"ਨਹੀਂ ਕਰਾਂਤੀ, ਇਹ ਨਹੀਂ ਹੋ ਸਕਦਾ। ਆਪਾਂ ਸ਼ਾਇਦ ਪਤੀ-ਪਤਨੀ ਵਜੋਂ ਵਧੀਆ ਨਿਭ ਵੀ ਨਹੀਂ ਸਕਾਂਗੇ। ਮੈਂ ਤੈਨੂੰ ਇਕ ਦੋਸਤ ਵਜੋਂ ਹੀ ਦੇਖਦਾ ਹਾਂ। ਵਿਆਹ ਮੁਹੱਬਤ ਨੂੰ ਤਬਾਹ ਕਰ ਦਿੰਦਾ ਏ। ਵੇਖ ਲੈ ਮੇਰਾ ਤੇ ਅਮਨ ਦਾ ਕੀ ਹਾਲ ਹੋਇਆ ਰਹਿੰਦੈ?"

"ਫਿਰ ਤੁਸੀਂ ਮੈਨੂੰ ਪ੍ਰੋ: ਸ਼ਸ਼ੀ ਭੂਸ਼ਣ ਵਰਗੀ ਹੀ ਇਕ ਦੋਸਤ ਮੰਨ ਲਵੋ।"

"ਉਹ ਮਰਦ ਐ...।"

"ਕੀ ਆਪਣੇ ਵਿਚ ਇਕ ਸਹਿਜ ਦੋਸੰਤੀ ਨਹੀਂ ਹੋ ਸਕਦੀ?"

ਮੈਂ ਖਿਝਕੇ ਫੋਨ ਕੱਟ ਦਿੰਦਾ ਹਾਂ। ਇਸ ਨਾਲ ਮਿਲਦੀਆਂ ਜੁਲਦੀਆਂ ਗੱਲਾਂ ਸਾਡੇ ਵਿਚ ਪਹਿਲਾਂ ਵੀ ਹੋ ਚੁੱਕੀਆਂ ਹਨ। ਗੱਲ ਕਿਸੇ ਸਿਰੇ ਨਹੀਂ ਲਗਦੀ। ਮੁੜ-ਘਿੜ ਖੋਤੀ ਬੋਹੜ ਥੱਲੇ। ਪਰ ਕਰਾਂਤੀ ਤੋਂ ਪਿੱਠ ਮੋੜਕੇ ਵੀ ਮੈਨੂੰ ਕੁਝ ਨਹੀਂ ਦਿਸਦਾ। ਅਮਨ ਕੋਲ ਮੈਂ ਅਣਸਰਦੇ ਨੂੰ ਜਾਂਦਾ ਹਾਂ। ਉਸਦੀ ਦੇਹ ਦੇ ਹਰ ਮੋੜ, ਹਰ ਉੱਚਾਈ, ਹਰ ਨਿਵਾਣ, ਇਥੋਂ ਤਕ ਕਿ ਹਰ ਤਿਲ ਤੋਂ ਵਾਕਫ਼ ਹਾਂ। ਮੈਨੂੰ ਪਤਾ ਹੁੰਦਾ ਹੁਣ ਕੀ ਹੋਵੇਗਾ।

ਮਨ ਬੜਾ ਉਦਾਸ ਹੈ। ਮੈਂ ਅਮਨ ਨਾਲ ਨਾਰਾਜ਼ ਰਹਿੰਦਾ ਹਾਂ। ਪਰਸੋਂ ਦੀ ਕਰਾਂਤੀ ਮੇਰੇ ਨਾਲ ਨਾਰਾਜ਼ ਹੈ। ਫੋਨ ਨਹੀਂ ਚੁੱਕਦੀ। ਜੇ ਚੁੱਕਦੀ ਹੈ ਤਾਂ ਗੱਲ ਨਹੀਂ ਕਰਦੀ। ਜੇ ਗੱਲ ਕਰਦੀ ਹੈ ਤਾਂ ਨਰਾਜ਼ਗੀ ਝਲਕਦੀ ਹੈ। ਮੈਂ ਬਥੇਰਾ ਸਮਝਾਉਂਦਾ ਹਾਂ ਉਸਨੂੰ ਕਿ ਮੈਂ ਖਿਝਿਆ ਪਿਆ ਸੀ ਤਾਂ ਕਰਕੇ ਮੇਰੇ ਤੋਂ ਬੋਲਿਆ ਗਿਆ। ਉਸਦਾ ਫੋਨ ਆਇਆ ਸੀ। ਸਾਡੇ ਗੁਆਂਢੀਆਂ ਦੇ ਅਖੰਡ ਪਾਠ ਦੇ ਭੋਗ ਤੋਂ ਬਾਅਦ ਕੀਰਤਨ ਹੋ ਰਿਹਾ ਸੀ। ਕਹਿੰਦੀ ਟੈਲੀਫੋਨ ਵਿਚ ਰੌਲਾ ਕਾਹਦਾ ਸੁਣਾਈ ਦੇ ਰਿਹਾ? ਮੈਂਖਿਆ ਤੇਰੇ ਪਾਪਾ ਵਰਗੇ ਲੱਗੇ ਹੋਏ ਨੇ ਢੋਲਕੀਆਂ ਕੁੱਟਣ। ਪਹਿਲਾਂ ਤਾਂ ਉਹ ਮਾਮੂਲੀ ਜਿਹਾ ਹੱਸੀ। ਫਿਰ ਗੰਭੀਰ ਹੋਕੇ ਕਹਿੰਦੀ ਇਸ ਤਰ੍ਹਾਂ ਨਹੀਂ ਬੋਲਦੇ ਹੁੰਦੇ। ਪਰ ਬਾਅਦ ਵਿਚ ਉਸਨੂੰ ਮੇਰੇ ਇਸ ਤਰ੍ਹਾਂ ਬੋਲਣ ਦੀ ਖਾਸੀ ਤਕਲੀਫ਼ ਹੋਈ। ਜਿਵੇਂ ਕਈ ਜ਼ਖਮਾਂ ਦੀ ਡੂੰਘਿਆਈ ਦਾ ਬਾਅਦ ਵਿਚ ਪਤਾ ਲਗਦਾ ਹੈ।

ਔਹ ਸਾਹਮਣੇ ਤੁਰੀ ਆ ਰਹੀ ਹੈ। ਉਸਦੇ ਨਾਲ ਸਟੂਡੈਂਟ ਯੂਨੀਅਨ ਵਾਲੇ ਮੁੰਡੇ ਕੁੜੀਆਂ ਹਨ। ਮੈਂ ਕਾਲਿਜੋਂ ਵਿਹਲਾ ਹੋ ਕੇ ਜਦੋਂ ਦਾ ਕੈਂਪਸ ਵਿਚ ਆਇਆਂ, ਝੱਲਿਆਂ ਵਾਂਗ ਫਿਰਦਾਂ। ਇਸਨੂੰ ਹਰ ਕਿਤੇ ਲੱਭਿਆ। ਹੋਰ ਕਿਸੇ ਨਾਲ ਅੱਖ ਨਹੀਂ ਮਿਲਾਈ।

ਸਾਰੇ ਜਣੇ ਮੇਰੇ ਸਾਹਮਣੇ ਬੈਂਚਾਂ 'ਤੇ ਬੈਠ ਜਾਂਦੇ ਹਨ। ਕਰਾਂਤੀ ਮੈਨੂੰ ਦੱਸਦੀ ਹੈ ਕਿ ਉਹ ਭਗਤ ਸਿੰਘ ਦਾ ਸ਼ਹੀਦੀ ਦਿਵਸ ਮਨਾ ਰਹੇ ਹਨ। ਤੇਈ ਮਾਰਚ ਨੂੰ ਕੈਂਪਸ ਵਿਚ ਨਾਟਕ ਕਰਾਉਣਗੇ।

"ਸਰ ਅਸੀਂ ਨੇੜੇ ਤੇੜੇ ਦੇ ਸਾਰੇ ਕਾਲਿਜਾਂ ਵਿਚ ਆਪਣੀ ਯੂਨੀਅਨ ਦੇ ਯੂਨਿਟ ਖੜ੍ਹੇ ਕਰਨੇ ਚਾਹੁੰਦੇ ਹਾਂ। ਅਸੀਂ ਕੱਲ੍ਹ ਨੂੰ ਕਾਲਿਜ ਆਵਾਂਗੇ। ਸਾਨੂੰ ਮੀਟਿੰਗ ਕਰਨ ਵਾਸਤੇ ਕੁਝ ਵਿਦਿਆਰਥੀਆਂ ਨਾਲ ਮਿਲਾ ਦਿਓਗੇ?"

"ਤੇਰੇ ਜੂਨੀਅਰਾਂ ਵਿਚ ਤੇਰੀਆਂ ਸਹੇਲੀਆਂ ਹੈਗੀਆਂ ਨੇ...?"

"ਉਹ ਤਾਂ ਠੀਕ ਐ ਪਰ ਸਾਨੂੰ ਜ਼ਿਆਦਾ ਵਿਦਿਆਰਥੀਆਂ ਦੀ ਜ਼ਰੂਰਤ ਹੈ। ਅਸੀਂ ਗਿਆਰਾਂ ਵਜੇ ਕੰਨਟੀਨ ਪਹੁੰਚ ਜਾਵਾਂਗੇ।"

ਸਾਡਾ ਪ੍ਰਿੰਸੀਪਲ ਬੜਾ ਸਖ਼ਤ ਐ। ਪਿਛਲੇ ਦਸਾਂ ਸਾਲਾਂ ਤੋਂ ਉਸਨੇ ਕਾਲਿਜ ਵਿਚ ਕਿਸੇ ਯੂਨੀਅਨ ਦਾ ਯੂਨਿਟ ਨਹੀਂ ਖੜ੍ਹਾ ਹੋਣ ਦਿੱਤਾ। ਮੇਰੇ ਬਾਰੇ ਮਾੜੀ ਜਿਹੀ ਵੀ ਭਿਣਕ ਪੈਗੀ ਤਾਂ ਅਗਲੇ

ਸੈਸ਼ਨ ਤੋਂ ਆਪਣਾ ਬਿਸਤਰਾ ਗੋਲ ਸਮਝੋ। ਹੁਣ ਕਰਾਂਤੀ ਕੋਲ ਵੀ ਡਰਪੋਕ ਨਹੀਂ ਬਣਿਆ ਜਾ ਸਕਦਾ। ਮੈਂ ਹਾਂ ਕਰ ਦਿੰਦਾ ਹਾਂ।

ਗਿਆਰਾਂ ਵੱਜੇ ਹਨ। ਆਪਣੇ ਯਕੀਨ ਯੋਗ ਚਾਰ ਪੰਜ ਮੁੰਡੇ ਕੰਟੀਨ ਭੇਜ ਦਿੰਦਾ ਹਾਂ। ਇਹ ਤਾਕੀਦ ਕਰਕੇ ਕਿ ਮੇਰਾ ਨਾਮ ਨਹੀਂ ਲੈਣਾ ਕਿਸੇ ਕੋਲ।

ਪੰਜਵੇਂ ਪੀਰੀਅਡ ਚਾਹ ਪੀਣ ਜਾਂਦੇ ਹਾਂ।

"ਅੰਦਰ ਮੁੰਡੇ ਕੁੜੀਆਂ ਕਿਵੇਂ ਇਕੱਠੇ ਹੋਏ ਹੋਏ ਨੇ ?" ਫਿਜ਼ੀਕਲ ਵਾਲਾ ਪ੍ਰੋਫੈਸਰ ਕੁਲਵਿੰਦਰ ਪੁੱਛਦਾ ਹੈ। ਇਹ ਟੀਚਰ ਯੂਨੀਅਨ ਦਾ ਜ਼ਿਲ੍ਹਾ ਪ੍ਰਧਾਨ ਬਣਨ ਨੂੰ ਫਿਰਦੈ।

"ਕੋਈ ਮੀਟਿੰਗ ਮੂਟਿੰਗ ਕਰ ਰਹੇ ਨੇ ਜਨਾਬ", ਵੇਟਰ ਜੁਆਬ ਦਿੰਦਾ ਹੈ।

"ਯੂਨੀਅਨ ਬਣਾ ਰਹੇ ਨੇ ...", ਪ੍ਰੋ: ਉਰਮਿਲਾ ਆਪਣੇ ਸੜੇ ਜਿਹੇ ਦੰਦਾਂ ਵਿਚੋਂ ਭੇਤ ਬਾਹਰ ਕੱਢਦੀ ਹੈ। ਜਦੋਂ ਇਹਨਾਂ ਨੂੰ ਕੋਈ ਹੋਰ ਨਹੀਂ ਮਿਲਦੀ ਤਾਂ ਉਰਮਿਲਾ ਹੀ ਸਹੀ।

"ਯੂਨੀਅਨ ਯਾਨੀਅਨ ਨੀਂ ਬਣਨ ਦੇਣੀ। ਇਹ ਤਾਂ ਯੂਨੀਅਨ ਤੋਂ ਬਿਨਾਂ ਈ ਮਸਾਂ ਕਾਬੂ ਆਉਂਦੇ ਐ। ਯੂਨੀਅਨ ਬਣਗੀ ਫੇਰ ਤਾਂ ਤੀਜੇ ਦਿਨ ਆਪਣੀ ਜ਼ਿੰਦਾਬਾਦ-ਮੁਰਦਾਬਾਦ ਕਰੀਂ ਰੱਖਿਆ ਕਰਨਗੇ।" ਪ੍ਰੋ: ਕੁਲਵਿੰਦਰ ਨੇ ਕਿਹਾ।

"ਬਿਲਕੁਲ-ਬਿਲਕੁਲ।" ਟਿਊਸ਼ਨਾਂ ਪੜ੍ਹਾ-ਪੜ੍ਹਾ ਢਿੱਡਲ ਬਣੀਂ ਫਿਰਦਾ ਸ਼ਰਮਾਂ ਇਓਂ ਬੋਲਿਆ ਜਿਵੇਂ ਕਹਿੰਦਾ ਹੋਵੇ-ਕੁਰਬਲ-ਕੁਰਬਲ।

ਉਸੇ ਵੇਲੇ ਮੀਟਿੰਗ ਵਾਲੇ ਵਿਦਿਆਰਥੀ ਬਾਹਰ ਨਿਕਲਣੇ ਸ਼ੁਰੂ ਹੋ ਜਾਂਦੇ ਹਨ। ਸਭ ਤੋਂ ਮੂਹਰੇ ਕਰਾਂਤੀ ਹੈ।

"ਇਸ ਗਿਆਨਣ ਜਿਹੀ ਦੀ ਵੀ ਖਾਸੀ ਹਵਾ ਖਰਾਬ ਐ...", ਉਰਮਿਲਾ ਆਖਦੀ ਹੈ।

ਹੁਣ ਮੈਨੂੰ ਸਮਝ ਆਉਂਦੀ ਹੈ ਕਿ ਕਰਾਂਤੀ ਕਿਉਂ ਮੇਰੇ 'ਤੇ ਮਰਦੀ ਐ। ਇਕ ਦਿਨ ਤਾਂ ਫੋਨ 'ਤੇ ਰੋ ਹੀ ਪਈ ਸੀ। ਕਹਿੰਦੀ, "ਪ੍ਰੋਫੈਸਰ ਮੈਨੂੰ ਕੋਈ ਵੀ ਹੋਰ ਚੰਗਾ ਨਹੀਂ ਲਗਦਾ। ਤੁਹਾਡਾ ਪੜ੍ਹਾਉਣ ਦਾ ਅੰਦਾਜ਼, ਮਿਹਨਤੀ ਸੁਭਾਅ ਤੇ ਮੁਹੱਬਤੀ ਲਹਿਜਾ... ਆਪਣਾ ਕੀ ਬਣੂੰ..."

ਹੁਣ ਜੇ ਮੈਂ ਕਰਾਂਤੀ ਜਾਂ ਯੂਨੀਅਨ ਜਾਂ ਜ਼ਿੰਦਾਬਾਦ-ਮੁਰਦਾਬਾਦ ਦੇ ਹੱਕ ਵਿਚ ਚੱਲਦਾ ਹਾਂ ਤਾਂ ਇਹਨਾਂ ਦੇ ਕਿਸੇ ਦੇ ਵੀ ਮੇਰੀਆਂ ਗੱਲਾਂ ਹਜ਼ਮ ਨਹੀਂ ਹੋਣੀਆਂ। ਪ੍ਰਿੰਸੀਪਲ ਦੇ ਕੰਨ ਭਰਨਗੇ। ਮੈਂ ਸਟਾਫ਼ ਵਿਚ ਆਊਟਸਾਈਡਰ ਬਣਕੇ ਰਹਿ ਜਾਵਾਂਗਾ। ਇਹਨਾਂ ਦੀ ਹਾਂ ਵਿਚ ਹਾਂ ਮਿਲਾਉਣ ਤੋਂ ਸਿਵਾ ਮੇਰੇ ਕੋਲ ਕੋਈ ਚਾਰਾ ਨਹੀਂ ਹੈ।

ਹੁਣ ਇਸ ਘਰ ਵਿਚ ਮੈਂ ਬੈਠਾ ਹਾਂ। ਘਰ ਵਿਚ ਸਭ ਕੁਝ ਹੈ। ਫਰਿਜ, ਟੀ. ਵੀ., ਸੋਫੇ, ਗੈਸ, ਕਰਦਾਂ, ਗੱਦਿਆਂ ਵਾਲੇ ਪਲੰਘ ਤੇ ਚੈਰੀ ਕਲਰ ਦੀ ਮਾਰੂਤੀ। ਫ਼ਰਕ ਸਿਰਫ਼ ਇਹ ਹੈ ਕਿ ਇਥੇ ਕੁਝ ਵੀ ਮੇਰਾ ਨਹੀਂ ਹੈ। ਹਰ ਚੀਜ਼ ਅਮਨ ਦੀ ਹੈ। ਇਸ ਬੇਗਾਨਗੀ ਦੇ ਅਹਿਸਾਸ ਤੋਂ ਬਚਣ ਲਈ ਮੈਂ ਕਰਾਂਤੀ ਵੱਲ ਭੱਜਦਾ ਹਾਂ। ਅਮਨ ਕਿਸੇ ਨਾਲ ਸ਼ਾਪਿੰਗ ਕਰਨ ਗਈ ਹੈ। ਮੈਨੂੰ ਛੁੱਟੀ ਹੈ। ਕਰਾਂਤੀ ਨੂੰ ਤਿੰਨ ਵਾਰ ਫੋਨ ਕਰ ਚੁੱਕਾਂ। ਮੈਂ ਘਰ ਆਉਣ ਨੂੰ ਆਖਦਾ ਹਾਂ। ਆਪਣੀ ਇਕੱਲਤਾ ਤੇ ਅਮਨ ਦੀ ਰੁਖਾਈ ਬਾਰੇ ਦੱਸਦਾ ਹਾਂ। ਉਹ ਚੁੱਪ-ਚਾਪ ਸੁਣਦੀ ਹੈ। ਸਿਸਕਦੀ ਹੈ। ਬੋਲਦੀ ਨਹੀਂ। ਉਸਦੇ ਸਾਹਾਂ ਦੀ ਆਵਾਜ਼ ਤੋਂ ਫੋਨ ਦੇ ਚਲਦੇ ਹੋਣ ਦਾ ਪਤਾ ਲਗਦੈ। ਉਸਦੇ ਸਿਸਕਣ ਤੋਂ ਉਸਦੀ ਮੁਹੱਬਤ ਦੀ ਥਾਹ ਪਾਉਂਦਾ ਹਾਂ।

"ਪਾਵੇਲ ਸਾਹਬ ਮੇਰੀ ਉਡੀਕ ਨਾ ਕਰੋ। ਮੈਂ ਯੂਨੀਵਰਸਿਟੀ ਚੱਲੀ ਹਾਂ। ਅਸੀਂ ਤੇਈ ਮਾਰਚ ਵਾਲੇ ਪ੍ਰੋਗਰਾਮ ਦੀ ਤਿਆਰੀ ਕਰਨੀ ਐ।"

ਫੋਨ ਬੰਦ ਹੋ ਜਾਂਦਾ ਹੈ।❑❑

[2675, ਫੇਜ਼ -2, ਅਰਬਨ ਅਸਟੇਟ, ਪਟਿਆਲਾ]



# ਮਰ ਜਾਣੇ ਜੀਊਣ ਜੋਗੇ

ਕਾਨਾ ਸਿੰਘ

ਕਾਵਾਂ ਨਾਲ ਮੇਰਾ ਬਚਪਨ ਤੋਂ ਹੀ ਵੈਰ ਸੀ ਜਿਸਦਾ ਮੁੱਖ ਕਾਰਣ ਸੀ ਉਹਨਾਂ ਦਾ ਕਾਲਾ ਰੰਗ। ਕਾਲੇ ਜਾਂ ਪੱਕੇ ਰੰਗ ਦੇ ਬਾਲਕਾਂ ਨੂੰ ਕਾਲੂ, ਕਾਲਾ, ਕਲੂਆ ਆਦਿ ਵਿਸ਼ੇਸ਼ਣਾਂ ਨਾਲ ਪੁਕਾਰਨਾ ਆਮ ਜਿਹੀ ਗੱਲ ਸੀ। ਮੈਥੋਂ ਸੱਤ ਸਾਲ ਵੱਡਾ ਪਾਲੀ ਵੀਰ, ਸੀਗਾ ਤਾਂ ਸੁਣੱਖਾ ਤੇ ਸਭ ਦਾ ਚਹੇਤਾ ਵੀ ਪਰ ਉਸਨੂੰ ਕਾਲਾ, ਮੁਸੱਲੀ, ਮਰਾਸੀ ਜਾਂ ਮੁਸ਼ਕੀ ਕਰਕੇ ਵੀ ਛੇੜਿਆ ਜਾਂਦਾ ਸੀ। ਉਸਤੋਂ ਦੋ ਸਾਲ ਨਿੱਕਾ ਵੀਰ, ਭਗਤੀ ਗੋਰਾ ਸੀ। ਉਸਨੂੰ ਕੌਡਾ (ਕੌਡੀ ਵਰਗਾ ਗੋਰਾ), ਕੱਕਾ, ਗੋਗਲੂ ਤੇ ਸਾਹਿਬ ਕਰਕੇ ਬੁਲਾਇਆ ਜਾਂਦਾ। ਪਿਤਾ ਜੀ ਸਰਘੀ ਵੇਲੇ ਉਠਦਿਆਂ ਹੀ ਮੈਨੂੰ ਸੁੱਤੀ ਹੋਈ ਨੂੰ ਚੁੱਕਕੇ ਪਾਲੀ ਵੀਰ ਨਾਲ ਪਾ ਦੇਂਦੇ ਤੇ ਮੈਂ ਅੱਖ ਖੁਲ੍ਹਦਿਆਂ ਹੀ ਅੱਡੀਆਂ ਰਗੜ ਪਿੱਟਣਾ ਪਾ ਬਹਿੰਦੀ ਕਿ ਮੈਨੂੰ ਪਾਲੀ ਵੀਰ ਕੋਲ ਕਿਉਂ ਪਾ ਦਿੱਤਾ, ਮੈਂ ਕਾਲੀ ਹੋ ਜਾਵਾਂਗੀ।

-ਥੂ ਪਾਲੀ ਕਾਲਾ, ਭੱਤੀ ਗੋਰਾ ਗੋਲ ਮੋਲ ਚਿੱਟਾ ਦੁੱਧ ਮੇਰੇ ਜਿਹਾ' ਪੇਟ ਉੱਤੇ ਹੱਥ ਫੇਰ ਫੇਰ ਕੇ ਮੇਰੇ ਇਉਂ ਦੁਹਰਾਉਣ ਉੱਤੇ ਸਭ ਹੱਸਦੇ ਤੇ ਉਹਨਾਂ ਦੇ ਹੱਸਣ ਦਾ ਆਨੰਦ ਮਾਣਦੀ ਮੈਂ ਹੋਰ ਹੋਰ ਅਲਾਪ ਕਰਦੀ।

ਵੱਡਿਆਂ ਦੇ ਸਹਿਜ-ਸੁਭਾਅ ਨਿਕਲੇ ਸ਼ਬਦ ਬਾਲਕਾਂ ਲਈ ਅਲਾਹੀ ਬਾਣੀ ਹੁੰਦੇ ਹਨ।

-ਕਾਂ ਕਰਾੜ ਕੁੱਤੇ ਨਾ', ਵਸਾਹ ਨਾ ਖਾਈਏ ਸੁੱਤੇ ਨਾ'

ਬੇਜੀ ਦੇ ਅਕਸਰ ਉਚਾਰੇ ਇਸ ਅਖਾਣ ਵਿਚੋਂ ਮੈਂ ਆਪਣੇ ਮਤਲਬ ਦਾ ਏਨਾ ਹੀ ਅਰਥ ਕੱਢਦੀ ਸੀ ਕਿ ਕਾਂ ਇਕ ਖਤਰਨਾਕ ਜੀਵ ਹੈ, ਉਸ ਉੱਤੇ ਕਦੇ ਭਰੋਸਾ ਨਹੀਂ ਕਰਨਾ ਚਾਹੀਦਾ।

ਬਨੇਰੇ ਉੱਤੇ ਬੈਠੇ ਕਾਂ ਦੀ ਲਗਾਤਾਰ ਕਕਿਆਣ ਤੋਂ ਮਾਂ ਵੀ ਕਈ ਵੇਰਾਂ ਡਾਢੀ ਕਾਹਲੀ ਪੈਂਦੀ ਤੇ 'ਰੱਬਾ ਖ਼ੈਰ-ਸਵੱਲੀ ਖ਼ਬਰ ਦੇਈਂ' ਆਖਦੀ 'ਸ਼ੀ ਸ਼ੀ' ਕਰਕੇ ਕਾਂ ਨੂੰ ਉਡਾਣ ਦੀ ਕਰਦੀ। ਮਾਂ ਦਾ ਤੌਖਲਾ ਮੈਨੂੰ ਅਸੁਰੱਖਿਅਤ ਕਰਦਾ ਤੇ ਕਾਂ ਮੈਨੂੰ ਹੋਰ ਵੀ ਭੈੜਾ ਲਗਦਾ।

ਮੱਝਾਂ ਗਾਵਾਂ ਦੇ ਜ਼ਖਮਾਂ ਵਿਚ ਜਦੋਂ ਕਾਵਾਂ ਨੂੰ ਠੂੰਗੇ ਮਾਰਦਿਆਂ ਵੇਖਦੀ ਤਾਂ ਬੜੀ ਦੁਖੀ ਹੁੰਦੀ ਤੇ 'ਕਾਂ ਕਾਣੇ ਮੋਏ ਮਰ ਜਾਣੇ, ਕਾਂ ਕਾਣੇ ਮੋਏ ਮਰ ਜਾਣੇ' ਆਖਦੀ ਬੁੜ ਬੁੜ ਕਰਦੀ ਆਪਣਾ ਕਲੇਜਾ ਠਾਰਦੀ।

ਕਾਂ ਦੇ ਕਾਣੇ ਹੋਣ ਦੀ ਕਥਾ ਮੈਂ ਮਾਂ ਦੇ ਘਰ ਦੇ ਕੰਮਾਂ ਵਿਚ ਮਦਦਗਾਰ ਮਾਸੀ ਰਾਮ ਪਿਆਰੀ ਤੋਂ ਸੁਣੀ ਹੋਈ ਸੀ। ਉਹ ਦਸਦੀ ਸੀ ਕਿ ਬਨਵਾਸ ਦੌਰਾਨ ਜੰਗਲ ਵਿਚ ਸੁੱਤੀ ਪਈ ਸੀਤਾ ਜੀ ਦੇ ਜ਼ਖਮੀ ਅੰਗੂਠੇ ਵਿਚ ਕਾਂ ਨੂੰ ਠੂੰਗੇ ਮਾਰਦੇ ਵੇਖਕੇ ਸ੍ਰੀ ਰਾਮਚੰਦਰ ਜੀ ਨੇ ਉਸਨੂੰ ਸਦਾ ਲਈ ਕਾਣੇ ਹੋ ਜਾਣ ਦਾ ਸਰਾਪ ਦੇ ਦਿੱਤਾ ਸੀ। ਜਿਸਦੇ ਫਲਸਰੂਪ ਕਾਂ ਇਕ ਵੇਰਾਂ ਕੇਵਲ ਇਕੋ ਅੱਖ ਨਾਲ ਵੇਖ ਸਕਦਾ ਹੈ। ਸੁਭਾਅ ਦੀ ਕਾਹਲੀ ਤੇ ਤ੍ਰਿੱਖੀ ਹੋਣ ਕਾਰਣ ਮੇਰੇ ਪੈਰ ਅਕਸਰ ਫਟੇ ਰਹਿੰਦੇ, ਜ਼ਖ਼ਮੋ ਜ਼ਖ਼ਮ ਤੇ ਸੱਟ ਲਗਦਿਆਂ ਹੀ ਮੇਰੇ ਅੰਦਰ ਦੀ ਸੀਤਾ ਸਹਿਮ ਜਾਂਦੀ ਕਿ ਕਿਧਰੇ ਕੋਈ ਕਾਂ ਠੂੰਗਾ ਹੀ ਨਾ ਮਾਰ ਦੇਵੇ। ਉਸ ਵੇਲੇ ਦੀ ਮੇਰੀ ਸਮਝ ਅਨੁਸਾਰ ਜ਼ਖਮਾਂ ਵਿਚ ਠੂੰਗੇ ਮਾਰਨਾ ਕਾਵਾਂ ਦੀ ਸੁਭਾਵਕ ਫ਼ਿਤਰਤ ਸੀ।

ਸਾਡੀ ਗਲੀ ਦੇ ਅੰਤ ਵਿਚ ਹੀ ਸੀ ਮਾਈ ਕਾਕੀ ਦਾ ਗੁਰਦੁਆਰਾ। ਲੰਮਾ ਗੇਰੂਆ ਚੋਲਾ ਪਾਈ, ਗਲ ਵਿਚ ਰੁਦਰਾਕਸ਼ ਦੀ ਮਾਲਾ, ਖੁਲ੍ਹੇ ਘੁੰਗਰਾਲੇ ਕੇਸ ਤੇ ਪੈਰਾਂ ਵਿਚ ਲੱਕੜ ਦੀਆਂ ਖੜਾਵਾਂ-ਖੁਲ੍ਹ-ਮ-ਖੁਲ੍ਹੇ ਵਿਹੜੇ ਵਿਚ ਇਕਲੌਤੇ ਪਿੱਪਲ ਦੇ ਰੁੱਖ ਵਾਲੇ ਇਸ ਗੁਰਦੁਆਰੇ ਵਿਚ ਕੱਲ-ਮ-ਕੱਲੀ ਹੀ ਰਹਿੰਦੀ ਸੀ, ਮਾਈ ਕਾਕੀ। ਲਿਸ਼ਲਿਸ਼ ਕਰਦੇ ਚਿੱਟੇ ਦੰਦਾਂ ਵਿਚ ਇਕ ਸੱਜਾ ਸੋਨ-ਦੰਦ, ਡਾਢੇ ਸੂਹੇ ਗੱਲ੍ਹਾਂ ਵਿਚ ਡੂੰਘੇ ਟੋਏ ਸਦਾ ਮੁਸਕਰਾਂਦੇ ਤੇ ਮਾਈ ਕਾਕੀ ਦੀਆਂ ਮਮਤਾ ਦੀਆਂ ਸ਼ੁਆਵਾਂ ਸੁੱਟਦੀਆਂ

ਅੱਖਾਂ-ਰਿਸ਼ਮਾਂ ਨਾਲ ਖੇਡਦੇ ਤੇ ਇਕਮਿਕ ਹੁੰਦੇ ਮੇਰੇ ਸੱਠ ਸਾਲਾਂ ਦੇ ਚੇਤੇ ਵਿਚ ਕਲ੍ਹ ਨਹੀਂ, ਅੱਜ ਤੇ ਹੁਣ ਵਾਂਗ ਟਿਕੇ ਹੋਏ ਹਨ। ਦੌੜਾਂ ਲਗਾਂਦੇ, ਛੱਪਣ ਛੋਤ ਖੇਡਦੇ, ਕਾਠ-ਕਠਊਆਂ ਜਾਂ ਕੋਕਲੇ ਵਾਹੁੰਦੇ ਅਸੀਂ ਬਾਲਕ ਜਾ ਵੜਦੇ ਮਾਈ ਕਾਕੀ ਦੇ ਗੁਰਦੁਆਰੇ। ਜੇ ਖੇਡ ਨਾ ਰਹੇ ਹੁੰਦੇ ਤਾਂ ਪਾਣੀ ਪੀਣ ਜਾਂ ਮੱਥਾ ਟੇਕਣ ਦੇ ਬਹਾਨੇ ਹੀ ਚਲੇ ਜਾਂਦੇ ਤੇ ਜਿੰਨੀ ਵੇਰਾਂ ਜਾਂਦੇ ਓਨੀ ਵੇਰਾਂ ਹੀ ਹਸੂੰ ਹਸੂੰ ਕਰਦੀ ਸਾਨੂੰ ਫੁਲੀਆਂ, ਪਤਾਸੇ ਜਾ ਮਖਾਣਿਆਂ ਦਾ ਪ੍ਰਸ਼ਾਦ ਦੇਂਦੀ ਅਤੇ ਸਾਡੇ ਸਿਰਾਂ ਉੱਤੇ ਹੱਥ ਫੇਰਦੀ ਮਾਈ ਕਾਕੀ। ਲਫ਼ਜ਼ ਉਹਦੇ ਕੋਈ ਯਾਦ ਨਹੀਂ। ਬਸ ਸਿਰਮਨ ਵਿਚ ਫਰਕਦੇ ਹੋਠ ਤੇ ਸ਼ਾਂਤ ਨਿਰਮਲ ਪ੍ਰਭਾਵ, ਖੇੜੇ ਦਾ ਅਵਤਾਰ ਸੀ ਮਾਈ ਕਾਕੀ।

ਕਈ ਵਾਰੀ ਰੁੱਖ ਉੱਤੇ ਅਛੋਪਲੇ ਹੀ ਚੜ੍ਹਕੇ ਕਿੰਨੀ ਕਿੰਨੀ ਦੇਰ ਬੈਠੀ ਮੈਂ ਮਾਈ ਕਾਕੀ ਨੂੰ ਨਿਹਾਰਦੀ ਰਹਿੰਦੀ। ਖੂਹ ਲਾਗੇ ਠੰਢੀ ਠੰਢੀ ਛਾਂ ਵਿਚ ਉਹ ਕੀੜੀਆਂ ਨੂੰ ਆਟਾ ਤੇ ਸ਼ੱਕਰ ਪਾਂਦੀ ਤੇ ਚਿੜੀਆਂ ਕਬੂਤਰਾਂ ਨੂੰ ਬਾਜਰਾ। ਚੀਂਚੀਂ ਦਾ ਰਾਗ ਅਲਾਪਦੀਆਂ ਚਿੜੀਆਂ ਉਸਦੇ ਅੱਗੇ ਪਿੱਛੇ ਫੁਦਕਦੀਆਂ। ਉਸਦੇ ਸਿਰ ਦੁਆਲੇ ਮੰਡਲਾਂਦੀਆਂ। ਉਹਦੇ ਮੋਢਿਆਂ 'ਤੇ ਬਹਿ ਬਹਿ, ਫੁਰ ਫੁਰ ਕਰਕੇ ਉਸਦੇ ਮੂੰਹ-ਮੱਥੇ ਉੱਤੇ ਚੁੰਝਾਂ ਮਾਰਦੀਆਂ, ਮਾਨੋ ਉਸਨੂੰ ਚੁੰਮ ਰਹੀਆਂ ਹੋਣ।

-ਵੱਡੀ ਹੋ ਕੇ ਮੈਂ ਵੀ ਮਾਈ ਕਾਕੀ ਬਣਾਂਗੀ' ਮੇਰੇ ਬਚਪਨ ਦਾ ਸੁਪਨਾ ਸੀ।

ਉਧਰ ਮਾਈ ਕਾਕੀ ਦਰਬਾਰ ਸਾਹਿਬ ਦੀ ਤਾਬਿਆ ਵਿਚ ਬੈਠੀ ਪਾਠ ਵਿਚ ਮਗਨ ਹੁੰਦੀ ਤੇ ਇਧਰ ਮੈਂ ਘੁਗੂ-ਘੋੜੇ ਵੇਚਣ ਵਾਲੀਆਂ ਤੀਵੀਆਂ ਕੋਲੋਂ ਆਟੇ ਦੀ ਪੜੌਪੀ ਬਦਲੇ ਖਰੀਦੇ ਹੋਏ ਖਿਡੌਣਿਆਂ ਵਿਚੋਂ ਮਿੱਟੀ ਦਾ ਡੋਲਚੂ ਲੰਮੀ ਡੋਰ ਨਾਲ ਬੰਨ੍ਹਕੇ ਮਾਈ ਕਾਕੀ ਦੇ ਖੂਹ ਵਿਚ ਲਮਕਾਅ ਲਮਕਾਅ ਕੇ ਲੰਮੀ ਹੇਕ ਨਾਲ ਗਾਉਂਦੀ, ਘੁਟ ਘੁਟ ਪਾਣੀ ਭਰਦੀ ਤੇ ਪੀਂਦੀ ਰਹਿੰਦੀ। ਠੁਮਕ ਠੁਮਕ ਚਿੜੀਆਂ, ਤੋਤੇ ਤੇ ਕਾਲੇ ਚਿੱਟੇ ਚਿਤਰ ਮੇਤਰੇ (ਪੋਠੋਹਾਰ ਵਿਚ ਚਿਤਕਬਰੇ ਕਬੂਤਰ ਹੀ ਹੁੰਦੇ ਸਨ। ਸਲੇਟੀ ਕਬੂਤਰ ਅਸਾਂ ਪੂਰਬੀ ਪੰਜਾਬ ਵਿਚ ਹੀ ਆਕੇ ਤੱਕੇ) ਅਤੇ ਕੋਈ ਕੋਈ ਝਾਂਜਰਦਾਰ ਕਬੂਤਰ ਵੀ ਚੋਗਾ ਚੁਗਦੇ, ਨਾਲੋ ਨਾਲ ਤਾਲ ਦੇਂਦੇ। ਉਹਨਾਂ ਦਾ ਸਾਥ ਤੇ ਸੰਗੀਤ ਮਾਣ ਮਾਣ ਖੀਵੀ ਹੋ ਰਹੀ ਹੁੰਦੀ ਦਾ ਸਾਰਾ ਉਲਹਾਸ ਓਦੋਂ ਖੇਰੂੰ ਖੇਰੂੰ ਹੋ ਜਾਂਦਾ ਜਦੋਂ ਕਿਸੇ ਚਿੜੀ ਦੇ ਆਲ੍ਹਣੇ ਵਿਚੋਂ ਕੋਈ ਕਾਂ ਅੰਡਾ ਜਾਂ ਬੋਟ ਲੈ ਉੱਡਦਾ। ਓਦੋਂ ਚੀਂਚੀਂ ਕਰਦੀਆਂ ਚਿੜੀਆਂ ਦੀ ਚਿਚਲਾਹਟ ਤੋਂ ਮੈਂ ਜੇਹੀ ਵਿਆਕੁਲ ਹੁੰਦੀ ਕਿ ਸ਼ੀ ਸ਼ੀ ਕਰਕੇ ਕਾਂ ਉਡਾਉਂਦੀ ਦੇ ਹੱਥੋਂ ਡੋਰ ਛੁੱਟ ਜਾਂਦੀ ਤੇ ਡੋਲਚੂ ਸਿੱਧਾ ਖੂਹ ਵਿਚ ਜਾ ਡਿੱਗਦਾ।

-ਕਾਂ ਕਾਣੇ ਮੋਏ ਮਰ ਜਾਣੇ, ਕਾਂ ਕਾਣੇ ਮੋਏ ਮਰ ਜਾਣੇ, ਕਾਂ ਕਾਣੇ ...' ਨਫ਼ਰਤ ਨਾਲ ਪੈਰ ਪੁੱਟਦੀ ਮੈਂ ਕੂਕ ਉਠਦੀ। ਇਹ ਨਫ਼ਰਤ ਮੇਰੇ ਨਾਲ ਹੀ ਵਧਦੀ ਵਧਦੀ ਦਿੱਲੀ ਵਿਚ ਜੁਆਨ ਹੋਈ ਅਤੇ ਬੰਬਈ ਵਿਚ ਵਿਆਹੀ ਵੀ ਗਈ। ਹੁਣ ਅਸੀਂ ਦੋਵੇਂ ਸਾਂ, ਬੰਬਈ ਦੀ ਪੱਛਮ-ਅੰਧੇਰੀ ਦੀ ਬਸਤੀ ਸੱਤ-ਬੰਗਲੇ ਦੇ ਸਾਗਰ ਤਟ ਉੱਤੇ, ਵਰਸੋਵਾ ਬੀਚ ਨਾਲ ਲਗਦੇ ਗਵਾਲੀਅਰ ਪੈਲੇਸ ਵਿਚ-ਨਫ਼ਰਤ ਤੇ ਮੈਂ, ਮੈਂ ਤੇ ਨਫ਼ਰਤ।

ਇਥੇ ਤਾਂ ਕਾਂ ਹੀ ਕਾਂ ਸਨ। ਗਵਾਲੀਅਰ ਮਹੱਲ ਉੱਤੇ ਮੰਡਲਾਂਦੇ, ਸਾਗਰ ਦੇ ਕੰਢੇ ਕਲੋਲ ਕਰਦੇ, ਡੁਬਕੀਆਂ ਮਾਰ ਮਾਰ ਕੇਕੜਿਆਂ, ਮੱਛੀਆਂ ਤੇ ਝੀਂਗਿਆਂ ਦਾ ਸ਼ਿਕਾਰ ਕਰਦੇ।

ਮੇਰੇ ਸੁੱਫ਼ੇ ਦੀਆਂ ਖਿੜਕੀਆਂ ਸਮੁੰਦਰ ਵੱਲ ਹੀ ਖੁਲ੍ਹਦੀਆਂ ਸਨ। ਠਾਠਾਂ ਮਾਰਦੇ ਸਾਗਰ ਦਾ ਕਲ ਕਲ ਨਾਦ ਅਤੇ ਸ਼ਿਕਾਰ ਕਰਦੇ ਕਾਵਾਂ ਦਾ ਕਕਿਆਂਦਾ ਸਮੂਹਕ ਉਲਹਾਸ ਕਲ-ਮੁਕੱਲੀ ਜਿੰਦੜੀ ਦਾ ਕੁਝ ਕੁਝ ਧਿਆਨ ਆਪਣੇ ਵੱਲ ਖਿੱਚਣ ਲੱਗਾ। ਹੌਲੀ ਹੌਲੀ ਕਾਵਾਂ ਲਈ ਰਾਖਵੀਂ ਮੇਰੀ ਨਫ਼ਰਤ ਉੱਜਲਵੱਟੇ ਲੈਂਦੀ ਉਤਸੁਕਤਾ ਵਿਚ ਤਬਦੀਲ ਹੋਣ ਲੱਗੀ।

ਤਿੰਨ ਪਾਸਿਉਂ ਸਮੁੰਦਰ ਨਾਲ ਵਲ੍ਹੇਟਿਆ ਹੋਇਆ ਟਾਪੂਨੁਮਾ ਮੁੰਬਈ ਦਾ ਮਹਾਂਨਗਰ ਕਾਵਾਂ



ਦੇ ਖਾਜੇ ਦਾ ਅਤੁੱਟ ਤੇ ਅਮੁੱਕ ਭੰਡਾਰ ਹੈ। ਉਂਝ ਤਾਂ ਬੰਬਈ ਦੇ ਬੇਪਨਾਹ ਕੂੜੇ ਦੇ ਢੇਰ ਅਤੇ ਜ਼ਿੰਦਾ ਅਰ ਮੁਰਦਾ ਮੱਛੀਆਂ ਹੀ ਕਾਫ਼ੀ ਨੇ ਕਾਵਾਂ ਦਾ ਪੇਟ ਭਰਨ ਲਈ ਪਰ ਜੇ ਮੈਂ ਰਸੋਈ ਦੀ ਬਾਰੀ 'ਚੋਂ ਰੋਟੀ ਦੀ ਇਕ ਅੱਧ ਬੁਰਕੀ ਹੀ ਉਛਲ ਦੇਂਦੀ ਤਾਂ ਝਪਟਣ ਲਈ ਕਾਂ ਕਾਂ ਕਰਦੇ ਉਹ ਝੱਟ ਹੀ ਆਪਣੀ ਸਾਰੀ ਬਿਰਾਦਰੀ ਇਕੱਠੀ ਕਰ ਲੈਂਦੇ। 'ਵੰਡ ਖਾਈਏ ਖੰਡ ਖਾਈਏ' ਦੇ ਪੱਕੇ ਪੈਰੋਕਾਰ। ਨਾਲ ਹੀ ਜਦੋਂ ਝੁੰਡ ਬਣ ਜਾਵੇ ਤਾਂ ਖੋਹ-ਖਾਣ ਦੀ ਖੇਡ ਦਾ ਵੀ ਪੂਰਾ ਆਨੰਦ ਲੈਂਦੇ। ਰੋਟੀ ਦੀ ਬੁਰਕੀ ਉਛਲਦਿਆਂ ਹੀ ਝੁੰਡ ਵਿਚੋਂ ਸਭ ਤੋਂ ਹੁਸ਼ਿਆਰ ਕਾਂ ਉਸ ਨੂੰ ਪੜ੍ਹੁੱਛਣ ਅਤੇ ਮੁਕਾਬਲੇ ਵਿਚ ਹੋਰ ਕਾਵਾਂ ਨੂੰ ਪਛਾੜਣ ਦੀ ਦੌੜ ਵਿਚ ਆ ਰਲਦਾ। ਇਸੇ ਤਰ੍ਹਾਂ ਮਾਸ-ਮੱਛੀ ਦੇ ਛਿਛੜਿਆਂ ਨੂੰ ਵੀ ਉਛਾਲ ਉਛਾਲਕੇ ਮੈਂ ਕਾਵਾਂ ਦੀ ਖੋਹ-ਖੇਡ ਦਾ ਆਨੰਦ ਮਾਣਨ ਲੱਗੀ। ਬਾਹਲੇ ਤਾਂ ਹੱਥੋਂ ਹੀ ਖੋਹ ਲਿਜਾਂਦੇ, ਨਿਧੜਕ। ਇਸ ਖੇਡ ਦਾ ਲੁਤਫ਼ ਕੋਈ ਉਹ ਹੀ ਬਿਆਨ ਕਰ ਸਕਦਾ ਹੈ ਜਿਸਨੇ ਇਸਨੂੰ ਮਾਣਿਆ ਹੋਵੇ, ਮੇਰੇ ਵਾਂਗ, ਸਾਲਾਂ ਬੱਧੀ।

ਬਾਲਕ ਸੰਨੀ ਨੇ ਹਾਲੇ ਮਸਾਂ ਬਹਿਣਾ ਹੀ ਸਿੱਖਿਆ ਸੀ ਕਿ ਕਾਵਾਂ ਪ੍ਰਤੀ ਮੇਰੀ ਨਫ਼ਰਤ ਉਤਸੁਕਤਾ ਦਾ ਸਫ਼ਰ ਤੈਅ ਕਰਦੀ ਹੋਈ ਮੋਹ ਵਿਚ ਦਾਖਲ ਹੋ ਗਈ। ਰੋਟੀ-ਟੁੱਕ ਕਰਨ ਵੇਲੇ ਮੈਂ ਸੰਨੀ ਨੂੰ ਰਸੋਈ ਸਾਹਮਣੇ ਲੌਬੀ ਵਿਚ ਵਿਛੀ ਚਟਾਈ ਉੱਪਰ ਬਿਠਾ ਕੇ ਗੱਲਾਂ ਲਾਈ ਰਖਦੀ ਤੇ ਨਾਲ ਹੀ ਉਸ ਅੱਗੇ ਫੁੱਲੀਆਂ ਕੁਰਮੁਰੇ ਵੀ ਬਖੇਰ ਦੇਂਦੀ ਤਾਂ ਜੁ ਉਹ ਇਕ ਇਕ ਦਾਣਾ ਚੁਗਣ ਦੇ ਆਹਰ ਵਿਚ ਲੱਗਾ ਰਹੇ ਤੇ ਮੈਂ ਆਪਣਾ ਕੰਮ ਨਿਬੇੜ ਲਵਾਂ। ਕਈ ਵੇਰਾਂ ਸੰਨੀ ਰੁੱਝ ਜਾਂਦਾ ਤੇ ਕਈ ਵੇਰਾਂ ਨਾ ਵੀ ਵਰਚਦਾ ਅਤੇ ਕੁੱਛੜ ਲੈਣ ਲਈ ਬਾਹਾਂ ਉਲਾਰਦਾ, ਰੋਂਦਾ ਤੇ ਜ਼ਿਦ ਕਰਦਾ। ਜੇਹੇ ਵੇਲੇ ਜੇ ਕੋਈ ਕਾਂ ਕੁਰਮੁਰੇ ਜਾਂ ਫੁੱਲੀਆਂ ਦੀ ਖਿੱਚ ਕਾਰਣ ਉਸ ਕੋਲ ਆ ਢੁਕਦਾ ਤਾਂ ਰੋਂਦਾ ਰੋਂਦਾ ਸੰਨੀ ਚੁੱਪ ਕਰ ਜਾਂਦਾ। ਉਹ ਕਾਂ ਨੂੰ ਫੜਨ ਦੀ ਕਰਦਾ, ਕਾਂ ਅਗੇਰੇ ਹੋ ਜਾਂਦਾ। ਸੰਨੀ ਫੁੱਲੀਆਂ ਦੀ ਮੁੱਠ ਭਰਕੇ ਕਾਂ ਵੱਲ ਸੁੱਟਦਾ, ਕਾਂ ਚੁਗਣ ਲਗਦਾ। ਸੰਨੀ ਖੁਸ਼ੀ ਨਾਲ ਤਾੜੀਆਂ ਮਾਰਦਾ। ਉਹ ਜਿਉਂ ਹੀ ਕਾਂ ਨੂੰ ਪਕੜਨ ਦੀ ਕਰਦਾ, ਕਾਂ ਅੱਗੇ ਅਗੇਰੇ ਖਿਸਕਦਾ ਜਾਂਦਾ ਮਾਨੋ ਪਕੜਾ ਪਕੜੀ ਦੀ ਖੇਡ ਨਾਲ ਉਸਨੂੰ ਰਿੜ੍ਹਨਾ ਸਿਖਾਅ ਰਿਹਾ ਹੋਵੇ। ਹੁਣ ਤਾਂ ਮੈਨੂੰ ਸੰਨੀ ਨੂੰ ਪਰਚਾਉਣ ਲਈ ਸੌਖਾ ਰਾਹ ਲੱਭ ਪਿਆ। ਮੈਂ ਦੁਪਹਿਰ ਉਸਦੀ ਮਾਲਸ਼ ਕਰਕੇ ਉਸਨੂੰ ਬੰਗਲੇ ਦੇ ਦੂਰ ਤਕ ਫੈਲੇ ਹੋਏ, ਨਾਰੀਅਲ ਦੇ ਰੁੱਖਾਂ ਨਾਲ ਭਰੇ ਹੋਏ ਦਾਲਾਨ ਦੀ ਰੇਤ ਵਿਚ ਖੁੱਲ੍ਹਾ ਛੋੜ ਦੇਂਦੀ। ਉਸਨੂੰ ਵੇਖਦਿਆਂ ਹੀ ਕਾਂ ਕਾਂ ਕਰਦੇ ਕਾਂ ਉਸ ਕੋਲ ਆ ਢੁਕਦੇ। ਕਿੰਨੇ ਹੀ। ਉਹਨਾਂ ਦੀ ਖੇਡ ਸ਼ੁਰੂ ਹੋ ਜਾਂਦੀ। ਡਿੱਗਦਾ ਢਹਿੰਦਾ, ਉਠਦਾ ਤੁਰਦਾ ਦੌੜਨ ਲਈ ਹੰਭਲੇ ਮਾਰਦਾ ਸੰਨੀ ਕਾਵਾਂ ਨਾਲ ਤੁਤਲਾਉਂਦਾ, ਖੇਡਦਾ ਵਿਗਸਦਾ ਵੇਖ ਵੇਖ ਮੇਰੀ ਹਿੱਕ ਵਿਚ ਕਾਵਾਂ ਪ੍ਰਤੀ ਨਿੱਘ ਵਧਣ ਲੱਗੀ।

ਕਾਂ ਬੱਚੇ ਦਾ ਸਭ ਤੋਂ ਵਧੀਆ ਦੋਸਤ ਹੈ। ਦੋਸਤ ਹੀ ਨਹੀਂ, ਵੱਡ ਵੀਰ, ਸਿਆਣਾ ਬਿਆਣਾ, ਠਰੰਮ੍ਹੇਦਾਰ ਸਿਖਿਅਕ। ਕਲ ਮੁਕੱਲੀ ਗ੍ਰਹਿਣੀ ਦਾ ਸੱਚਾ ਸਾਥੀ ਹੈ ਕਾਂ। ਆਣ ਬਨੇਰੇ 'ਤੇ ਕਾਂ ਕਾਂ ਕਰਕੇ ਹੈਲੋ ਕਰਦਾ, ਦੁੱਖ ਸੁੱਖ ਪੁੱਛਦਾ। ਨਿਮਾਣਾ ਜਿਹਾ ਪ੍ਰਾਹੁਣਾ ਇਕ ਅੱਧ ਬੁਰਕੀ ਨਾਲ ਹੀ ਪਰਚ ਜਾਂਦਾ ਹੈ। ਜੇ ਉੱਜੜੇ ਘਰ, ਖੰਡਰ ਅਤੇ ਨਿਪੱਤਰੇ ਰੁੱਖ ਇੱਲਾਂ ਤੇ ਗਿੱਧਾਂ ਦਾ ਬਸੇਰਾ ਹੁੰਦੇ ਹਨ ਤਾਂ ਕਾਂ ਵਸਦੇ-ਰਸਦੇ, ਭਰੇ-ਭਕੁੰਨੇ ਘਰਾਂ ਅਤੇ ਘੁੱਗ ਵਸਦੇ ਸ਼ਹਿਰਾਂ ਅਰ ਮਹਾਂਨਗਰਾਂ ਨੂੰ ਭਾਗ ਲਾਉਂਦੇ ਹਨ। ਕਾਂ ਖੁਸ਼ਹਾਲੀ ਅਤੇ ਰੌਣਕ ਦੇ ਪ੍ਰਤੀਕ ਹਨ।

ਸੰਨੀ ਸੱਤ ਸਾਲਾਂ ਦਾ ਸੀ ਤੇ ਦੀਪੀ ਤਿੰਨਾਂ ਦਾ। ਸੰਨੀ ਚਾਰ-ਪੰਜ ਰੋਟੀਆਂ ਪਕਵਾਕੇ ਦੀਪੀ ਨੂੰ ਨਾਲ ਲੈਂਦਾ ਥੱਲੇ ਕੰਪਾਊਂਡ ਵਿਚ ਚਲਿਆ ਜਾਂਦਾ ਤੇ ਕਾਵਾਂ ਨੂੰ ਬੁਰਕੀਆਂ ਪਾ ਪਾ ਕੇ ਆਪਣੇ ਨਿੱਕੇ ਵੀਰ ਨੂੰ ਉਹਨਾਂ ਦੇ ਕਰਤਬ ਦਸਦਾ। ਉਪਰੋ ਖਿੜਕੀ ਤੋ ਤੱਕ ਤੱਕ ਕੇ ਮੈਂ ਪ੍ਰਸੰਨ ਹੁੰਦੀ ਤੇ ਮੇਰੀ ਰੂਹ ਕਾਵਾਂ ਦੇ ਸ਼ੁਕਰਾਨੇ ਵਿਚ ਜੁੜ ਜਾਂਦੀ।

ਰਾਜੇ ਨੇ ਸਾਡਾ ਘਰ, ਗਵਾਲੀਅਰ ਪੈਲੇਸ ਇਕ ਗੁਜਰਾਤੀ ਸੇਠ, ਪਟੇਲ ਭਾਈ ਅੱਗੇ ਵੇਚ ਦਿੱਤਾ। ਸੇਠ ਨੇ ਦੋਵੇਂ ਬੰਗਲੇ ਢਾਹ ਕੇ ਬਿਲਡਿੰਗਾਂ ਉਸਾਰਨੀਆਂ ਸਨ, ਫਲੈਟ-ਦਰ-ਫਲੈਟ। ਭਾਟੀਆ ਸਾਹਿਬ ਨੂੰ ਘਰ ਖਾਲੀ ਕਰਨ ਦਾ ਹੁਕਮ ਮਿਲ ਗਿਆ ਤੇ ਅਸੀਂ ਤਾਂ ਸੀ ਹੀ ਉਹਨਾਂ ਦੇ ਸਬਟੈਨੇਂਟ, ਕਿਰਾਏਦਾਰਾਂ ਦੇ ਕਿਰਾਏਦਾਰ। ਅਸੀਂ ਪਹਿਲਾਂ ਤੋਂ ਬੁੱਕ ਕੀਤੇ ਆਪਣੇ ਫਲੈਟ ਵਿਚ, ਪੂਰਬੀ ਸਾਂਤਾ ਕਰੂਜ਼ ਦੀ ਬਸਤੀ ਵਿਚ ਆ ਗਏ। ਕੋਆਪਰੇਟਿਵ ਸੁਸਾਇਟੀਆਂ ਦੀ ਆਪਣੀ ਹੀ ਦੁਨੀਆਂ ਹੁੰਦੀ ਹੈ। ਇਕ ਅਹਾਤੇ ਵਿਚ ਕਿੰਨੀਆਂ ਹੀ ਬਿਲਡਿੰਗਾਂ ਤੇ ਸੈਂਕੜੇ ਹੀ ਫਲੈਟ। ਹਰ ਬਿਲਡਿੰਗ ਦਾ ਨਿਵੇਕਲਾ ਹੀ ਬਗੀਚਾ ਤੇ ਆਪਣਾ ਹੀ ਖੇਡ ਦਾ ਮੈਦਾਨ।

ਸਾਡੀ ਬਿਲਡਿੰਗ ਦੀ ਦੋ ਸੌ ਗਜ਼ ਦੀ ਵਿੱਥ ਉੱਤੇ ਹੀ ਸੀ ਮੱਛੀ-ਮੰਡੀ ਤੇ ਉਸਦੇ ਨਾਲ ਨਾਲ ਹੀ ਵਗਦਾ ਗਟਰ, ਨਦੀ-ਨੁਮਾ ਗੰਦਾ ਨਾਲਾ। ਸੱਤ ਬੰਗਲੇ ਦੇ ਸਾਗਰ ਤਟ ਵਰਗੇ ਖ਼ੂਬਸੂਰਤ ਹਵਾਦਾਰ ਤੇ ਸਾਫ਼ ਸੁਥਰੇ ਇਲਾਕੇ ਦੇ ਮੁਕਾਬਲੇ ਵਿਚ ਇਹ ਘੁੱਗ ਵਸਦਾ ਭੀੜ-ਭੜੱਕੇ ਵਾਲਾ ਇਲਾਕਾ ਅਤੇ ਥਾਂ-ਥਾਂ 'ਤੇ ਗੰਦਗੀ ਨਾਲ ਆਫ਼ਰ ਆਫ਼ਰ ਪੈਂਦੇ ਕੂੜੇਦਾਨ। ਇਹ ਤਾਂ ਕਾਵਾਂ ਦਾ ਵੀ ਮਹਾਂਨਗਰ ਸੀ ਤੇ ਆਵਾਰਾ ਕੁੱਤਿਆਂ ਤੇ ਗਾਵਾਂ ਦਾ ਵੀ ਗੜ੍ਹ। ਇਥੇ ਕਾਵਾਂ ਦੀ ਭੀੜ ਤੇ ਉਹਨਾਂ ਦੇ ਪਸ਼ੂਆਂ ਨਾਲ ਭੇੜਾਂ ਲੈਣ ਦੇ ਖੁੱਲ੍ਹੇ ਦੀਦਾਰ ਹੁੰਦੇ। ਮੇਰੀ ਖੇਡ ਵੀ ਪਹਿਲਾਂ ਨਾਲੋਂ ਚਾਰ ਚੁੱਕੇ ਵਧ ਗਈ। ਮੈਨੂੰ ਵੇਖਦਿਆਂ ਹੀ ਕਾਂ ਮੇਰੇ ਦੁਆਲੇ ਹੋ ਜਾਂਦੇ। ਸਾਡੀ ਸੁੱਟ-ਝਪਟ ਦੀ ਖੇਡ ਸਾਰੀ ਸੁਸਾਇਟੀ ਦੀਆਂ ਤੀਵੀਆਂ ਤੇ ਬਾਲਕਾਂ ਦੇ ਮਨੋਰੰਜਨ ਦਾ ਅਖਾੜਾ ਬਣ ਗਈ। ਇਕ ਪਾਸੇ ਕਾਵਾਂ ਨੂੰ ਛਿਛੜੇ ਤੇ ਦੂਜੇ ਪਾਸੇ ਚਿੜੀਆਂ ਨੂੰ ਬਾਜਰਾ। ਨਾਲ ਕਬੂਤਰ ਵੀ ਆ ਰਲਦੇ। ਇਹਨਾਂ ਸਭਨਾਂ ਦੀ ਤਾਕ ਵਿਚ ਬਿੱਲੀਆਂ ਵੀ ਅੱਖਾਂ-ਮੂਧ ਤਾੜਨ ਆ ਬਹਿੰਦੀਆਂ। ਇਹ ਨਜ਼ਾਰਾ ਬਾਲਕਾਂ ਲਈ ਬੜਾ ਦਿਲਚਸਪ ਹੁੰਦਾ ਤੇ ਬਾਲਕਾਂ ਦੀ ਦਿਲਚਸਪੀ ਵਿਚ ਮੇਰੀ ਦਿਲਚਸਪੀ। ਮੇਰੀ ਰਸੋਈ ਦਾ ਇਕ ਬੂਹਾ ਦਲਾਨ ਵਿਚ ਖੁੱਲ੍ਹਦਾ ਸੀ, ਉਹ ਖੁੱਲ੍ਹਾ ਹੀ ਰਹਿੰਦਾ। ਬੱਚੇ ਆਪੇ ਅੰਦਰ ਵੜਦੇ, ਗਲਾਸ ਚੁੱਕਦੇ, ਪਾਣੀ ਪੀਂਦੇ ਤੇ ਮੈਂ ਸਾਹਮਣੇ ਹੋਵਾਂ ਜਾਂ ਨਾ 'ਥੈਂਕ ਯੂ ਆਂਟੀ, ਥੈਂਕ ਯੂ ਆਂਟੀ' ਅਲਾਪਦੇ ਦੌੜ ਜਾਂਦੇ। ਸ਼ਾਮੀਂ ਮੈਂ ਉਹਨਾਂ ਨੂੰ 'ਲੁਕ-ਛਿਪ ਜਾਣਾ, ਮਕਈ ਦਾ ਦਾਣਾ, ਰਾਜੇ ਦੀ ਬੇਟੀ ਆਈ ਜੇ' ਜਾਂ 'ਹਰਾ ਸਮੁੰਦਰ, ਗੋਪੀ ਚੰਦਰ, ਬੋਲ ਮੇਰੀ ਮਛਲੀ, ਕਿਤਨਾ ਪਾਨੀ-' ਦੀਆਂ ਖੇਡਾਂ ਖਿਡਾਂਦੀ। ਸਿੰਧੀ, ਗੁਜਰਾਤੀ, ਮਰਾਠੀ ਜਾਂ ਦੱਖਣ-ਭਾਰਤੀ, ਸਾਰੇ ਹੀ ਬਾਲਕ ਇਸ ਪੰਜਾਬੀ ਖੇਡ ਦੇ ਬੋਲਾਂ ਨੂੰ ਮੇਰੇ ਨਾਲ ਹੇਕ ਲਾ ਕੇ ਗਾਂਦੇ। ਮੇਰੇ ਅੰਦਰ ਦੀ ਮਾਈ ਕਾਕੀ ਉਹਨਾਂ ਸੰਗ ਖੇਡ ਖੇਡ ਖੀਵੀ ਹੁੰਦੀ। ਕਾਵਾਂ ਤੋਂ ਫੈਲਦਾ ਵਧਦਾ ਮੇਰਾ ਸੰਸਾਰ ਚਿੜੀਆਂ, ਕਬੂਤਰਾਂ, ਬਿੱਲੀਆਂ ਤੇ ਕਤੂਰਿਆਂ ਨੂੰ ਵੀ ਆਪਣੇ ਕਲਾਵੇ ਵਿਚ ਲੈਂਦਾ, ਉੱਡੂੰ ਉੱਡੂੰ ਕਰਦਾ। ਮੈਂ ਧੰਨ ਧੰਨ ਹੁੰਦੀ। ਜ਼ਿੰਦਗੀ ਦੇ ਪੰਦਰਾਂ ਵਰ੍ਹੇ ਲੰਘ ਗਏ, ਪੰਦਰਾਂ ਦਿਨਾਂ ਵਾਂਗ।

ਵਕਤ ਕੋਈ ਖੜੋਂਦਾ ਥੋੜ੍ਹੇ ਹੀ ਹੈ ਤੇ ਨਾ ਹੀ ਰਹਿੰਦਾ ਹੈ ਪਹਿਲਾਂ ਜੇਹਾ। ਵਕਤ ਤਾਂ ਪਾਣੀ ਹੈ, ਅੱਗੇ ਅੱਗੇ ਵਹਿੰਦਾ, ਕੁਝ ਛੱਡਦਾ ਤੇ ਕੁਝ ਲੈਂਦਾ। ਆਤੰਕਵਾਦ ਦਾ ਝੱਖੜ ਝੁੱਲਿਆ। ਪੂਰਬੀ ਸਾਂਤਾ ਕਰੂਜ਼ ਵਿਚ ਹੀ ਹੈ ਸ਼ਿਵਾ ਜੀ ਨਗਰ, ਸ਼ਿਵ ਸੇਨਾ ਦਾ ਗੜ੍ਹ। ਸਿੱਖਾਂ ਦੇ ਫਲੈਟਾਂ ਮੂਹਰੇ ਨਿਸ਼ਾਨ-ਦੇਹੀ ਕਰ ਦਿੱਤੀ ਗਈ, ਗੁਰੂ ਗੋਬਿੰਦ ਸਿੰਘ ਦੀ ਤਸਵੀਰ ਦੇ ਪੋਸਟਰਾਂ ਸਣੇ। ਸ਼ਬਦ ਸਨ :

'ਤੁਮਕੋ ਤੋ ਤਲਵਾਰ ਦੀ ਥੀ ਭਾਰਤ ਮਾਂ ਕੀ ਰਕਸ਼ਾ ਕਰਨੇ ਕੇ ਲੀਏ, ਤੁਮਨੇ ਤੋ ਮਾਂ ਕੋ ਹੀ ਮਾਰ ਡਾਲਾ-' ਤੇ ਥੱਲੇ ਭਾਰਤ ਦੇ ਨਕਸ਼ੇ ਵਿਚ ਕੰਨਿਆ ਕੁਮਾਰੀ ਤੋਂ ਹਿਮਾਲਾ ਦੀ ਚੋਟੀ ਤਕ ਖੱਬੇ ਹੱਥ ਵਿਚ ਤਿਰੰਗਾ ਫੜੀ ਦੂਰ ਪੂਰਬ ਤਕ ਬਾਂਹ ਫੈਲਾਈ ਖਲੋਤੀ ਵਿਖਾਈ ਸੀ ਇੰਦਰਾ ਗਾਂਧੀ। ਸਾਡੇ ਬੂਹੇ ਉੱਪਰ ਵੀ ਇਹ ਪੋਸਟਰ ਚਿਪਕਾਅ ਦਿੱਤਾ ਗਿਆ ਸੀ। ਕਿਸ਼ੋਰ ਅਵਸਥਾ ਦੇ ਸਾਡੇ ਜੇਠੇ ਪੁੱਤਰ ਸੰਨੀ ਉੱਪਰ ਹਮਲਾ ਵੀ ਹੋਇਆ ਸੀ, ਗੋਲੀਬਾਰ ਵਿਚ। ਗੁਆਂਢੀ ਬਾਲਕ, ਕਾਂ ਚਿੜੀਆਂ ਸਭ ਕੁਝ ਉੱਝ



ਦਾ ਉੱਝ ਸੀ ਪਰ ਕੁਝ ਸੀ ਜੋ ਮਨਫ਼ੀ ਹੋ ਗਿਆ ਸੀ-ਅਕਹਿ ਤੇ ਅਸਹਿ। ਬੰਬਈ ਨੂੰ 'ਅਲਵਿਦਾ' ਆਖਣਾ ਹੀ ਪਿਆ। ਆਣਾ ਹੀ ਪਿਆ ਮੁਹਾਲੀ।

ਮੁਹਾਲੀ ਵਿਚ ਕਿਸੇ ਵਿਰਲੇ ਕਾਂ ਨੂੰ ਹੀ ਕਕਿਆਂਦਾ ਸੁਣਦੀ ਤੇ ਸਰਦੀਆਂ ਵਿਚ ਹੋਰ ਵੀ ਵਿਰਲੇਰਾ। ਆਤੰਕਵਾਦ ਦਾ ਸਾਇਆ। ਉਦਾਸ ਮੌਸਮ। ਉਬੜ ਖਾਬੜ ਸੜਕਾਂ। ਹਨੇਰੇ ਹੀ ਹਨੇਰੇ। ਕਰਫਿਊ। ਇਕ ਚੁੱਪ ਚਾਰ ਚੁਫੇਰੇ ਤੇ ਵਿਚ ਵਿਚ ਕੋਈ ਠਾਹ ਠਾਹ ਦਾ ਧਮਾਕਾ। ਮੇਰੀਆਂ ਬੁਰਕੀਆਂ ਦੇ ਉਛਾਲ ਉਪਰ ਕਾਵਾਂ ਦੀ ਬਰਾਦਰੀ ਦਾ ਜਮਘਟ ਵੇਖਣਾ ਨਸੀਬ ਨਾ ਹੁੰਦਾ। ਸਾਫ਼ ਸੁਥਰਾ ਆਲਾ ਦੁਆਲਾ। ਨਾ ਕੂੜਾ ਕਰਕਟ ਨਾ ਮਾਸ-ਮੱਛੀ। ਖੁਲ੍ਹਮਖੁਲ੍ਹੀਆਂ ਕੋਠੀਆਂ ਵਿਚ ਇਕੱਲੇ ਦੁਕੱਲੇ ਜੀਵ, ਆਪੋ ਆਪਣੀ ਲਛਮਣ ਰੇਖਾ ਵਿਚ ਸਿਮਟੇ ਹੋਏ। ਕਾਂ ਵਿਚਾਰੇ ਕੀ ਕਰਨ ? ਭੁੱਖੇ ਮਰਨ। ਕਣਕ ਤੇ ਝੋਨੇ ਦੇ ਖੇਤ ਤੇ ਫਲਾਂ ਲੱਦੇ ਰੁੱਖ-ਇਥੋਂ ਦੀਆਂ ਚਿੜੀਆਂ ਵੀ ਮੈਨੂੰ ਰੱਜੀਆਂ ਪੁੱਜੀਆਂ ਹੀ ਲੱਗੀਆਂ। ਬਾਜਰਾ ਉੱਝ ਦਾ ਉੱਝ ਹੀ ਛੱਤ ਦੇ ਵਾਧੇ ਉੱਪਰ ਬਿਖਰਿਆ ਪਿਆ ਰਹਿੰਦਾ। ਹੱਥ-ਪੜੁੱਛਣੀ ਦੀ ਖੇਡ ਸੰਭਵ ਨਾ ਹੋ ਸਕੀ। ਨਾ ਹੀ ਦਿਸਦੇ ਬਾਲਕ ਗਲੀਆਂ ਵਿਚ ਜਾਂ ਸੜਕਾਂ ਉੱਤੇ। ਬਸ ਬਾਗ ਵਿਚ ਹੀ ਖੇਡਦੇ ਦਿਸਦੇ ਪਰ ਵਿਰਲੇ ਤੇ ਦਿਨੇ ਦਿਨੇ, ਸਹਿਮੇ ਸਹਿਮੇ। ਕਰਫਿਊ ਲੱਗਣ ਤੋਂ ਪਹਿਲਾਂ ਹੀ ਘਰਾਂ ਵਿਚ ਦੁਬਕ ਜਾਂਦੇ। ਮੇਰੇ ਅੰਦਰ ਦੀ ਮਾਈ ਕਾਕੀ, ਉਦਾਸ ਉਦਾਸ ਹਉਕੇ ਭਰਦੀ। ਸਿਮਰਨ ਕਰਦੀ ਪਰ ਸਿਮਰ ਨਾ ਹੁੰਦਾ।

ਮੁਹਾਲੀ ਤੋਂ ਚੰਡੀਗੜ੍ਹ ਜਾਂਦਿਆਂ ਰਾਹ ਵਿਚ ਖੜ੍ਹੇ ਰੁੰਡ-ਮਰੁੰਡ ਦਰਖਤਾਂ ਉੱਪਰ ਗਿੱਧ ਬਥੇਰੇ ਨਜ਼ਰ ਆਉਂਦੇ। ਬੰਬਈ ਵਿਚ ਸ਼ਹਿਰੋਂ ਬਾਹਰ ਜਾਂ ਮਾਲਾਬਾਰ ਸਥਿਤ ਪਾਰਸੀਆਂ ਦੀ ਅਗਿਆਰੀ ਉੱਪਰ ਹੀ ਗਿੱਧ ਮੰਡਲਾਂਦੇ ਵੇਖੀਦਾ ਸੀ। ਪਾਰਸੀ ਲੋਕ ਮੁਰਦਿਆਂ ਨੂੰ ਸਾੜਦੇ ਨਹੀਂ। ਨਾ ਹੀ ਦਫ਼ਨਾਂਦੇ ਹਨ। ਉਹ ਇਬਾਦਤ ਦੇ ਉੱਚੇ ਮੀਨਾਰ ਉੱਪਰ ਮੁਰਦੇ ਪਾ ਦੇਂਦੇ ਹਨ, ਇੱਲਾਂ ਗਿੱਧਾਂ ਦੀ ਖੁਰਾਕ ਵਜੋਂ। ਲਗਪਗ ਵੀਹ ਸਾਲ ਗੁਜ਼ਰ ਗਏ ਹਨ। ਹੁਣ ਮੋਹਾਲੀ ਜ਼ਿਲ੍ਹਾ ਬਣ ਗਈ ਹੈ ਤੇ ਉਸਦੀ ਆਬਾਦੀ ਦਿਨੋ ਦਿਨ ਮਹਾਂਨਗਰਈਆ ਹੁੰਦੀ ਜਾ ਰਹੀ ਹੈ। ਕੋਠੀਆਂ ਦੇ ਨਾਲ ਨਾਲ ਫਲੈਟੀ ਸਭਿਆਚਾਰ ਦਿਨ ਦੂਣੀ ਰਾਤ ਚੌਗੁਣੀ ਉੱਨਤੀ ਕਰ ਰਿਹਾ ਹੈ। ਨਾ ਕੂੜੇਦਾਨਾਂ ਦਾ ਘਾਟਾ ਹੈ ਤੇ ਨਾ ਹੀ ਇੰਦਰਾ ਅਤੇ ਨਹਿਰੂ ਕਾਲੋਨੀਆਂ ਦੀਆਂ ਝੌਂਪੜਪਟੀਆਂ ਦਾ। ਮੁਹਾਲੀ ਵਿਚ ਪ੍ਰਵੇਸ਼ ਕਰਦਿਆਂ ਹੀ ਗੰਦਾ ਨਾਲਾ ਸਾਡਾ ਰਾਹ ਕੱਟਦਾ ਹੈ। ਘਰ ਮੂਹਰੇ ਆਵਾਰਾ ਕੁੱਤਿਆਂ ਦਾ ਰਾਜ ਹੈ ਤੇ ਸਾਹਮਣੇ ਪੈਂਦੇ ਕੂੜੇਦਾਨ ਵਿਚ ਗਾਵਾਂ ਮੱਝਾਂ ਤੇ ਕੁੱਤਿਆਂ ਨਾਲ ਖਹਿਬੜਦੇ ਕਾਂ ਵੀ ਬਥੇਰੇ ਨੇ। ਹੁਣ ਉਹ ਮੇਰੀਆਂ ਬੁਰਕੀਆਂ ਦੇ ਮੁਥਾਜ ਨਹੀਂ ਤੇ ਨਾ ਹੀ ਹੁਣ ਮੈਨੂੰ ਵੀ ਕਾਵਾਂ ਦਾ ਹੇਰਵਾ ਹੈ।

ਕਿਸੇ ਵੀ ਸ਼ਹਿਰ ਵਿਚ ਨਵਾਂ ਨਵਾਂ ਪ੍ਰਵੇਸ਼ ਕਰਨ 'ਤੇ ਅਸੀਂ ਉਸਦੇ ਖਾਸ ਵੱਖਰੇ ਨਕਸ਼ ਨੋਟ ਕਰਦੇ ਹਾਂ। ਫਿਰ ਸਹਿਜੇ ਸਹਿਜੇ ਆਦੀ ਹੋ ਜਾਂਦੇ ਹਾਂ। ਪਿੱਛਾ ਪਿੱਛੇ ਰਹਿ ਜਾਂਦਾ ਹੈ ਤੇ ਧੁੰਦਲਦਾ ਧੁੰਦਲਦਾ ਅਸਲੋਂ ਹੀ ਮਨਫ਼ੀ ਹੋ ਜਾਂਦਾ ਹੈ। ਅੱਗਾ ਉਸਦੀ ਥਾਂ ਲੈ ਲੈਂਦਾ ਹੈ। ਗਿੱਧ ਕਦੋਂ ਤੇ ਕਿਵੇਂ ਗ਼ਾਇਬ ਹੋ ਗਏ, ਪਤਾ ਹੀ ਨਾ ਲੱਗਾ। ਉਹ ਰੁੰਡ ਮਰੁੰਡ ਬਿਰਖ ਵੀ ਤਾਂ ਨਹੀਂ ਰਹੇ। ਸੜਕਾਂ ਦੇ ਕਿਨਾਰੇ ਲੱਗੇ ਉਦੋਂ ਦੇ ਨਿੱਕੇ ਨਿੱਕੇ ਬੂਟੇ ਹੁਣ ਸੰਘਣੇ ਰੁੱਖ ਹੋ ਗਏ ਹਨ, ਕੱਦਾਵਾਰ ਤੇ ਹਰੇ ਭਰੇ। ਉਜਾੜ ਰਾਹ ਘੁੱਗ ਬਸਤੀਆਂ ਦੇ ਲਾਂਘੇ ਬਣ ਗਏ ਹਨ। ਸ਼ਾਇਦ ਗਿੱਧ ਕੂਚ ਕਰ ਗਏ ਹਨ, ਉਜਾੜਾਂ ਦੀ ਭਾਲ ਵਿਚ।

ਸ਼ੁਰੂ ਸ਼ੁਰੂ ਵਿਚ ਆਈ ਨੂੰ ਪੰਜਾਬ ਦੇ ਕਾਂ ਮਹਾਂਰਾਸ਼ਟਰ ਦੇ ਕਾਵਾਂ ਨਾਲੋਂ ਘਟ ਕਾਲੇ ਲੱਗੇ ਸਨ। ਬੰਬਈ ਦੇ ਕਾਂ ਸ਼ਾਹ ਕਾਲੇ ਤੇ ਕੱਦਾਵਾਰ ਵੀ ਵਧੇਰੇ ਹਨ। ਉਹਨਾਂ ਦੀ ਕਾਂ ਕਾਂ ਉੱਤਰੀ ਕਾਵਾਂ ਦੀ ਕਕਿਆਣ ਨਾਲੋਂ ਵਧੇਰੇ ਸੁਰੀਲੀ ਹੈ। ਇਧਰ ਦੇ ਕਾਵਾਂ ਦਾ ਸੰਘਾ ਮੁਕਾਬਲਤਨ ਖਰਾਸਿਆ ਜਿਹਾ ਲਗਦਾ ਹੈ। ਮੁਹਾਲੀ ਆਉਣ ਮਗਰੋਂ ਛੇਤੀ ਹੀ ਮੇਰਾ ਰੂਸ ਜਾਣ ਦਾ ਸਬੱਬ ਬਣ ਗਿਆ। ਨਵੰਬਰ ਦੀ

ਠੰਢ ਸੀ। ਵੋਲਗਾ ਦਰਿਆ ਜੰਮਿਆ ਹੋਇਆ ਸੀ। ਸਾਰੇ ਮਾਸਕੋ ਵਿਚ ਮਸਾਂ ਦੋ ਕਾਂ ਹੀ ਤੱਕੇ ਬਰਫ਼ੀਲੀ ਨਦੀ 'ਚੋਂ ਕੀੜੇ ਮਕੌੜਿਆਂ ਲਈ ਠੂੰਗੇ ਮਾਰਦੇ। ਉਹ ਪੰਜਾਬੀ ਕਾਵਾਂ ਨਾਲੋਂ ਤਗੜੇ ਲੱਗੇ ਪਰ ਘੱਟ ਕਾਲੇ ਤੇ ਸੰਘਾ ਵੀ ਬੈਠਿਆ ਹੋਇਆ। ਅਜਿਹਾ ਕਿਉਂ ?

ਧਰਤੀ, ਜਲਵਾਯੂ, ਖ਼ੁਰਾਕ ਜ਼ਰੂਰ ਸਾਰੇ ਰਲੇ ਮਿਲੇ ਹੀ ਕਾਰਣ ਹੋਣੇ ਨੇ। ਮਹਾਂਰਾਸ਼ਟਰ ਦੀ ਕਾਲੀ ਮਿੱਟੀ, ਸਾਗਰ ਦਾ ਮਛੀਲਾ ਭੋਜਨ, ਗਗਨ ਚੁੰਬੀ ਨਾਰੀਅਲ ਅਤੇ ਤਾੜ ਦੇ ਫਲਾਂ ਲੱਦੇ ਬਿਰਛਾਂ ਦਾ ਖਾਜਾ, ਠਾਠਾਂ ਮਾਰਦੇ ਅਰਬ ਸਾਗਰ ਉਪਰੋਂ ਰੁਮਕਦੀਆਂ ਹਵਾਵਾਂ ਦਾ ਸੁਰ-ਨਾਦ- ਅਜਿਹੇ ਵਾਤਾਵਰਣ ਵਿਚ ਜਿਊਂਦੇ ਵਿਚਰਦੇ ਕਾਂ ਸੁਰੀਲੇ ਕੀਕੂੰ ਨਾ ਹੋਣ ? ਕਿਤੇ ਇਹੀ ਰਾਜ਼ ਤਾਂ ਨਹੀਂ ਕੌਤੁਕੀ ਕੰਠ ਵਾਲੀਆਂ ਮੰਗੇਸ਼ਕਰ ਭੈਣਾਂ ਦੇ ਸੁਰੀਲੇਪਣ ਦਾ ? ਪੰਜਾਬ ਦੀਆਂ ਕੋਇਲਾਂ ਉੱਪਰ ਸਾਨੂੰ ਨਾਜ਼ ਹੈ ਪਰ ਕੋਈ ਵੀ ਪੰਜਾਬੀ ਇਸਤਰੀ-ਕੰਠ ਮਰਹੱਟਣ ਭੈਣਾਂ ਦੀ ਸੁਰ ਕੋਮਲਤਾ ਦਾ ਸਾਨੀ ਨਹੀਂ ਹੋ ਸਕਿਆ। ਦੂਜੇ ਪਾਸੇ ਭਾਰੇ ਭਰਵੇਂ ਮਰਦਾਵੇਂ ਘੜਾਂਗੇ ਵਾਲਾ ਵੀ ਕੋਈ ਕੇਦਾਰਨਾਥ ਸਹਿਗਲ, ਮੁਹੰਮਦ ਰਫ਼ੀ ਜਾਂ ਮੁਕੇਸ਼ ਹੀ ਹੋਇਆ ਹੈ। ਜਿਉਂ ਜਿਉਂ ਅਸੀਂ ਸਾਗਰ ਤਟ ਤੋਂ ਉੱਤਰ ਵੱਲ ਆਂਦੇ ਜਾਂਦੇ ਹਾਂ, ਬਦਨ ਦੇ ਨਾਲ ਨਾਲ ਆਵਾਜ਼ ਵੀ ਭਾਰੀ ਹੁੰਦੀ ਜਾਂਦੀ ਹੈ, ਜ਼ਨਾਨਾ ਵੀ ਤੇ ਮਰਦਾਨਾ ਵੀ। ਪੰਜਾਬ ਦਾ ਮਰਦਾਨਾ ਸੰਘਾ ਸਾਡੇ ਫਿਲਮ ਸੰਗੀਤ ਲਈ ਵਰਦਾਨ ਹੈ।

ਮੇਰੇ ਵਿਹੜੇ ਵਿਚ ਅੰਗੂਰਾਂ ਦੀ ਵੇਲ ਹੈ। ਹਰ ਸਾਲ ਅੰਗੂਰ ਲੱਗਣ ਤੋਂ ਪਹਿਲਾਂ ਪਹਿਲਾਂ ਹੀ ਅਪਰੈਲ, ਮਈ ਵਿਚ ਬੁਲਬੁਲਾਂ ਉਸ ਵੇਲ ਉੱਪਰ ਆਪਣਾ ਆਲ੍ਹਣਾ ਪਾ ਲੈਂਦੀਆਂ ਹਨ। ਅੰਡੇ ਦੇ ਕੇ ਵਿਸਾਹ ਨਹੀਂ ਖਾਂਦੀਆਂ। ਅਸੀਂ ਆਪਣੇ ਹੀ ਵਿਹੜੇ ਵਿਚ ਪੈਰ ਪਾਈਏ ਸਹੀ, ਉਹ ਸਾਡੇ ਸਿਰਾਂ 'ਤੇ ਠੂੰਗੇ ਮਾਰਦੀਆਂ ਚੀਂਚੀਂ ਕਰਦੀਆਂ ਬੇਚੈਨ ਹੋ ਜਾਂਦੀਆਂ ਹਨ। ਵਿਹੜੇ ਦੇ ਬਾਹਰ ਦੋ ਸਫੈਦੇ ਦੇ ਬਿਰਖ ਹਨ। ਬੁਲਬੁਲਾਂ ਉਹਨਾਂ ਉੱਪਰ ਬਹਿਕੇ ਆਪਣੇ ਬੋਟਾਂ ਦੀ ਰਾਖੀ ਕਰਦੀਆਂ ਹਨ। ਬੋਟਾਂ ਦੀ ਤਾਕ ਵਿਚ ਕੋਈ ਕਾਂ ਬਨੇਰੇ ਉੱਤੇ ਬੈਠਾ ਨਹੀਂ ਕਿ ਬੁਲਬੁਲਾਂ ਨੇ ਚੀਕ ਚਿਹਾੜੇ ਨਾਲ ਅਸਮਾਨ ਸਿਰ ਉੱਤੇ ਚੁੱਕਿਆ ਨਹੀਂ। ਮੈਂ ਦੌੜ ਦੌੜ ਕੇ 'ਸ਼ੀ ਸ਼ੀ' ਕਰਦੀ ਕਾਂ ਉਡਾਂਦੀ ਹਾਂ ਤੇ ਫੇਰ ਕੂਕ ਉੱਠਦੀ ਹਾਂ:

-ਕਾਂ ਕਾਣੇ ਕਾਂ ਕਾਣੇ ...' ਪਰ ਇਸ ਤੋਂ ਅੱਗੇ ਮੈਥੋਂ ਕੁਝ ਨਹੀਂ ਕਹਿ ਹੁੰਦਾ। ਮੇਰੇ ਅੰਦਰ ਦੀ ਮਾਈ ਕਾਕੀ ਬੋਲ ਪੈਂਦੀ ਹੈ-'ਜੀਊਣ ਜੋਗੇ ਜੀਊਣ ਜੋਗੇ।'

ਪਉਣ ਪਾਣੀ, ਵਣ ਤ੍ਰਿਣ, ਜੀਵ ਜੰਤੂ, ਹਰ ਕੋਈ ਆਪਣੇ ਹੀ ਕਰਮ ਧਰਮ ਵਿਚ ਬੱਝਿਆ ਹੋਇਆ ਹੈ। ਜੇ ਘੋੜਾ ਘਾਹ ਨਾਲ ਦੋਸਤੀ ਕਰੇਗਾ ਤਾਂ ਕੀਕੂੰ ਜੀਵੇਗਾ ?

ਮੈਂ ਅੰਤਰ ਧਿਆਨ ਹੋ ਮਾਈ ਕਾਕੀ ਦੇ ਵਿਹੜੇ ਵਿਚ ਜਾ ਲੱਥਦੀ ਹਾਂ। ਕੀੜੀਆਂ ਦੀ ਕਤਾਰ ਜਾ ਰਹੀ ਹੈ ਚੀਨੀ ਦੀ ਢੇਰੀ ਵੱਲ। ਟੱਪ ਟੱਪ ਕਰਦਾ ਕੋਈ ਕਾਂ ਆਉਂਦਾ ਹੈ ਤੇ ਇਕ ਇਕ ਕਰਕੇ ਕੀੜੀਆਂ ਨੂੰ ਚੁਗਣ ਲਗਦਾ ਹੈ। ਚਿੜੀਆਂ ਦੇ ਬੋਟ ਮਸਾਂ ਚਚਿਆਉਂਦੇ ਹੀ ਨੇ ਕਿ ਕਾਂ ਉਹਨਾਂ ਉੱਤੇ ਝਪਟ ਪੈਂਦਾ ਹੈ, ਚਿੜੀਆਂ ਰੋਂਦੀਆਂ ਹਨ ਤੇ ਫੇਰ ਸ਼ਾਂਤ ਹੋ ਜਾਂਦੀਆਂ ਹਨ। ਮੁੜ ਨਵੇਂ ਆਲ੍ਹਣੇ ਲਈ ਤਿਣਕੇ ਬਟੋਰਦੀਆਂ, ਮੁੜ ਨਵੀਂ ਗ੍ਰਹਿਸਥੀ ਦੀ ਸ਼ੁਰੂਆਤ ਲਈ ਤਿਆਰ। ਤਿਆਰ ਬਰ ਤਿਆਰ। ਮੁੜ ਚਿੜੀ ਤੇ ਚਿੜਾ ਗੁਟਕ ਗੁਟਕ ਚੁੰਝਾਂ ਲੜਾਂਦੇ ਕਲੋਲ ਕਰਦੇ ਨੇ। ਮਾਈ ਕਾਕੀ ਸਭ ਕੁਝ ਵੇਖਦੀ ਭਾਖਦੀ ਕੀੜੀਆਂ ਨੂੰ ਖੰਡ ਪਾਈ ਜਾਂਦੀ ਹੈ, ਚਿੜੀਆਂ ਨੂੰ ਬਾਜਰਾ ਵੀ ਤੇ ਕਾਵਾਂ ਨੂੰ ਰੋਟੀ ਵੀ; ਓਸੇ ਤਰ੍ਹਾਂ ਸਿਮਰਨ ਕਰਦੀ, ਬਾਲਕਾਂ ਨੂੰ ਪ੍ਰਸ਼ਾਦ ਵੰਡਦੀ, ਸਿਰ ਪਲੋਸਦੀ, ਮੁਸ ਮੁਸ ਅਸੀਸਾਂ ਦੇਂਦੀ। ਮੈਂ ਵਿਸਮਾਦੋ ਵਿਸਮਾਦ ਹੋਈ ਬੋਲ ਉਠਦੀ ਹਾਂ:

ਵਾਹ ਮਾਈ ਕਾਕੀ ! ਸਦਕੇ ! ਸੁਬ੍ਹਾਨ ਅੱਲਾ !! ਕੁਰਬਾਨ !!!

[501, ਫੇਜ਼ 3ਬੀ1, ਮੁਹਾਲੀ 160 059]



# ਕੁੰਭੀ-ਨਰਕ ਵਿਚ ਕੁਝ ਦਿਨ

## ਵਰਿਆਮ ਸਿੰਘ ਸੰਧੂ

"ਤੁਹਾਡਾ ਨਾਂ ਵਰਿਆਮ ਸਿੰਘ ਹੀ ਹੈ ?"

ਇਕ ਕੁੰਢੀਆਂ ਮੁੱਛਾਂ ਵਾਲੇ ਇਸਪੈਕਟਰ ਨੇ ਅਚਨਚੇਤ ਮੇਰੇ ਸਾਹਮਣੇ ਆ ਕੇ ਮੈਨੂੰ ਪੁੱਛਿਆ। ਉਹਦੇ ਨਾਲ ਇਕ ਏ. ਐਸ. ਆਈ., ਇਕ ਹਵਾਲਦਾਰ ਅਤੇ ਦੋ ਤਿੰਨ ਸਿਪਾਹੀ ਹੋਰ ਵੀ ਸਨ।

ਇਹ 24 ਦਸੰਬਰ 1975 ਦਾ ਠਰਿਆ ਹੋਇਆ ਦਿਨ ਸੀ। ਮੈਂ ਐਮਰਜੈਂਸੀ ਵਿਚ 'ਰਾਜ ਬਨਾਮ ਵਰਿਆਮ ਸਿੰਘ' ਕੇਸ ਅਧੀਨ ਗ੍ਰਿਫ਼ਤਾਰ ਹੋਣ ਪਿੱਛੋਂ ਜ਼ਮਾਨਤ 'ਤੇ ਬਾਹਰ ਆਇਆ ਹੋਇਆ ਸਾਂ ਅਤੇ ਅੱਜ ਇਸੇ ਕੇਸ ਦੀ ਤਰੀਕ ਭੁਗਤਣ ਲਈ ਗਰਮ ਸੂਟ ਪਹਿਨ ਕੇ, ਟਾਈ ਲਾ ਕੇ ਅਤੇ ਪੂਰਾ 'ਸਜ-ਸੰਵਰ' ਕੇ ਪੱਟੀ ਦੀ ਕਚਹਿਰੀ ਦੇ ਅਹਾਤੇ ਵਿਚ ਖਲੋਤਾ ਆਪਣੇ ਸਾਥੀ ਰਘਬੀਰ ਸਿੰਘ ਦੀ ਜੇਲ੍ਹ ਵਿਚੋਂ ਲਿਆਏ ਜਾਣ ਦੀ ਉਡੀਕ ਕਰ ਰਿਹਾ ਸਾਂ, (ਕਿਉਂਕਿ ਸਾਨੂੰ ਇਕੋ ਕੇਸ ਵਿਚ ਫੜਿਆ ਹੋਣ ਕਰਕੇ ਆਵਾਜ਼ ਪੈਣ 'ਤੇ ਇਕੱਠਿਆਂ ਹੀ ਅਦਾਲਤ ਵਿਚ ਪੇਸ਼ ਕੀਤਾ ਜਾਣਾ ਸੀ) ਕਿ ਇਹ ਪੁਲਸੀ-ਧਾੜ ਇਕ ਦਮ ਮੇਰੇ ਸਾਹਮਣੇ ਆਣ ਧਮਕੀ।

ਉਹਨੂੰ ਕਿਹੜਾ ਮੇਰੇ ਨਾਂ ਦਾ ਕੋਈ ਭੁਲੇਖਾ ਸੀ ! ਕਚਹਿਰੀਆਂ ਵਿਚਲੀ ਏਨੀ ਵੰਨ-ਸੁਵੰਨੀ ਭੀੜ ਵਿਚੋਂ ਉਸ ਨੇ ਮੈਨੂੰ ਐਵੇਂ 'ਅਟ-ਸਟੇ' ਨਾਲ ਤਾਂ ਪਛਾਣਿਆ ਨਹੀਂ ਸੀ !

ਮੈਂ ਹਾਮੀ ਭਰੀ ਤਾਂ ਬੜੀ ਨਰਮੀ ਨਾਲ ਕਹਿੰਦਾ, "ਆਪਾਂ ਜ਼ਰਾ ਆਹ ਡੀ. ਐੱਸ. ਪੀ. ਸਾਹਿਬ ਦੇ ਦਫ਼ਤਰ ਤਕ ਜਾਣਾ ਹੈ। ਉਹ ਤੁਹਾਨੂੰ ਕਿਸੇ ਕੰਮ ਲਈ ਮਿਲਣਾ ਚਾਹੁੰਦੇ ਨੇ।"

ਮੈਂ ਉਜਰ ਕੀਤਾ ਕਿ ਜੇ ਪਿੱਛੋਂ ਮੈਨੂੰ ਮੇਰੀ ਤਰੀਕ ਦੀ ਆਵਾਜ਼ ਪੈ ਗਈ ਤਾਂ ਮੇਰੀ ਗ਼ੈਰ-ਹਾਜ਼ਰੀ ਲੱਗ ਜਾਵੇਗੀ। ਉਸ ਕਿਹਾ ਕਿ ਉਸ ਨੇ ਐੱਸ. ਡੀ. ਐੱਮ. ਦੇ ਰੀਡਰ ਤੋਂ ਸਾਰਾ ਪਤਾ ਕਰ ਲਿਆ ਹੈ। ਮੈਨੂੰ ਘੰਟੇ ਤੋਂ ਪਹਿਲਾਂ ਆਵਾਜ਼ ਨਹੀਂ ਪੈਣ ਲੱਗੀ। ਏਨੇ ਵਿਚ ਤਾਂ ਅਸੀਂ ਡੀ. ਐੱਸ. ਪੀ. ਨੂੰ ਚਾਰ ਵਾਰ ਮਿਲ ਕੇ ਆ ਸਕਦੇ ਹਾਂ।

ਭਾਵੇਂ ਮੈਨੂੰ ਉਸਦੇ ਬੋਲਾਂ ਵਿਚਲੀ ਸੱਚਾਈ 'ਤੇ ਬਿਲਕੁਲ ਭਰੋਸਾ ਨਹੀਂ ਸੀ ਪਰ ਕਰ ਵੀ ਕੀ ਸਕਦਾ ਸਾਂ। ਸਾਡੀ ਤਰੀਕ ਕਾਰਨ, ਸਾਨੂੰ ਕਚਹਿਰੀਆਂ ਵਿਚ ਮਿਲਣ ਆਉਣ ਵਾਲੇ ਦੋਸਤਾਂ ਵਿਚੋਂ, ਅਜੇ ਇਕ ਜਣਾ ਹੀ ਹਾਲ ਦੀ ਘੜੀ ਪੁੱਜਾ ਸੀ। ਉਸਨੂੰ ਆਪਣੇ ਪਿੱਛੇ ਪਿੱਛੇ ਆਉਣ ਲਈ ਆਖ ਕੇ ਮੈਂ ਉਹਨਾਂ ਦੇ ਨਾਲ ਤੁਰ ਪਿਆ। ਕਚਹਿਰੀਆਂ ਦੇ ਪਿਛਲੇ ਪਾਸੇ ਸਫ਼ੈਦਿਆਂ ਦੇ ਸੰਘਣੇ ਝੁੰਡ ਵਿਚ ਉਹਨਾਂ ਨੇ ਇਕ ਟਰੱਕ ਖੜ੍ਹਾ ਕੀਤਾ ਹੋਇਆ ਸੀ। ਮੈਂ ਅੱਗੋਂ ਵਾਪਰਨ ਵਾਲੀ ਹੋਣੀ ਤੋਂ ਸੁਚੇਤ ਹੋ ਕੇ ਆਪਣਾ ਬਟੂਆ ਕੱਢ ਕੇ ਆਪਣੇ ਮਿੱਤਰ ਨੂੰ ਫੜਾ ਦਿੱਤਾ ਅਤੇ ਉਸਨੂੰ ਸਾਰਾ ਕੁਝ ਹੋਰ ਦੋਸਤਾਂ ਅਤੇ ਮੇਰੇ ਘਰ ਵਾਲਿਆਂ ਨੂੰ ਦੱਸ ਦੇਣ ਲਈ ਆਖ ਕੇ ਪੁਲਸੀਆਂ ਨਾਲ ਟਰੱਕ ਵਿਚ ਬੈਠ ਗਿਆ।

ਟਰੱਕ ਡਰਾਈਵਰ ਨਾਲ ਲਗਦੀ ਸੀਟ ਉੱਤੇ, ਅੱਗੇ ਕਰਕੇ, ਮੈਨੂੰ ਬਿਠਾ ਕੇ ਵੱਡਾ ਅਤੇ ਛੋਟਾ ਥਾਣੇਦਾਰ ਮੇਰੇ ਨਾਲ ਹੀ ਬੈਠ ਗਏ। ਟਰੱਕ ਮੋੜ ਮੁੜ ਕੇ ਤਰਨਤਾਰਨ-ਅੰਮ੍ਰਿਤਸਰ ਵਾਲੀ ਸੜਕੇ ਪੈ ਗਿਆ। ਇਸੇ ਸੜਕ 'ਤੇ ਡੀ. ਐੱਸ. ਪੀ. ਦਾ ਦਫ਼ਤਰ ਸੀ। ਪਰ ਟਰੱਕ ਉੱਥੇ ਰੁਕਣ ਦੀ ਥਾਂ ਅੱਗੇ ਲੰਘ ਗਿਆ। ਮੈਂ ਆਪਣੀ ਹੋਣੀ ਬਾਰੇ ਜਾਣਕਾਰੀ ਲੈਣੀ ਚਾਹੀ, "ਮੈਨੂੰ ਦੱਸੋ ਤਾਂ ਸਹੀ ਕਿ ਤੁਸੀਂ ਮੈਨੂੰ ਕਿੱਥੇ ਤੇ ਕਿਉਂ ਲਿਜਾ ਰਹੇ ਓ ? ਭੱਜ ਤਾਂ ਮੈਂ ਹੁਣ ਕਿਤੇ ਚੱਲਿਆ ਨਹੀਂ।"

ਦੋਵਾਂ ਨੇ ਸਾਜ਼ਿਸ਼ੀ ਚੁੱਪ ਅਖ਼ਤਿਆਰ ਕੀਤੀ ਰੱਖੀ।

ਟਰੱਕ ਚਲਦਾ ਗਿਆ ਅਤੇ ਉਸ ਤੋਂ ਕਿਤੇ ਤੇਜ਼ ਮੇਰਾ ਮਨ ਦੌੜਨ ਲੱਗਾ। ਮੈਨੂੰ ਜ਼ਮਾਨਤ 'ਤੇ ਬਾਹਰ ਆਉਣ ਦਾ ਪਛਤਾਵਾ ਹੋਣ ਲੱਗਾ। ਸਾਰੀ ਕਾਨੂੰਨੀ ਪ੍ਰਕਿਰਿਆ ਦੀ ਸਮਝ ਨਾ ਹੋਣ ਕਰਕੇ ਤੇ ਅਣਜਾਣ-ਪੁਣੇ ਕਰਕੇ ਜਿਹੜੀ ਗੱਲ ਦਾ ਮੈਨੂੰ ਫ਼ਿਕਰ ਵੱਢ-ਵੱਢ ਖਾਣ ਲੱਗਾ ਉਹ ਇਹ ਸੀ ਕਿ ਅੱਜ

ਅਦਾਲਤ ਵਿਚੋਂ ਗ਼ੈਰ-ਹਾਜ਼ਰ ਹੋਣ ਕਰਕੇ ਮੇਰੇ ਜ਼ਮਾਨਤੀਏ ਨੂੰ ਕਿਤੇ ਜ਼ਮਾਨਤ ਨਾ ਪੈ ਜਾਵੇ! ਅਜਾਇਬ ਸਿੰਘ ਨੂੰ ਝੂਠਾ ਨਾ ਹੋਣਾ ਪਵੇ! ਮੇਰੇ ਕਰਕੇ ਮੇਰੇ ਆਪਣਿਆਂ ਦਾ ਨੁਕਸਾਨ ਨਾ ਹੋ ਜਾਵੇ! ਜੇਲ੍ਹ 'ਚ ਤਾਂ ਮੈਂ ਅੱਗੇ ਸਾਂ ਹੀ, ਜੇ ਹੁਣ ਵੀ ਚਲੇ ਜਾਵਾਂਗਾ ਤਾਂ ਕੋਈ ਅਲੋਕਾਰ ਗੱਲ ਨਹੀਂ ਸੀ ਵਾਪਰਨ ਲੱਗੀ!

ਲੰਮੇ ਪੰਧ 'ਤੇ ਪਿਆ ਜਾਣ ਮੈਂ ਜ਼ਮਾਨਤ ਵਾਲੀ ਗੱਲ ਉਹਨਾਂ ਨੂੰ ਪੁੱਛੀ। ਉਹਨਾਂ ਮੈਨੂੰ ਇਸ ਪੱਖੋਂ ਬੇਫ਼ਿਕਰ ਰਹਿਣ ਲਈ ਕਿਹਾ।

"ਤੁਸੀਂ ਕਿਹੜੇ ਭਗੌੜੇ ਹੋਏ ਓ। ਅਸੀਂ ਤੁਹਾਨੂੰ ਲੈ ਕੇ ਚੱਲੇ ਆਂ।"

ਇਸ ਤੋਂ ਵੱਧ ਕੋਈ ਹੋਰ ਵਿਸਥਾਰ ਦੇਣਾ ਉਹਨਾਂ ਜ਼ਰੂਰੀ ਨਾ ਸਮਝਿਆ।

ਇਹ ਤਾਂ ਨਿਸਚਤ ਸੀ ਕਿ ਮੈਨੂੰ ਫਿਰ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਪਰ ਮੈਨੂੰ ਲਿਜਾ ਕਿੱਥੇ ਰਹੇ ਸਨ! ਉਹਨਾਂ ਦੀ ਰਹੱਸਮਈ ਚੁੱਪ ਹੋਰ ਵੀ ਖ਼ਤਰਨਾਕ ਲਗਦੀ ਸੀ। ਉਹ ਕਿਸੇ ਤਰ੍ਹਾਂ ਦੀ ਵੀ ਗੱਲਬਾਤ ਕਰਕੇ ਮੇਰੇ ਨਾਲ ਖੁੱਲ੍ਹਣਾ ਨਹੀਂ ਸੀ ਚਾਹੁੰਦੇ।

ਸੜਕ ਕੰਢੇ ਇਕ ਸਕੂਲ ਵਿਚ ਮੇਜ਼ ਦੁਆਲੇ ਇਕ-ਦੋ ਅਧਿਆਪਕ ਅਤੇ ਇਕ ਅਧਿਆਪਕਾ ਬੈਠੀ ਹੋਈ ਸੀ।

"ਵੇਖ ਭੈਣ ਚੋ' ਮਾਸਟਰਾਂ ਨੂੰ ਕਿਆ ਮੌਜਾਂ ਲੱਗੀਆਂ। ਮਾਸਟਰਾਣੀਆਂ ਦੀਆਂ ਲੱਤਾਂ 'ਚ ਲੱਤਾਂ ਅੜਾ ਕੇ ਬੈਠੇ ਰਹਿੰਦੇ ਨੇ!" ਛੋਟੇ ਥਾਣੇਦਾਰ ਨੇ ਵੱਡੇ ਨੂੰ ਆਖਿਆ। ਜਵਾਬ ਵਿਚ ਹੱਸ ਰਹੇ ਵੱਡੇ ਥਾਣੇਦਾਰ ਦੀ ਗੋਗੜ ਹਿੱਲਣ ਲੱਗੀ। ਅਚਨਚੇਤ ਸ਼ਾਇਦ ਉਹਨਾਂ ਨੂੰ ਮੇਰੇ ਵੀ 'ਮਾਸਟਰ' ਹੋਣ ਦਾ ਖ਼ਿਆਲ ਆ ਗਿਆ।

"ਕਿਉਂ ਜੀ ਤੁਸੀਂ ਵੀ ਕਦੇ ਇਹ ਮੌਜ ਲਈ ਹੈ ਕਿ ਨਹੀਂ? ਲੈਂਦੇ ਹੋਵੋਗੇ। ਜ਼ਰੂਰ ਲੈਂਦੇ ਹੋਵੋਗੇ। ਹਾ! ਹਾ!" ਛੋਟਾ ਥਾਣੇਦਾਰ ਥੋੜ੍ਹਾ ਮਸਤ ਗਿਆ। ਪਰ ਵੱਡੇ ਥਾਣੇਦਾਰ ਨੇ ਗੰਭੀਰ ਹੋਕੇ ਦੂਜੇ ਪਾਸੇ ਗੱਲ ਨੂੰ ਮੋੜ ਦੇ ਦਿੱਤਾ।

"ਨੌਕਰੀ ਤੋਂ ਤਾਂ ਤੁਸੀਂ ਹੁਣ ਸਸਪੈਂਡ ਹੋ ਗਏ ਹੋਵੋਗੇ! ਕੋਈ ਨਹੀਂ ਬਹਾਲ ਵੀ ਹੋ ਜਾਓਗੇ।" ਉਹਨੇ ਝੂਠ-ਮੂਠ ਧਰਵਾਸ ਦਿੱਤਾ।

ਜ਼ਮਾਨਤ 'ਤੇ ਬਾਹਰ ਆਉਣ ਤੋਂ ਬਾਅਦ ਮੈਂ ਸਭ ਤੋਂ ਪਹਿਲਾਂ ਆਪਣੀ ਸਕੂਲ ਦੀ ਡਿਊਟੀ ਬਾਰੇ ਪਤਾ ਕੀਤਾ ਸੀ। ਜਿਸ ਦਿਨ ਮੈਂ ਗ੍ਰਿਫ਼ਤਾਰ ਹੋਇਆ ਸਾਂ; ਨਿਯਮ ਅਨੁਸਾਰ ਮੇਰੇ ਸਕੂਲ ਅਧਿਕਾਰੀਆਂ ਨੇ ਮੇਰੀ ਗ੍ਰਿਫ਼ਤਾਰੀ ਦੀ ਸੂਚਨਾ ਜ਼ਿਲ੍ਹਾ ਸਿੱਖਿਆ ਦਫ਼ਤਰ ਵਿਚ ਪਹੁੰਚਾ ਦਿੱਤੀ ਸੀ। ਪਰ ਉੱਚ ਅਧਿਕਾਰੀਆਂ ਨੇ ਮੇਰੇ ਨਾਲ ਕੀਤੇ ਜਾਣ ਵਾਲੇ 'ਅਗਲੇ ਸਲੂਕ' ਬਾਰੇ ਅਜੇ ਤਕ ਕੋਈ ਜਵਾਬ ਹੀ ਨਹੀਂ ਸੀ ਦਿੱਤਾ। ਕੇਸ ਅਜੇ ਚੱਲ ਰਿਹਾ ਸੀ। ਮੈਂ ਤਰੀਕਾਂ ਭੁਗਤ ਰਿਹਾ ਸਾਂ। ਇਸ ਸਥਿਤੀ ਵਿਚ ਮੈਂ ਆਪ ਹੀ ਸੋਚਿਆ ਕਿ ਆਪਣੀ ਨੌਕਰੀ ਦਾ ਮਸਲਾ ਹਾਲ ਦੀ ਘੜੀ ਪਾਸੇ ਰੱਖ ਦੇਣਾ ਚਾਹੀਦਾ ਹੈ ਅਤੇ ਆਪਣੇ ਆਪ ਨੂੰ ਹਾਲਾਤ ਦੇ ਹਵਾਲੇ ਕਰ ਦੇਣਾ ਹੀ ਠੀਕ ਹੈ।

ਤੇ ਹੁਣ ਮੈਂ ਉਸੇ 'ਹਾਲਾਤ ਦੇ ਹਵਾਲੇ' ਸਾਂ। ਟਰੱਕ ਤਰਨਤਾਰਨ ਲੰਘ ਕੇ ਜੰਡਿਆਲਾ ਰੋਡ 'ਤੇ ਜਾ ਰਿਹਾ ਸੀ। ਨਕਸਲਬਾੜੀ ਲਹਿਰ ਦੇ ਸਿਖ਼ਰਲੇ ਦਿਨਾਂ ਵਿਚ ਅਣਜਾਣੀਆਂ ਥਾਵਾਂ 'ਤੇ ਲਿਜਾ ਕੇ ਇਨਕਲਾਬੀਆਂ ਨੂੰ ਝੂਠੇ ਪੁਲਸ ਮੁਕਾਬਲਿਆਂ ਵਿਚ ਮਾਰ ਦੇਣ ਦਾ ਖ਼ਿਆਲ ਆਇਆ ਤਾਂ ਮੇਰੇ ਕੰਨ ਇਕ ਪਲ ਲਈ 'ਸਾਂ ਸਾਂ' ਕਰਨ ਲੱਗੇ।

ਜੰਡਿਆਲੇ ਤੋਂ ਜੀ. ਟੀ. ਰੋਡ 'ਤੇ ਚੜ੍ਹ ਕੇ ਅਜੇ ਟਾਂਗਰੇ ਕੋਲ ਪੁੱਜੇ ਹੋਵਾਂਗੇ ਕਿ ਵੱਡਾ ਥਾਣੇਦਾਰ ਪੁੱਛਣ ਲੱਗਾ, "ਮਾਸਟਰ ਜੀ! ਬਲਬੀਰ ਨੂੰ ਕਦੋਂ ਕੁ ਤੋਂ ਜਾਣਦੇ ਓ?"

ਤਾਂ ਇਹ ਗੱਲ ਸੀ!

ਬਲਬੀਰ ਪਿਛਲੇ ਦਿਨੀਂ ਮਹਿਤੇ ਕੋਲ ਬੁੱਟਰ ਪਿੰਡ ਦੇ ਸਕੂਲ ਦੇ ਬਾਹਰ, ਐਮਰਜੈਂਸੀ ਦੇ



ਖ਼ਿਲਾਫ਼ ਸਕੂਲ ਵਿਚ ਹੀ ਦੋਵਰਕੀਆਂ ਵੰਡਦਾ, ਸਕੂਲ ਦੇ ਕਾਂਗਰਸੀ ਹੈੱਡਮਾਸਟਰ ਵੱਲੋਂ ਹੱਲਾਸ਼ੇਰੀ ਦੇਣ ਕਰਕੇ ਸਕੂਲ ਦੇ ਵਿਦਿਆਰਥੀਆਂ ਨੇ ਫੜ ਲਿਆ ਸੀ ਅਤੇ 'ਸਰਕਾਰੀ ਵਫ਼ਾਦਾਰੀ' ਨਿਭਾਉਂਦਿਆਂ ਉਸਨੂੰ ਪੁਲਸ ਨੂੰ ਫੜਾ ਦਿੱਤਾ ਸੀ। ਪੁਲਸ ਨੇ ਡੂੰਘੀ ਪੁੱਛਗਿੱਛ ਲਈ ਉਸਨੂੰ ਇੰਟੈਰੋਗੇਸ਼ਨ ਸੈਂਟਰ ਭੇਜ ਦਿੱਤਾ ਸੀ। ਇੰਟੈਰੋਗੇਸ਼ਨ ਸੈਂਟਰ ਵਿਚ ਉਸ ਕੋਲੋਂ ਮੇਰੇ ਬਾਰੇ ਵੀ ਪੁੱਛਿਆ ਗਿਆ ਸੀ।

'ਕੀ ਉਹ ਮੈਨੂੰ ਜਾਣਦਾ ਸੀ? ਉਹ ਮੈਨੂੰ ਕਦੋਂ ਕਦੋਂ ਅਤੇ ਕਿੱਥੇ ਕਿੱਥੇ ਮਿਲਿਆ ਸੀ? ਮੈਂ ਸਰਕਾਰ-ਵਿਰੋਧੀ ਗਤੀਵਿਧੀਆਂ ਵਿਚ ਕਿੱਥੇ ਅਤੇ ਕਿਵੇਂ ਉਸਦੀ ਅਗਵਾਈ ਕੀਤੀ ਸੀ ਜਾਂ ਉਸਦਾ ਸਾਥ ਦਿੱਤਾ ਸੀ? ਕੀ ਇਹ ਦੋਵਰਕੀਆਂ ਉਸਨੂੰ ਮੈਂ ਹੀ ਸਪਲਾਈ ਕੀਤੀਆਂ ਸਨ? ਸਮੁੱਚੇ ਤੌਰ 'ਤੇ ਸਰਕਾਰ ਖ਼ਿਲਾਫ਼ ਮੈਂ ਕੀ ਕੀ ਕਰ ਰਿਹਾ ਸਾਂ? ਆਦਿ।'

ਪੁਲਸ ਐਵੇਂ ਹੀ ਮੈਨੂੰ 'ਵੱਡੇ ਲੀਡਰਾਂ' ਵਿਚ ਸਮਝੀ ਫਿਰਦੀ ਸੀ! ਭਾਵੇਂ ਦੋਵਰਕੀਆਂ ਵੰਡਣ-ਵੰਡਾਉਣ ਵਾਲੇ ਪਹਿਲਾਂ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਮੇਰੇ ਜਾਣੂ ਜ਼ਰੂਰ ਸੀ ਪਰ ਇਹਨਾਂ 'ਦੋਵਰਕੀਆਂ' ਨਾਲ ਮੇਰਾ ਕੋਈ ਵੀ ਸਿੱਧਾ ਸੰਬੰਧ ਨਹੀਂ ਸੀ। ਸ਼ਾਇਦ ਇਹਨਾਂ ਨੂੰ ਵੰਡਣ ਦਾ ਨਿਰਣਾ ਵੀ ਉਦੋਂ ਲਿਆ ਗਿਆ ਸੀ ਜਦੋਂ ਮੈਂ ਜੇਲ੍ਹ ਵਿਚ ਹੀ ਸਾਂ।

ਨਿਸਚੇ ਹੀ ਬਲਬੀਰ ਕੋਲ ਮੇਰੇ ਬਾਰੇ ਬਹੁਤਾ ਕੁਝ ਦੱਸਣ ਲਈ ਨਹੀਂ ਸੀ। ਤਸ਼ੱਦਦ ਦੀ ਝਾਲ ਨਾ ਝੱਲਦਿਆਂ ਉਹ ਮੇਰੇ ਬਾਰੇ ਜਿੰਨਾ ਕੁ ਜਾਣਦਾ ਸੀ, ਉਸਨੇ ਪੁਲਸ ਨੂੰ ਦੱਸ ਦਿੱਤਾ ਸੀ। ਮਸਲਨ: ਉਹ ਮੈਨੂੰ ਇਕ ਅਗਾਂਹ-ਵਧੂ ਲੇਖਕ ਵਜੋਂ ਜਾਣਦਾ ਸੀ। ਉਹ ਮੈਨੂੰ ਨਿੱਜੀ ਤੌਰ 'ਤੇ ਸਿਰਫ਼ ਦੋ ਵਾਰ ਮਿਲਿਆ ਸੀ। ਕਿੱਥੇ ਕਿੱਥੇ ਮਿਲਿਆ ਸੀ, ਉਸਨੇ ਇਹ ਵੀ ਦੱਸ ਦਿੱਤਾ ਸੀ। ਪਰ ਉਸਦੀ ਵਡਿਆਈ ਇਹ ਸੀ ਕਿ ਉਸਨੇ ਮੇਰੇ ਬਾਰੇ ਜੋ ਜੋ ਦੱਸਿਆ ਸੀ, ਜੇਲ੍ਹ ਵਿਚ ਜਾਣ ਉਪਰੰਤ ਉਸਨੇ ਉਸਦੇ ਵੇਰਵੇ ਕਿਸੇ ਨਾ ਕਿਸੇ ਤਰ੍ਹਾਂ ਮੇਰੇ ਤਕ ਪੁਜਦੇ ਕਰ ਦਿੱਤੇ ਸਨ ਅਤੇ ਇਹ ਵੀ ਆਖਿਆ ਸੀ ਕਿ ਜੇ ਕਿਤੇ ਮੈਨੂੰ ਇਸ ਬਾਰੇ ਪੁੱਛ-ਗਿੱਛ ਹੋਵੇ ਤਾਂ ਮੈਂ ਉਸਦੀ ਦਿੱਤੀ ਸੂਚਨਾ ਦੇ ਦਾਇਰੇ ਵਿਚ ਹੀ ਰਹਾਂ।

ਥਾਣੇਦਾਰ ਨੇ ਦੁਹਰਾ ਕੇ ਪੁੱਛਿਆ ਤਾਂ ਮੈਂ ਆਪਣੀ ਜਾਣ-ਪਛਾਣ ਵਾਲੇ ਤਿੰਨਾਂ-ਚਹੁੰ 'ਬਲਬੀਰਾਂ' ਬਾਰੇ ਕਿਹਾ। ਕੋਈ ਮੇਰੇ ਪਿੰਡ ਦਾ ਸਾਧਾਰਨ ਕਿਰਸਾਨ ਸੀ। ਕੋਈ ਮੇਰਾ ਕਿਸੇ ਸਮੇਂ ਜਮਾਤੀ ਰਹਿ ਚੁੱਕਾ ਸੀ ਅਤੇ ਅੱਜ ਕੱਲ੍ਹ ਫ਼ੌਜ ਵਿਚ ਸੀ। ਕੋਈ ਹੋਰ ਬਲਬੀਰ ਸਕੂਲ ਮਾਸਟਰ ਸੀ। ਪਰ ਇਹਨਾਂ ਵਿਚੋਂ ਕਿਸੇ ਦਾ ਵੀ ਕਿਸੇ ਤਰ੍ਹਾਂ ਦੇ 'ਸਰਕਾਰੀ ਵਿਰੋਧ' ਨਾਲ ਦੂਰ ਦਾ ਵੀ ਵਾਸਤਾ ਨਹੀਂ ਸੀ।

"ਅਸਲੀ ਬੰਦੇ ਦਾ ਨਾਂ ਲਓ।" ਥਾਣੇਦਾਰ ਵੀ ਜਾਣਦਾ ਸੀ ਕਿ ਮੈਂ ਐਵੇਂ 'ਆਲਾ-ਟਾਲਾ' ਕਰ ਰਿਹਾ ਸਾਂ।

ਟਰੱਕ ਬਿਆਸ ਥਾਣੇ ਦੇ ਬਾਹਰ ਆਣ ਖਲੋਤਾ। ਮੈਨੂੰ ਹਵਾਲਾਤ ਵਿਚ ਬੰਦ ਕਰਕੇ ਉਹ ਆਪਣੀ ਕਾਰਵਾਈ ਵਿਚ ਰੁੱਝ ਗਏ। ਮੈਂ ਸੋਚਾਂ ਦੇ ਘੋੜੇ ਦੁੜਾਉਣ ਲੱਗਾ! ਅੱਗੋਂ ਵਾਪਰਨ ਵਾਲੇ ਭਾਣੇ ਬਾਰੇ ਤਰ੍ਹਾਂ ਤਰ੍ਹਾਂ ਦੀ ਕਲਪਨਾ ਕਰਨ ਲੱਗਾ। ਹੁਣ ਕੀ ਹੋਵੇਗਾ? ਕੀ ਮੈਨੂੰ ਵੀ ਇੰਟੈਰੋਗੇਸ਼ਨ ਸੈਂਟਰ ਵਿਚ ਭੇਜਣਗੇ? ਪਿੱਛੋਂ ਮੇਰੇ ਘਰ ਵਾਲਿਆਂ ਨੂੰ ਕਿਵੇਂ ਪਤਾ ਲੱਗੇਗਾ ਕਿ ਮੈਨੂੰ ਪੁਲਸ ਕਿੱਥੇ ਲੈ ਗਈ ਹੈ? ਮੇਰੀ ਪਤਨੀ ਦਾ ਕੀ ਹਾਲ ਹੋਵੇਗਾ? ਅਜੇ ਤਾਂ ਉਹ ਪਹਿਲੇ ਸਦਮੇ ਵਿਚੋਂ ਨਹੀਂ ਸੀ ਉਭਰੀ! ਮੇਰੇ ਨਾਲ ਵਿਆਹ ਹੁੰਦਿਆਂ ਹੀ ਉਹ ਦੁੱਖਾਂ ਦੇ ਲੜ ਲੱਗ ਗਈ ਸੀ। ਵਿਆਹੁਤਾ-ਜੀਵਨ ਦੇ ਪਹਿਲੇ ਸਾਲ ਵਿਚ ਹੀ ਸਾਡੇ ਘਰ ਲੜਕਾ ਹੋ ਕੇ ਗੁਜ਼ਰ ਗਿਆ ਸੀ। ਅਗਲੇ ਸਾਲ ਹੁਣ ਧੀ ਆਈ ਸੀ ਤਾਂ ਮੈਂ ਜੇਲ੍ਹਾਂ ਦਾ ਰੁਖ਼ ਕਰ ਲਿਆ ਸੀ। ਉਸਨੂੰ ਤਾਂ ਨਿਸਚੇ ਹੀ ਆਪਣਾ ਭਵਿੱਖ ਹਨੇਰਾ ਨਜ਼ਰ ਆਉਣ ਲੱਗ ਪਿਆ ਹੋਵੇਗਾ! ਦੂਜਾ ਮੈਨੂੰ ਅਜੇ ਵੀ ਮੇਰੇ ਜ਼ਮਾਨਤੀਏ ਨੂੰ ਜ਼ਮਾਨਤ ਪੈ ਜਾਣ ਦਾ ਫ਼ਿਕਰ ਲੱਗਾ ਹੋਇਆ ਸੀ। ਮੇਰੇ ਖ਼ਿਆਲ ਵਿਚ ਸੀ ਕਿ ਬੱਸ ਅੱਜ ਮੈਂ ਅਦਾਲਤ 'ਚੋਂ ਗ਼ੈਰ-ਹਾਜ਼ਰ ਹੋਇਆ ਨਹੀਂ ਤੇ ਅਗਲਿਆਂ ਨੇ ਜ਼ਮਾਨਤ ਉਗਰਾਹੁਣ ਦੇ ਆਰਡਰ ਕੀਤੇ ਨਹੀਂ! ਮੈਂ ਤਾਂ ਇਹ ਸੋਚ ਰਿਹਾ ਸੀ ਕਿ ਆਖ਼ਰਕਾਰ ਇਹ ਤਿੰਨ ਲੱਖ ਮੈਨੂੰ ਹੀ ਪੈਣੇ ਨੇ। ਸਰੀਰ ਅਤੇ ਮਨ ਦੀ ਸੱਟ ਤਾਂ ਮੈਂ ਝੱਲ ਸਕਦਾ ਸਾਂ ਪਰ ਪੈਸੇ ਦੀ ਨਹੀਂ।

ਥਾਣੇ ਦਾ ਮੁਨਸ਼ੀ ਜਦੋਂ ਸ਼ਾਮ ਨੂੰ ਮੇਰੇ ਕੋਲੋਂ ਮੇਰੇ ਬਾਰੇ ਲੋੜੀਂਦੇ ਵੇਰਵੇ ਪੁੱਛ ਕੇ ਰਜਿਸਟਰ 'ਤੇ ਲਿਖ ਰਿਹਾ ਸੀ ਤਾਂ ਮੈਂ ਉਸ ਕੋਲੋਂ ਜ਼ਮਾਨਤ ਬਾਰੇ ਜਾਣਕਾਰੀ ਲੈਣੀ ਚਾਹੀ। ਉਹ ਹਮਦਰਦੀ ਨਾਲ ਮੇਰੇ ਵੱਲ ਵੇਖਣ ਲੱਗਾ। ਸ਼ਾਇਦ ਉਸਨੇ ਤਾਂ ਮੇਰੀ ਬਹੁਤ ਤਕੜੇ ਤੇ ਸਾਰੇ ਕਾਨੂੰਨੀ ਦਾਅ-ਪੇਚਾਂ ਦੀ ਸਮਝ ਰੱਖਣ ਵਾਲੇ ਬੰਦੇ ਵਜੋਂ ਕਲਪਨਾ ਕੀਤੀ ਸੀ ਅਤੇ ਮੈਂ ਜ਼ਮਾਨਤ 'ਪੈ ਜਾਣ' ਦੀ ਪ੍ਰਕਿਰਿਆ ਬਾਰੇ ਮੁੱਢਲੀ ਜਾਣਕਾਰੀ ਤੋਂ ਵੀ ਖਾਲੀ ਸਾਂ ਅਤੇ ਇਸ ਬਾਰੇ ਐਵੇਂ ਹੀ ਫ਼ਾਲਤੂ ਦੀ ਫ਼ਿਕਰਮੰਦੀ ਦਿਖਾ ਰਿਹਾ ਸਾਂ।

"ਓ ਭਾ ਜੀ! ਕੁਛ ਨ੍ਹੀ ਹੁੰਦਾ। ਤੁਹਾਡੀ ਅੱਜ ਦੀ ਗ੍ਰਿਫ਼ਤਾਰੀ ਪੈ ਗਈ ਹੈ। ਇਹ ਸੂਚਨਾ ਆਪੇ ਅਦਾਲਤ ਤਕ ਪਹੁੰਚ ਜਾਣੀ ਹੈ। ਜ਼ਮਾਨਤ ਤੁਹਾਨੂੰ ਕਿੱਥੋਂ ਪੈ ਜਾਊ। ਏਨੀ ਛੇਤੀ ਕਿੱਥੇ ਜ਼ਮਾਨਤਾਂ ਪੈਂਦੀਆਂ ਨੇ। ਤੁਸੀਂ ਤਾਂ 'ਵੱਡੇ ਬੰਦੇ' ਓ, ਛੋਟੀਆਂ ਗੱਲਾਂ ਦਾ ਫ਼ਿਕਰ ਕਿਉਂ ਕਰਦੇ ਜੇ!"

ਮੈਂ ਸ਼ਰਮਿੰਦਾ ਜਿਹਾ ਹੋ ਗਿਆ। ਮੈਨੂੰ ਉਸ ਵੱਲੋਂ ਬਣਾਏ ਮੇਰੇ ਬਿੰਬ ਨੂੰ ਕਾਇਮ ਰੱਖਣਾ ਚਾਹੀਦਾ ਸੀ। ਮੈਂ ਤਾਂ ਉਸ ਲਈ ਅਜਿਹਾ ਵਿਅਕਤੀ ਸਾਂ ਜੋ ਇਸ ਦਮ-ਘੋਟੂ ਸਿਆਸੀ ਮਾਹੌਲ ਵਿਚ ਹਕੂਮਤ ਦੇ ਜਬਰ ਵਿਰੁੱਧ ਆਵਾਜ਼ ਉਠਾਉਣ ਵਾਲੇ ਚੰਦ ਇਕ ਵਿਰਲੇ ਬੰਦਿਆਂ ਵਿਚੋਂ ਸਾਂ। ਸ਼ਾਇਦ ਮੈਨੂੰ 'ਮਹੱਤਵ-ਪੂਰਨ' ਸਮਝਦਿਆਂ ਹੋਇਆਂ ਹੀ ਇਹਨਾਂ ਨੇ ਸਵੇਰ ਦੀ ਮੇਰੇ ਨਾਲ ਕੋਈ ਬਦ-ਤਮੀਜ਼ੀ ਨਹੀਂ ਸੀ ਕੀਤੀ। ਹੱਥਕੜੀ ਵੀ ਨਹੀਂ ਸੀ ਲਾਈ। ਮੈਨੂੰ 'ਤੁਸੀਂ' ਕਹਿ ਕੇ ਬੁਲਾਉਂਦੇ ਸਨ।

ਤੇ ਮੈਂ ਐਵੇਂ ਹੀ 'ਪਾਣੀ 'ਚ ਬਹਿੰਦਾ ਜਾਂਦਾ' ਸਾਂ!

ਮੁਨਸ਼ੀ ਨੇ ਮੈਨੂੰ ਤਕੜਾ ਕਰ ਦਿੱਤਾ ਸੀ। ਮੇਰੀ ਰੀੜ੍ਹ ਦੀ ਹੱਡੀ ਤਣ ਗਈ ਤੇ ਧੌਣ ਸਵੈਮਾਨ ਵਿਚ ਸਿੱਧੀ ਹੋ ਗਈ।

ਰਾਤ ਨੂੰ ਵੱਡਾ ਥਾਣੇਦਾਰ ਮੇਰੇ ਕੋਲ ਆਇਆ ਅਤੇ ਮੈਨੂੰ ਕਿਹਾ "ਮਾਸਟਰ ਜੀ! ਤੁਹਾਨੂੰ ਬਿਜਲੀ ਬੋਰਡ ਵਾਲੇ ਬਲਬੀਰ ਦੇ ਬਿਆਨਾਂ 'ਤੇ ਗ੍ਰਿਫ਼ਤਾਰ ਕੀਤਾ ਗਿਆ ਹੈ। ਉਂਝ ਤਾਂ ਸਵੇਰੇ ਕ੍ਰਿਸਮਿਸ ਦੀ ਛੁੱਟੀ ਐ ਪਰ ਹੋ ਸਕਦਾ ਅਸੀਂ ਤੁਹਾਨੂੰ ਕੱਲ੍ਹ ਹੀ ਅਦਾਲਤ ਵਿਚ ਪੇਸ਼ ਕਰੀਏ; ਨਹੀਂ ਤਾਂ ਪਰਸੋਂ ਤਾਂ ਕਰਾਂਗੇ ਹੀ। ਅਸੀਂ ਤੁਹਾਥੋਂ ਕੋਈ ਪੁੱਛ-ਗਿੱਛ ਨਹੀਂ ਕਰਨੀ। ਆਪੇ ਕਰਨ ਵਾਲੇ ਕਰਨਗੇ। ਹਾਲ ਦੀ ਘੜੀ ਤੁਸੀਂ ਬੇਫ਼ਿਕਰ ਹੋ ਕੇ ਸੌਂਵੋਂ।"

'ਮੇਰੀ ਪੁੱਛ-ਗਿੱਛ ਆਪੇ ਅਗਲੇ ਕਰਨਗੇ' ਦਾ ਸੰਕੇਤ ਦਸਦਾ ਸੀ ਕਿ ਮੈਨੂੰ ਇੰਟੈਰੋਗੇਸ਼ਨ ਸੈਂਟਰ ਵਿਚ ਲਿਜਾਇਆ ਜਾਵੇਗਾ। ਇਸ 'ਬੁੱਚੜਖਾਨੇ' ਵਿਚ ਹੋਣ ਵਾਲੇ ਤਸ਼ੱਦਦ ਦੀਆਂ ਅਨੇਕਾਂ ਕਹਾਣੀਆਂ ਮੇਰੇ ਜ਼ਿਹਨ ਵਿਚ ਕੁਲਬੁਲਾਉਣ ਲੱਗੀਆਂ। ਡਰਿਆ, ਸਹਿਮਿਆ ਮੈਂ ਆਪਣੇ ਨਾਲ ਹੋਣ ਵਾਲੇ ਤਸ਼ੱਦਦ ਦੀ ਕਲਪਨਾ ਕਰਨ ਲੱਗਾ। ਮਤੀ ਦਾਸ ਦੇ ਸਿਰ 'ਤੇ ਆਰਾ ਚੱਲਣ, ਬੰਦਾ ਸਿੰਘ ਦਾ ਮਾਸ ਜੰਬੂਰਾਂ ਨਾਲ ਨੋਚੇ ਜਾਣ, ਮਨੀ ਸਿੰਘ ਦੇ 'ਬੰਦ-ਬੰਦ ਕੱਟੇ ਜਾਣ', ਤਾਰੂ ਸਿੰਘ ਦੀ ਖੋਪੜੀ ਲਹਿਣ ਦੇ ਦ੍ਰਿਸ਼ਾਂ ਤੋਂ ਲੈਕੇ ਭਗਤ ਸਿੰਘ ਹੁਰਾਂ ਉੱਤੇ ਢਾਏ ਜਾਣ ਵਾਲੇ ਜ਼ੁਲਮ ਦੇ ਵੇਰਵੇ ਮੇਰੇ ਚੇਤਿਆਂ ਵਿਚੋਂ ਲੰਘਣ ਲੱਗੇ। ਮੈਂ ਵੀ ਤਾਂ ਇਹਨਾਂ ਵਡੇਰਿਆਂ ਦੀ ਹੀ-'ਅੰਸ-ਬੰਸ' ਸਾਂ। ਵਰਤਮਾਨ ਵਿਚ ਵੀ ਸੂਰਮਿਆਂ ਨੂੰ ਕਿਹੜੇ ਕਿਹੜੇ ਕਸ਼ਟ ਨਹੀਂ ਝੱਲਣੇ ਪਏ! ਕੀ ਹੋ ਚੱਲਿਆ ਏ ਮੈਨੂੰ ! ਪਰਸੋਂ ਨਹੀਂ, ਕੱਲ੍ਹ ਹੀ ਪੇਸ਼ ਕਰ ਦੇਣ ਤਾਂ ਚੰਗਾ ਹੈ! ਮੈਂ ਕਲਪਨਾ ਦੀ ਪੀੜ ਨਾਲੋਂ ਹਕੀਕਤ ਦੀ ਪੀੜ ਸਹਿਣ ਲਈ ਤਿਆਰ ਸਾਂ!

ਇਹ ਸੋਚਦਿਆਂ ਸੋਚਦਿਆਂ ਮੈਨੂੰ ਥੋੜ੍ਹੀ ਦੇਰ ਬਾਅਦ ਗੂੜ੍ਹੀ ਨੀਂਦ ਆ ਗਈ। ਮੇਰੀ ਮਨੋਵਿਗਿਆਨਕ ਬਣਤਰ ਵਿਚ ਹੀ ਇਹ ਗੱਲ ਹੈ, ਹੋਰਨਾਂ ਦੀ ਵੀ ਸ਼ਾਇਦ ਇਹੋ ਹਾਲਤ ਹੋਵੇ, ਕਿ ਜਦ ਕਦੇ ਸੰਘਣਾ ਸੰਕਟ ਮੇਰੇ ਸਾਹਮਣੇ ਹੁੰਦਾ ਹੈ ਤਾਂ ਉਸਨੂੰ ਸਮਝਦਿਆਂ ਅਤੇ ਅੱਗੋਂ ਬੁਰੇ ਤੋਂ ਬੁਰਾ ਵਾਪਰਨ ਦਾ ਅੰਦਾਜ਼ਾ ਲਾਉਂਦਿਆਂ ਅਤੇ ਆਪਣੇ ਆਪ ਨੂੰ 'ਤਿਆਰ' ਕਰਦਿਆਂ ਹੀ ਮੈਨੂੰ ਨੀਂਦ ਆ ਘੇਰਦੀ ਹੈ। ਜਦੋਂ ਮੇਰੀ ਜਾਗ ਖੁੱਲ੍ਹਦੀ ਹੈ ਤਾਂ ਮੈਂ ਸਹਿਜ ਹੋ ਕੇ ਸਭ ਕੁਝ ਸਹਿਣ ਲਈ ਅਤੇ ਕਿਸੇ ਵੀ



ਪ੍ਰਕਾਰ ਦੇ ਭਵਿੱਖੀ-ਸੰਕਟ ਦਾ ਟਾਕਰਾ ਕਰਨ ਲਈ ਤਿਆਰ ਹੋ ਜਾਂਦਾ ਰਿਹਾ ਹਾਂ।

ਅਗਲੇ ਛੁੱਟੀ ਵਾਲੇ ਦਿਨ ਅੰਮ੍ਰਿਤਸਰ ਦੀ ਅਦਾਲਤ ਵਿਚ ਵਿਸ਼ੇਸ਼ ਤੌਰ 'ਤੇ ਬੈਠੇ ਮਜਿਸਟਰੇਟ ਅੱਗੇ ਪੇਸ਼ ਕਰ ਕੇ ਮੇਰਾ ਦੋ ਹਫ਼ਤਿਆਂ ਦਾ ਪੁਲਸ ਰੀਮਾਂਡ ਮੰਗਿਆ ਗਿਆ। ਮਜਿਸਟਰੇਟ ਨੇ ਇਕ ਹਫ਼ਤੇ ਦਾ ਰੀਮਾਂਡ ਲਿਖਿਆ। ਬਿਆਸ ਵਾਲਾ ਛੋਟਾ ਥਾਣੇਦਾਰ ਅਤੇ ਦੋ ਸਿਪਾਹੀ ਮੈਨੂੰ ਜ਼ਿਲ੍ਹਾ ਕਚਹਿਰੀਆਂ ਤੋਂ ਥੋੜ੍ਹੀ ਵਾਟ 'ਤੇ ਪੈਂਦੇ ਇੰਟੈਰੋਗੇਸ਼ਨ ਸੈਂਟਰ ਵੱਲ ਪੈਦਲ ਹੀ ਲੈ ਤੁਰੇ। ਸੈਂਟਰ ਦੇ ਬਾਹਰ, ਲਹਿੰਦੇ ਸੂਰਜ ਦੀ ਪੀਲੀ ਤੇ ਕਮਜ਼ੋਰ ਜਿਹੀ ਧੁੱਪ ਸੇਕਦੇ ਹੋਏ, ਤਿੰਨ-ਚਾਰ ਕਰਮਚਾਰੀ ਸਾਦਾ ਪਹਿਰਾਵੇ ਵਿਚ ਛੁੱਟੀ ਦੇ ਮੂਡ ਵਿਚ ਹੱਸ-ਖੇਡ ਰਹੇ ਸਨ। ਇਕ ਅੱਧਾ ਵਰਦੀ ਵਿਚ ਵੀ ਹੋਵੇਗਾ।

"ਵਾਹ ਜੀ! ਅੱਜ ਕੋਈ ਵਾਹਵਾ ਪੜ੍ਹਿਆ-ਲਿਖਿਆ ਬੰਦਾ ਸਾਡੇ ਲਈ ਸ਼ਿਕਾਰ ਕਰਕੇ ਲਿਆਏ ਲਗਦੇ ਜੇ!" ਬੈਠਿਆਂ ਵਿਚੋਂ ਕਿਸੇ ਨੇ ਕਿਹਾ।

ਮੈਂ ਆਪਣੇ ਘਰੋਂ ਗਰਮ ਸੂਟ ਪਹਿਨ ਕੇ ਅਤੇ 'ਟਾਈ-ਸ਼ਾਈ' ਲਾ ਕੇ ਤਰੀਕ ਭੁਗਤਣ ਆਇਆ ਕਾਬੂ ਕਰ ਲਿਆ ਗਿਆ ਸਾਂ। 'ਪੜ੍ਹਿਆ-ਲਿਖਿਆ' ਤਾਂ ਲਗਦਾ ਹੀ ਸਾਂ!

"ਇਹ ਮਾਸਟਰ ਵਰਿਆਮ ਸੁੰਹ ਆਂ। ਐੱਮ. ਏ. 'ਚੋਂ ਆਪਣੀ ਯੂਨੀਵਰਸਿਟੀ ਦੇ ਸਾਰੇ ਪੰਜਾਂ ਚਹੁੰ ਜ਼ਿਲ੍ਹਿਆਂ ਵਿਚੋਂ ਪਹਿਲੇ ਨੰਬਰ 'ਤੇ ਆਇਆ। ਲਿਖਾਰੀ ਐ। ਬੜੀਆਂ ਕਿਤਾਬਾਂ ਸ਼ਿਤਾਬਾਂ ਛਪੀਆਂ।" ਥਾਣੇਦਾਰ ਨੇ ਆਖਿਆ।

"ਅੱਛਾ! ਅੱਛਾ!" ਉਹ ਜਿਵੇਂ ਪਹਿਲਾਂ ਹੀ ਮੇਰੇ ਬਾਰੇ ਅਤੇ ਮੇਰੇ ਏਥੇ ਆਉਣ ਬਾਰੇ ਜਾਣਦੇ ਸਨ!

ਆਪਣੇ ਬਾਰੇ ਇਹ ਸਾਰੀ ਜਾਣਕਾਰੀ ਮੈਂ ਬਿਆਸ ਥਾਣੇ ਦੇ ਪੁਲਸੀਆਂ ਨੂੰ ਆਪਣਾ 'ਵਜੂਦ' ਬਣਾਉਣ ਲਈ ਦਿੱਤੀ ਹੋਈ ਸੀ। ਐੱਮ. ਏ. ਦਾ ਭਾਵੇਂ ਮੈਂ ਅਜੇ ਪਹਿਲਾ ਭਾਗ ਹੀ ਪਾਸ ਕੀਤਾ ਸੀ ਪਰ ਯੂਨੀਵਰਸਿਟੀ ਵਿਚੋਂ ਤਾਂ 'ਫ਼ਸਟ ਕਲਾਸ ਫ਼ਸਟ' ਆਇਆ ਹੀ ਸਾਂ। ਪਹਿਲੇ ਨੰਬਰ 'ਤੇ ਆਉਣ 'ਤੇ ਅਖ਼ਬਾਰ ਵਿਚ ਛਪੀ ਫੋਟੋ ਦਾ ਜ਼ਿਕਰ ਵੀ ਕੀਤਾ ਸੀ। ਮੈਨੂੰ ਪਤਾ ਸੀ; ਪੁਲਸੀਏ ਘੱਟ ਪੜ੍ਹੇ ਹੁੰਦੇ ਹਨ ਤੇ ਉਹਨਾਂ 'ਤੇ ਵੱਧ ਪੜ੍ਹੀਆਂ ਜਮਾਤਾਂ ਦਾ 'ਰੋਹਬ' ਜ਼ਰੂਰ ਪਏਗਾ। ਕਿਤਾਬ ਵੀ ਹਾਲੀ ਤਕ ਇਕ ਹੀ ਛਪੀ ਸੀ, 'ਲੋਹੇ ਦੇ ਹੱਥ'। ਪਰ ਕਹਾਣੀਆਂ, ਕਵਿਤਾਵਾਂ, ਅਕਸਰ ਵੱਖ ਵੱਖ ਅਖ਼ਬਾਰਾਂ ਰਿਸਾਲਿਆਂ ਵਿਚ ਛਪਦੀਆਂ ਹੀ ਰਹਿੰਦੀਆਂ ਸਨ। ਮੇਰੀ ਇਸ ਜੁਗਤ ਦਾ ਨਿਸਚੇ ਹੀ ਕੁਝ ਤਾਂ ਅਸਰ ਹੋਇਆ ਹੀ ਸੀ! ਮੇਰੇ ਨਾਲ ਪੁਲਸੀਆਂ ਦਾ ਰਵੱਈਆ 'ਪੁਲਸੀਆਂ ਵਾਲਾ' ਘੱਟ ਅਤੇ 'ਹਮਦਰਦਾਂ ਵਾਲਾ' ਵੱਧ ਰਿਹਾ ਸੀ। ਇਥੇ ਵੀ ਥਾਣੇਦਾਰ ਵੱਲੋਂ ਕਰਵਾਈ ਮੁਢਲੀ ਜਾਣ-ਪਛਾਣ ਵਿਚ ਇਹ ਅਸਰ ਬੋਲਦਾ ਸੀ। ਨਹੀਂ ਤਾਂ ਮੁਲਜ਼ਮ ਬਾਰੇ ਏਨੀ ਚੰਗੀ ਭੂਮਿਕਾ ਬੰਨ੍ਹਣ ਦੀ ਭਲਾ ਕੀ ਲੋੜ ਸੀ!

"ਆਓ! ਜੀ, ਆਓ!" ਇਕ ਜਣਾ ਰਜਿਸਟਰ 'ਤੇ ਮੇਰਾ ਨਾਂ-ਪਤਾ ਦਰਜ ਕਰਨ ਲੱਗਾ। ਕਲਮ ਰੱਖ ਕੇ ਉਸਨੇ ਪੁੱਛਿਆ:

"ਤੇ ਯਸ਼ਪਾਲ ਨੂੰ ਕਦੋਂ ਲਿਆ ਰਹੇ ਜੇ?"

ਸਾਡੇ ਇਲਾਕੇ ਵਿਚ ਸਰਕਾਰ ਵਿਰੁੱਧ ਦੋਵਰਕੀਆਂ ਵੰਡਣ-ਵੰਡਾਉਣ ਦੀ ਜ਼ਿੰਮੇਵਾਰੀ ਜਸਵੰਤ ਖਾਲੜਾ ਦੀ ਸੀ। ਉਸਨੇ ਹੀ ਵੰਡਣ ਵਾਲੇ ਨੂੰ ਦੱਸਣਾ ਸੀ ਕਿ ਦੋਵਰਕੀਆ ਵੰਡਦਿਆਂ ਫੜੇ ਜਾਣ 'ਤੇ ਫੜੇ ਜਾਣ ਵਾਲੇ ਨੇ ਕਿਸ ਦਾ ਨਾਂ ਲੈਣਾ ਅਤੇ ਕਿਸ ਉੱਤੇ ਸਾਰੀ ਜ਼ਿੰਮੇਵਾਰੀ ਸੁੱਟਣੀ ਹੈ। ਪਰ ਖਾਲੜਾ ਬਲਬੀਰ ਨੂੰ ਉਸ ਬੰਦੇ ਦਾ ਨਾਂ ਦੱਸਣਾ ਵਿੱਸਰ ਗਿਆ। ਬਲਬੀਰ ਕੁੱਟ ਖਾਈ ਜਾ ਰਿਹਾ ਸੀ ਪਰ 'ਦੋਵਰਕੀਆਂ' ਸਪਲਾਈ ਕਰਨ ਵਾਲੇ ਦਾ ਨਾਂ ਨਹੀਂ ਸੀ ਦੱਸ ਰਿਹਾ।

ਬਲਬੀਰ ਨੂੰ ਰੋਜ਼ ਕੁਟਾਪਾ ਚੜ੍ਹਦਿਆਂ ਵੇਖ ਕੇ ਇਕ ਦਿਨ ਇਕ ਤਜਰਬੇਕਾਰ ਸਮਲਗਰ ਨੇ ਬਲਬੀਰ ਨੂੰ ਸਮਝਾਇਆ ਕਿ ਪੁਲਸੀਆਂ ਨੇ ਤੈਨੂੰ ਓਨਾ ਚਿਰ ਕੁੱਟੀ ਹੀ ਜਾਣਾ ਹੈ ਜਿੰਨਾ ਚਿਰ ਤੂੰ ਕਿਸੇ ਦਾ ਝੂਠਾ-ਸੱਚਾ ਨਾਂ ਨਹੀਂ ਲੈਂਦਾ। ਜੇ ਤੂੰ ਅਸਲੀ ਬੰਦੇ ਨੂੰ ਬਚਾਉਣਾ ਹੀ ਹੈ ਤਾਂ ਤੂੰ ਕਿਸੇ ਅਜਿਹੇ ਬੰਦੇ

ਦਾ ਨਾਂ ਲੈ ਦੇ, ਜਿਹੜਾ ਪਹਿਲਾਂ ਹੀ ਪੁਲਸ ਨੂੰ ਲੋੜੀਂਦਾ ਹੋਵੇ।

'ਕਹਾਣੀ ਅੱਗੇ ਤੋਰਨ ਲਈ', ਹੋਰ ਸਭ ਕੁਝ ਤੋਂ ਅਣਜਾਣ ਬਣਕੇ ਬਲਬੀਰ ਨੇ ਸਾਰੀ ਜ਼ਿੰਮੇਵਾਰੀ ਯਸ਼ਪਾਲ ਝਬਾਲ 'ਤੇ ਸੁੱਟ ਦਿੱਤੀ। ਯਸ਼ਪਾਲ ਝਬਾਲ ਪੰਜਾਬ ਸਟੂਡੈਂਟ ਯੂਨੀਅਨ ਦਾ ਇਲਾਕੇ ਦਾ ਆਗੂ ਸੀ। ਇੰਟੈਰੋਗੇਸ਼ਨ ਸੈਂਟਰ ਵਾਲੇ ਹੁਣ ਉਸਦੀ ਉਡੀਕ ਬੜੀ 'ਸ਼ਿੱਦਤ' ਨਾਲ ਕਰ ਰਹੇ ਸਨ। ਪਰ ਯਸ਼ਪਾਲ ਬਲਬੀਰ ਦਾ ਜੇਲ੍ਹ ਵਿਚੋਂ ਮਿਲਿਆ 'ਸੁਨੇਹਾ' ਮੇਰੇ ਤੀਕ ਪਹੁੰਚਾ ਕੇ ਆਪ ਯੂ. ਪੀ. ਵੱਲ ਕਿਧਰੇ ਟਿਭ ਗਿਆ ਸੀ। ਅਸੀਂ ਯਸ਼ਪਾਲ ਬਾਰੇ ਹੱਸਦੇ ਹੋਏ ਆਖਦੇ ਸਾਂ:

"ਪੁਲਸ ਅਜੇ ਦਸ ਕੋਹਾਂ 'ਤੇ ਹੁੰਦੀ ਹੈ ਤੇ ਯਸ਼ਪਾਲ ਉਸ ਤੋਂ ਸੌ ਕੋਹ ਦੀ ਵਿੱਥ 'ਤੇ ਦੌੜ ਜਾਂਦਾ ਹੈ!"

ਯਸ਼ਪਾਲ ਹੱਸ ਕੇ ਆਖਦਾ, "ਪੁਲਸ ਦੇ ਹੱਥ ਆ ਕੇ ਹੱਡ ਗੋਡੇ ਤੁੜਾਉਣ 'ਚ ਕਾਹਦੀ ਬਹਾਦਰੀ। ਇਹੋ ਜਿਹੇ ਕੰਮਾਂ ਲਈ ਤੁਸੀਂ ਜੋ ਹੋ!"

ਤੇ ਅਸੀਂ ਤਾਂ 'ਹੱਡ-ਗੋਡੇ' ਤੁੜਾਉਣ ਲਈ ਆ ਹੀ ਗਏ ਸਾਂ!

"ਕੋਈ ਨਹੀਂ ਉਹਨੂੰ ਵੀ ਲੈ ਆਵਾਂਗੇ।" ਥਾਣੇਦਾਰ ਨੇ ਕਿਹਾ।

ਸਾਹਮਣੇ ਬੈਠਾ ਕਰਮਚਾਰੀ ਮੇਰੀ ਪਿੱਠ ਪਿੱਛੇ ਕਿਸੇ ਵੱਲ ਵੇਖ ਕੇ ਗਰਜਿਆ।

"ਸੁੱਲਾ ਲਗਦਾ, ਇਹ ਭੈਣ ਚੋ' ਸੁੱਲਾ! ਆ ਜਾਹ ਭੈਣ ਗੜ੍ਹੱਕਾ। ਆ ਜਾਹ। ਅੱਜ ਤੇਰੇ ਨਾਲ ਕ੍ਰਿਸਮਿਸ ਮਨਾਉਂਦੇ ਆਂ।"

ਇਕ ਹੋਰ ਪੁਲਸ ਪਾਰਟੀ ਇਕ ਮੁਸਲਮਾਨ ਲਗਦੇ ਬੰਦੇ ਨੂੰ ਲੈ ਕੇ ਪਹੁੰਚ ਗਈ ਸੀ।

"ਇਹ ਜਸੂਸ ਆ ਭੈਣ ਚੋ' ਜਸੂਸ। 'ਗਾਂਹ ਹੋ ਕੁੜੀ ਦਿਆ ਖਸਮਾਂ। ਏਥੇ ਪਿੱਛੇ ਕੁੜਮਾਂ ਨਾਲ ਮਿਲਣੀ ਕਰਨ ਖਲੋ ਗਿਆਂ।" ਉਹਦੇ ਨਾਲ ਆਏ ਪੁਲਸੀਏ ਨੇ ਉਹਦੀ ਧੌਣ ਵਿਚ ਇਕ ਜ਼ੋਰ ਦੀ ਧੌਲ ਮਾਰੀ। ਉਹ ਮੂੰਹ ਭਾਰ ਡਿੱਗਣੋਂ ਮਸਾਂ ਹੀ ਸੰਭਲਿਆ।

ਇੰਟੈਰੋਗੇਸ਼ਨ ਸੈਂਟਰ ਦੇ ਕਰਮਚਾਰੀਆਂ ਨੇ ਪੁਲਸੀਆਂ ਦੀ ਹੱਥਕੜੀ ਲੁਹਾ ਕੇ ਮੈਨੂੰ 'ਆਪਣੀ' ਹੱਥਕੜੀ ਲਾਈ ਅਤੇ ਮੇਰੇ ਸਿਰ ਉੱਤੇ, ਜਿਵੇਂ ਫਾਂਸੀ ਚੜ੍ਹਨ ਵਾਲਿਆਂ ਨੂੰ ਪਾਉਂਦੇ ਨੇ, ਕਾਲਾ ਟੋਪ ਪਾ ਕੇ ਮੈਨੂੰ ਡਿਓੜ੍ਹੀ ਵੱਲ ਅੰਦਰ ਨੂੰ ਤੋਰ ਲਿਆ।

'ਤਿਆਰ ਹੋ ਜਾ ਵਰਿਆਮ ਸਿਆਂ। ਇਸ ਨਰਕ ਦੀ ਝਾਕੀ ਵੇਖਣ ਅਤੇ ਨਰਕ ਦੀ ਕੁੱਟ ਸਹਿਣ ਲਈ।'

ਮੈਂ ਆਪਣੇ ਆਪ ਨੂੰ ਆਖਿਆ। ਕਾਲਾ ਟੋਪ ਪਹਿਨਿਆ ਹੋਣ ਕਰਕੇ ਮੈਂ ਪੈਰ ਹੌਲੀ ਹੌਲੀ, ਬੋਚ ਬੋਚ ਕੇ ਧਰ ਰਿਹਾ ਸਾਂ। ਡਿਓੜ੍ਹੀ ਵਿਚੋਂ ਨਿਕਲ ਕੇ ਅੰਦਰ ਵੱਲ ਜਾਂਦੇ ਅਹਾਤੇ ਵਿਚ ਅਜੇ ਕੁਝ ਕਦਮ ਹੀ ਰੱਖੇ ਹੋਣਗੇ ਕਿ ਮੈਨੂੰ ਲਿਜਾ ਰਹੇ ਕਰਮਚਾਰੀ ਨੇ ਮੇਰੇ ਸਿਰ ਤੋਂ ਕਾਲਾ ਟੋਪ ਲਾਹੁੰਦਿਆਂ ਆਖਿਆ, "ਲਾਹ ਦਿਓ ਭਾ ਜੀ! ਵੇਖੀ ਜਾਊ! ਐਵੇਂ ਭੈਣ ਚੋ' ਨਾ ਹੋਣ ਤਾਂ! ਹੈ ਨੀ ਏਥੇ ਕੋਈ!"

ਉਸਨੇ ਪਤਾ ਨਹੀਂ ਕਿਸ ਨੂੰ ਗਾਲ੍ਹ ਕੱਢੀ ਸੀ ਪਰ ਇਹ ਪੱਕ ਸੀ ਕਿ ਉਹਨੂੰ ਮੇਰੇ ਸਿਰ ਉੱਤੇ ਟੋਪ ਪਾ ਕੇ ਆਮ ਮੁਲਜ਼ਮਾਂ ਵਾਂਗ ਅੰਦਰ ਲਿਜਾਣਾ ਭਾਇਆ ਨਹੀਂ ਸੀ। ਬਾਹਰ ਸ਼ਾਇਦ ਉਹ ਇਹ ਗੱਲ ਕਹਿਣ ਦੀ ਸਥਿਤੀ ਵਿਚ ਨਹੀਂ ਸੀ। ਏਥੇ ਉਸਦੇ ਹੱਥ-ਵੱਸ ਸੀ ਅਤੇ ਉਸਨੇ ਆਪਣੀ ਮਰਜ਼ੀ ਕਰ ਲਈ।

ਮੈਂ ਆਸੇ ਪਾਸੇ ਵੇਖਿਆ। ਇਹ ਕਦੀ ਅੰਮ੍ਰਿਤਸਰ ਦੀ ਪੁਰਾਣੀ ਜੇਲ੍ਹ ਹੁੰਦੀ ਸੀ। ਪਰ ਮੈਂ ਇਸਦਾ ਮੁਆਇਨਾ ਕਰਨ ਦੀ ਸਥਿਤੀ ਵਿਚ ਨਹੀਂ ਸਾਂ। ਮੇਰੇ ਅੰਦਰ ਇਕ ਖ਼ਾਸ ਕਿਸਮ ਦੀ ਘਬਰਾਹਟ ਸੀ। ਵੇਖਿਆ; ਸਾਡੇ ਤੋਂ ਪੰਦਰਾਂ ਵੀਹ-ਗਜ਼ ਅੱਗੇ ਅੱਗੇ ਤਿੰਨ ਚਾਰ ਜਣੇ ਤੁਰੇ ਜਾ ਰਹੇ ਸਨ। ਉਹਨਾਂ ਵਿਚੋਂ ਇਕ ਸਰਦਾਰ ਨੇ ਕਾਲੇ ਰੰਗ ਦਾ ਸੂਟ ਪਹਿਨਿਆਂ ਹੋਇਆ ਸੀ। ਉਹਨਾਂ ਦੇ ਪਿੱਛੇ ਪਿੱਛੇ ਅਸੀਂ ਇਕ ਖੁੱਲ੍ਹੇ ਅਹਾਤੇ ਵਿਚ ਪਹੁੰਚ ਗਏ। ਇਸ ਅਹਾਤੇ ਵਿਚ ਇਕ ਪਾਸੇ ਸੀਖਾਂ ਵਾਲੀਆਂ ਕੋਠੜੀਆਂ ਦੀ ਲੰਮੀ ਕਤਾਰ ਸੀ ਅਤੇ ਦੂਜੇ ਪਾਸੇ ਵੀ ਕੋਠੜੀਆਂ ਅਤੇ ਉਹਨਾਂ ਉੱਤੇ ਕਮਰਿਆਂ ਦੀਆਂ ਕਤਾਰਾਂ ਸਨ। ਖੁੱਲ੍ਹੇ



ਅਹਾਤੇ ਦੇ ਪਰਲੇ ਸਿਰੇ 'ਤੇ ਅਸਲੋਂ ਹੀ ਛਿਪ ਰਹੇ ਸੂਰਜ ਦੀ ਲਿੱਸੀ ਧੁੱਪ ਵਿਚ, ਵਰਦੀਆਂ ਵਿਚ ਕਸੇ ਡਿਊਟੀ 'ਤੇ ਖਲੋਤੇ ਤਿੰਨ ਚਾਰ ਸਿਪਾਹੀ ਸਨ। ਸੂਟਿਡ-ਬੂਟਿਡ ਸਰਦਾਰ ਤੇ ਉਸਦੇ ਸਾਥੀ ਡਿਊਟੀ ਦੇ ਰਹੇ ਸਿਪਾਹੀਆਂ ਕੋਲ ਜਾ ਖਲੋਤੇ। ਅਗਲੇ ਪਲ ਅਸੀਂ ਵੀ ਉਹਨਾਂ ਕੋਲ ਪਹੁੰਚ ਗਏ। ਉਸ ਸਰਦਾਰ ਨੇ ਸਿਪਾਹੀਆਂ ਨੂੰ ਕਿਹਾ, "ਇਹ ਬੜੇ ਵਧੀਆ ਰਾਈਟਰ ਨੇ। ਆਪਣੇ ਖ਼ਾਸ ਬੰਦੇ। ਇਹਨਾਂ ਨੂੰ ਸਾਡੇ ਵੱਲੋਂ ਕੋਈ ਤਕਲੀਫ਼ ਨਹੀਂ ਹੋਣੀ ਚਾਹੀਦੀ। ਆਪਾਂ ਜਿੰਨਾ ਕੁ ਵੀ ਇਹਨਾਂ ਲਈ ਕਰ ਸਕਦੇ ਆਂ, ਕਰਨਾ ਚਾਹੀਦਾ ਏ।"

ਉਸਦੀ ਗੱਲਬਾਤ ਅਤੇ ਸਿਪਾਹੀਆਂ ਨਾਲ ਵਾਕਫ਼ੀਅਤ ਤੋਂ ਲਗਦਾ ਸੀ ਕਿ ਉਹ ਵੀ ਇੰਟੈਰੋਗੇਸ਼ਨ ਸੈਂਟਰ ਵਿਚ ਹੀ ਤਾਇਨਾਤ ਸੀ। ਪਰ ਕੌਣ ਸੀ ਉਹ ਮੇਰਾ ਏਡਾ ਹਮਦਰਦ! ਉਦੋਂ ਤਾਂ ਮੈਨੂੰ ਬਿਲਕੁਲ ਕੋਈ ਪਤਾ ਨਹੀਂ ਸੀ ਅਤੇ ਪਲ ਦੀ ਪਲ ਤਾਂ ਮੈਂ ਇਸ ਨੂੰ ਇਕ 'ਪੁਲਸੀ-ਜੁਗਤ' ਹੀ ਸਮਝਿਆ। ਪੁਲਸ ਝੂਠੀ ਮੂਠੀ ਦੀ ਹਮਦਰਦ ਬਣਕੇ ਵੀ, ਅਗਲੇ ਨੂੰ ਹੱਥਾਂ 'ਤੇ ਪਾ ਕੇ, ਅਪਣੱਤ ਨਾਲ ਭੁਚਲਾ ਕੇ, ਭੇਦ ਕੱਢ ਲੈਂਦੀ ਹੈ। ਪਰ ਕਈ ਸਾਲ ਪਿੱਛੋਂ ਉਸਦੇ ਇਕ ਰਿਸ਼ਤੇਦਾਰ ਅਤੇ ਮੇਰੇ ਕਿਸੇ ਜਾਣੂੰ ਨੇ ਮੈਨੂੰ ਉਸ ਬਾਰੇ ਦੱਸਿਆ। ਉਹ ਅਸਲ ਵਿਚ ਇਕ ਕੁੜੀ ਨੂੰ ਇਕ-ਪਾਸੜ ਮੁਹੱਬਤ ਕਰਦਾ ਸੀ ਜਦ ਕਿ ਉਹ ਕੁੜੀ ਮੇਰੇ ਵਿਚ 'ਖ਼ਾਮੋਸ਼' ਦਿਲਚਸਪੀ ਰੱਖਦੀ ਸੀ ਅਤੇ ਉਸਦੇ ਮਾਪਿਆਂ ਨੇ ਉਸਦਾ ਰਿਸ਼ਤਾ ਮੇਰੇ ਨਾਲ ਕਰਨ ਦੀ ਮੈਨੂੰ ਪੇਸ਼ਕਸ਼ ਵੀ ਕੀਤੀ ਸੀ। ਮੈਂ ਵੀ ਰਾਜ਼ੀ ਸਾਂ। ਪਰ ਪਿੱਛੋਂ ਇਹ ਰਿਸ਼ਤਾ ਕਿਸੇ ਕਾਰਨ ਸਿਰੇ ਨਾ ਚੜ੍ਹ ਸਕਿਆ। ਕੁੜੀ ਕਿਤੇ ਹੋਰ ਵਿਆਹੀ ਗਈ। ਸੱਚੀ ਗੱਲ ਤਾਂ ਇਹ ਹੈ ਕਿ ਮੈਨੂੰ ਉਸ ਨੌਜਵਾਨ ਅਤੇ ਉਸ ਦੀ ਚਾਹਤ ਬਾਰੇ ਕੋਈ ਜਾਣਕਾਰੀ ਨਹੀਂ ਸੀ। ਇਸ ਲਈ ਹੁਣ, ਉਸਨੂੰ, ਮੈਂ ਕਿਵੇਂ ਪਛਾਣਦਾ। ਕੁਝ ਵੀ ਸੀ; ਇਕ ਤਰ੍ਹਾਂ ਦੀ ਸਾਡੇ ਵਿਚ 'ਰਕਾਬਤ' ਤਾਂ ਬਣਦੀ ਹੀ ਸੀ। ਇਸ ਮੌਕੇ ਉਹ ਮੇਰੇ ਤੋਂ 'ਸਾਰੇ ਬਦਲੇ' ਲੈ ਸਕਦਾ ਸੀ। ਪਰ ਆਫ਼ਰੀਨ ਉਸਦੇ ਕਿ ਮੇਰੇ ਬਾਰੇ ਉਸਨੇ ਇਹੋ ਜਿਹਾ 'ਹਾਂ-ਮੁਖ' ਰਵੱਈਆ ਅਖ਼ਤਿਆਰ ਕੀਤਾ ਸੀ।

ਅੱਗੇ ਖਲੋਤੇ ਸਿਪਾਹੀਆਂ ਵਿਚੋਂ ਇਕ ਦਾ ਚਿਹਰਾ ਖਿੜ ਗਿਆ।

"ਲਓ! ਇਹ ਤਾਂ ਮਾਸਟਰ ਵਰਿਆਮ ਸਿੰਘ ਹੁਰੀਂ ਨੇ। ਤੁਹਾਨੂੰ ਇਹਨਾਂ ਦੀ ਸਿਫ਼ਾਰਸ਼ ਕਰਨ ਦੀ ਕੀ ਲੋੜ ਏ! ਇਹ ਤਾਂ ਸਾਡੇ ਆਪਣੇ ਹੀ ਨੇ!"

ਉਸਨੇ ਦੱਸਿਆ ਕਿ ਉਹਦਾ ਪਿਉ ਕਈ ਸਾਲ ਪਹਿਲਾਂ ਪਿੰਡ ਸੁਰ ਸਿੰਘ ਦੀ ਪੁਲਸ ਚੌਕੀ ਵਿਚ ਮੁਨਸ਼ੀ ਲੱਗਾ ਰਿਹਾ ਸੀ ਅਤੇ ਉਹ ਆਪ ਉਦੋਂ ਸੁਰ ਸਿੰਘ ਦੇ ਹਾਈ ਸਕੂਲ ਵਿਚ ਪੜ੍ਹਦਾ ਹੁੰਦਾ ਸੀ। ਮੈਂ ਅਜੇ ਸੁਰ ਸਿੰਘ ਦੇ ਹਾਈ ਸਕੂਲ ਵਿਚ ਭਾਵੇਂ ਨਹੀਂ ਆਇਆ ਸਾਂ ਅਤੇ ਲਾਗਲੇ ਪਿੰਡ ਪੂਹਲਾ ਭਾਈ ਤਾਰੂ ਸਿੰਘ ਵਿਚ ਪੜ੍ਹਾਉਂਦਾ ਸਾਂ ਪਰ ਰੋਜ਼ ਸ਼ਾਮ ਨੂੰ ਪਿੰਡ ਦੇ ਸਕੂਲ ਦੀ ਗਰਾਊਂਡ ਵਿਚ ਵਾਲੀਬਾਲ ਖੇਡਣ ਆਉਂਦਾ ਸਾਂ। ਉਸਨੂੰ ਮੇਰੀ ਵੱਜੀ ਹੋਈ ਜਾਨਦਾਰ 'ਸ਼ਾਟ' ਬਹੁਤ ਖ਼ੁਸ਼ੀ ਦਿੰਦੀ ਸੀ। ਉਹ ਸਾਨੂੰ ਦੂਰ ਜਾਂਦੇ ਬਾਲ ਨੂੰ ਫੜ ਕੇ ਫੜਾਉਣ ਵਾਲੇ ਮੁੰਡਿਆਂ ਵਿਚ ਹੁੰਦਾ ਸੀ।

ਇਹਨਾਂ ਦੋ ਨੌਜਵਾਨਾਂ ਦਾ ਉਥੇ ਹੋਣਾ ਖ਼ੂਬਸੂਰਤ ਇਤਫ਼ਾਕ ਹੀ ਸੀ। ਮੇਰੀ ਚੰਗੀ ਕਿਸਮਤ ਕਹਿ ਲਵੋ। ਨਹੀਂ ਤਾਂ ਮੇਰੇ ਨਾਲ ਵੀ ਤਾਂ ਮੇਰੇ ਪਿੱਛੇ ਪਿੱਛੇ ਆ ਰਹੇ ਮੁਸਲਮਾਨ ਵਾਲੀ ਹੋ ਸਕਦੀ ਸੀ! ਅਹਾਤੇ ਵਿਚ ਉਹਦੇ ਦਾਖ਼ਲ ਹੁੰਦਿਆਂ ਹੀ ਉਹਨੂੰ ਲਿਆਉਣ ਵਾਲੇ ਨੇ ਉਸ 'ਤੇ ਗਾਲ੍ਹਾਂ ਦੀ ਬੋਛਾੜ ਕਰਦਿਆਂ ਉਸ ਨੂੰ ਘਸੁੰਨਾਂ ਅਤੇ ਚਪੇੜਾਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ।

"ਭੈਣ ਦਿਆ ਖਸਮਾਂ! ਜਸੂਸੀ ਕਰਦਾ ਏਂ ਸਾਡੀ। ਤੇਰੀ ਮਾਂ 'ਤੇ ਸਾਡੇ ਪਿੰਡ ਵਾਲਾ ਬਾਬਾ 'ਝਰਲ' ਛੱਡਿਆ। ਸਾਡਾ ਉਹੋ ਬਾਬਾ ਈ ਕਰੂ ਤੇਰੀ ਮਾਂ ਦੇ ਢਿੱਡ ਦੀ ਜਾਸੂਸੀ। ਸਾਡੇ ਲਈ ਤਾਂ ਤੇਰੀ ਭੈਣ ਈ ਠੀਕ ਆ। ਕਿਉਂ ਭੈਣ ਚੋਦਾ! ਲਾਹ ਸਾਰੇ ਕੱਪੜੇ। ਲਾਹ, ਲਾਹ। ਨੰਗਾ ਹੋ ਜਾ। ਆਹ ਸੁੱਥਣ ਜਿਹੀ ਵੀ ਲਾਹ। ਲਾਹ ਕੱਛਾ ਜਿਹਾ ਵੀ। ਕਰ ਆਪਣੀ ਸੁੰਡੀ ਜਿਹੀ ਨੰਗੀ। ਭੈਣ ਦਿਆ ਖਸਮਾਂ ਇਹ ਤਾਂ ਅਸਲੋਂ ਚੂੰਢੀ ਜਿਹੀ ਆ। ਆਪਣੀ ਭੈਣ ਦਾ ਕਿਵੇਂ ਸਾਰਦਾ ਹੋਏਂਗਾ?"

ਉਸਦੇ 'ਤਾੜ! ਤਾੜ!' ਵੱਜ ਰਹੀਆਂ ਸਨ। ਉਹ ਹੱਥ ਜੋੜ ਰਿਹਾ ਸੀ। ਰਹਿਮ ਦੀ ਭੀਖ ਮੰਗ ਰਿਹਾ ਸੀ। ਜ਼ਾਰ ਜ਼ਾਰ ਰੋ ਰਿਹਾ ਸੀ। ਅੱਥਰੂ ਪੂੰਝ ਰਿਹਾ ਸੀ। ਹੱਥਾਂ ਨਾਲ ਨੰਗਾ ਹੋਇਆ ਅੱਗਾ ਪਿੱਛਾ ਢਕਣ ਦੀ ਕੋਸ਼ਿਸ਼ ਕਰ ਰਿਹਾ ਸੀ।

"ਦੋਵੇਂ ਬਾਹਵਾਂ ਉੱਪਰ ਚੁੱਕ ਕੇ ਤੇ ਔਹ ਸਿੱਧਾ ਗਰਾਊਂਡ ਦੇ ਦੂਜੇ ਸਿਰੇ ਤਕ ਭੱਜਾ ਜਾਹ ਤੇ ਇੰਝ ਹੀ ਭੱਜਾ ਆ।"

ਮੇਰੇ ਕੋਲ ਖਲੋਤੇ ਸਿਪਾਹੀ ਵੀ ਇਸ 'ਤਮਾਸ਼ੇ' ਵਿਚ ਸ਼ਾਮਲ ਹੋ ਗਏ ਸਨ। ਮੈਨੂੰ ਕਦੀ ਭੱਜ ਕੇ ਬਾਲ ਫੜਾਉਣ ਵਾਲੇ 'ਮੁੰਡੇ' ਨੇ ਭੱਜੇ ਜਾਂਦੇ ਮੁਸਲਮਾਨ ਦੇ ਨੰਗੇ ਚਿਤੜਾਂ 'ਤੇ, ਆਪਣੇ ਹੱਥ ਵਿਚ ਫੜੀ ਬੈਂਤ ਮਾਰੀ ਅਤੇ ਲਲਕਾਰਿਆ, "ਤੇਜ ਵਗ! ਮਾਂ ਦਿਆ ਯਾਰਾ! ਤੇਜ ਵਗ!"

ਮੈਨੂੰ ਜਾਪਿਆ; ਭਾਰੀ ਮਨੋਵਿਗਿਆਨਕ ਦਬਾਓ ਬਣਾਉਣ ਲਈ, ਇਥੇ ਆਉਣ ਵਾਲੇ ਹਰੇਕ ਜਣੇ ਦੇ ਸਿਰ 'ਤੇ ਕਾਲਾ ਟੋਪ ਪਾ ਕੇ, ਆਉਂਦਿਆਂ ਹੀ ਉਸਨੂੰ ਕੁੱਟ ਮਾਰ ਕੇ ਅਤੇ ਨੰਗਾ ਕਰਕੇ, ਜਿੱਥੇ ਉਹ ਉਸਨੂੰ 'ਆਉਣ ਵਾਲੀ ਫ਼ਿਲਮ' ਦਾ 'ਟਰੇਲਰ' ਵਿਖਾਉਂਦੇ ਹਨ, ਉਥੇ ਬੰਦੇ ਨੂੰ ਬੇਇੱਜ਼ਤ ਕਰਕੇ ਉਹਦੇ ਸਵੈਮਾਣ ਅਤੇ ਮਾਨਵੀਪਣ ਨੂੰ ਮਿੱਟੀ ਵਿਚ ਰੋਲ ਕੇ ਦਹਿਸ਼ਤ ਦਾ ਅਜਿਹਾ ਪਹਾੜੀ ਭਾਰ ਸਿਰ 'ਤੇ ਟਿਕਾ ਦਿੰਦੇ ਹਨ ਕਿ ਆਮ ਬੰਦਾ ਇਸ ਭਾਰ ਹੇਠਾਂ ਹੀ ਦੱਬਿਆ ਅਤੇ ਦਰੜਿਆ ਜਾਂਦਾ ਹੈ।

ਮੁਸਲਮਾਨ ਵਾਲੇ ਡਰਾਮੇ ਦਾ 'ਡਰਾਪ-ਸੀਨ' ਹੋਣ ਮਗਰੋਂ ਮੈਨੂੰ ਇਕ ਕੋਠੜੀ ਵਿਚ ਬੰਦ ਕਰ ਕੇ ਬਾਹਰੋਂ ਮੋਟਾ ਅਰਲ ਲਾ ਕੇ ਸੀਖ਼ਾਂ ਵਾਲਾ ਦਰਵਾਜ਼ਾ ਬੰਦ ਕਰ ਦਿੱਤਾ ਗਿਆ। ਲਾਲ ਰੰਗ ਦੇ ਅੱਠ ਦਸ ਅਸਲੋਂ ਨਵੇਂ ਕੰਬਲ ਮੇਰੇ ਜਾਣੂ ਸਿਪਾਹੀ ਨੇ ਮੇਰੀ ਕੋਠੜੀ ਵਿਚ ਰਖਾ ਦਿੱਤੇ। ਅੰਤਾਂ ਦੀ ਠੰਢ ਵਾਲੇ ਮੌਸਮ ਵਿਚ ਇਹੋ ਜਿਹੇ ਥਾਂ 'ਤੇ ਏਨੇ ਨਵੇਂ ਕੰਬਲ ਮਿਲ ਜਾਣੇ ਕੋਈ ਛੋਟੀ ਰਿਆਇਤ ਨਹੀਂ ਸੀ। ਨਹੀਂ ਤਾਂ ਬਹੁਤੀ ਵਾਰ ਤਾਂ ਜੂੰਆਂ ਵਾਲੇ ਖੱਦੇ, ਮੈਲੇ ਅਤੇ ਰੱਦੀ ਦੋ ਕੰਬਲ ਹੀ ਮਿਲਦੇ ਸਨ; ਇਕ ਹੇਠਾਂ ਵਿਛਾਉਣ ਲਈ ਤੇ ਦੂਜਾ ਉੱਤੇ ਲੈਣ ਲਈ। ਇਸ ਤੋਂ ਵੱਧ ਮੇਰੇ ਲਈ ਕੁਝ ਕਰ ਸਕਨ ਦੀ ਇਹਨਾਂ ਛੋਟੇ ਮੁਲਾਜ਼ਮਾਂ ਵਿਚ ਸਮਰੱਥਾ ਵੀ ਨਹੀਂ ਸੀ। ਕਿਸੇ ਕੈਦੀ ਨਾਲ ਉਹਨਾਂ ਦੀ ਹਮਦਰਦੀ ਜਾਂ ਦਿੱਤੀ ਰਿਆਇਤ ਉਹਨ ਦੀ ਨੌਕਰੀ ਲਈ ਖ਼ਤਰਾ ਵੀ ਬਣ ਸਕਦੀ ਸੀ। ਉਹਨਾਂ ਨੂੰ ਕਿਸੇ ਮੁਲਜ਼ਮ ਨਾਲ ਵਾਰਤਾਲਾਪ ਕਰਨ ਦਾ ਅਧਿਕਾਰ ਵੀ ਨਹੀਂ ਸੀ। ਮੇਰੇ ਨਾਲ ਅੱਗੋਂ ਵਾਪਰਨ ਵਾਲੇ 'ਸਭ ਕੁਝ' ਵਿਚ ਉਹ ਮੇਰਾ ਕੁਝ ਨਹੀਂ ਸਨ ਸੰਵਾਰ ਸਕਦੇ। ਉਹ ਤਾਂ ਮੇਰੇ ਨਾਲ ਹਮਦਰਦੀ ਕਰ ਸਕਦੇ ਸਨ ਜਾਂ ਅੱਗੋਂ ਵਾਪਰਨ ਵਾਲੀ ਪ੍ਰਕਿਰਿਆ ਬਾਰੇ ਜਾਣਕਾਰੀ ਦੇ ਸਕਦੇ ਸਨ!

ਉਹਨਾਂ ਦੱਸਿਆ ਕਿ ਹਰੇਕ ਮੁਲਜ਼ਮ ਨੂੰ, ਕਿਸੇ ਇਕ ਵਿਸ਼ੇਸ਼ ਅਧਿਕਾਰੀ ਨੂੰ ਪੁੱਛ-ਗਿੱਛ ਲਈ ਸੌਂਪ ਦਿੱਤਾ ਜਾਂਦਾ ਹੈ। ਉਸਦੀ 'ਸਹਾਇਤਾ' ਕਰਨ ਲਈ ਇਕ ਦੋ ਕਰਮਚਾਰੀ ਵੀ ਨਾਲ ਦਿੱਤੇ ਜਾਂਦੇ ਸਨ। ਉਹ ਅਕਸਰ ਸਵੇਰੇ ਅੱਠ ਵਜੇ ਤੋਂ ਸ਼ਾਮ ਪੰਜ ਵਜੇ ਤਕ 'ਪੁੱਛ-ਗਿੱਛ' ਕਰਦੇ ਹਨ। ਫਿਰ ਮੁਲਜ਼ਮ ਨੂੰ ਉਸਦੀ ਕੋਠੜੀ ਵਿਚ ਬੰਦ ਕਰ ਦਿੱਤਾ ਜਾਂਦਾ ਹੈ। ਅਗਲੀ ਸਵੇਰ ਤੋਂ ਫਿਰ ਪਿਛਲੇ ਦਿਨ ਵਾਲੀ ਪ੍ਰਕਿਰਿਆ ਚਾਲੂ ਹੋ ਜਾਂਦੀ ਹੈ।

ਮੈਂ ਦੋ ਤਿੰਨ ਕੰਬਲ ਆਪਣੇ ਹੇਠਾਂ ਵਿਛਾ ਲਏ ਅਤੇ ਦੋ ਕੰਬਲ ਜੋੜ ਕੇ ਆਪਣੇ ਦੁਆਲੇ ਵਲ੍ਹੇਟ ਕੇ ਬਾਹਰਲੇ ਪਾਲੇ ਤੋਂ ਤਾਂ ਬਚਾ ਕਰ ਲਿਆ ਪਰ 'ਅੰਦਰਲੇ ਪਾਲੇ' ਨਾਲ ਸੋਚਾਂ ਨੂੰ ਦੰਦੋੜਿਕਾ ਵੱਜਣ ਲੱਗਾ। ਮੈਂ ਹੁਣ ਸਵੇਰ ਦੇ 'ਅੱਠ ਵਜੇ' ਵਾਸਤੇ ਆਪਣੇ ਆਪ ਨੂੰ ਤਿਆਰ ਕਰਨਾ ਸੀ। ਰੋਟੀ ਵਾਲਾ ਆਇਆ ਅਤੇ ਬਾਟੀ ਵਿਚ ਦਾਲ ਪਾ ਕੇ ਦੋ ਰੋਟੀਆਂ ਮੇਰੇ ਹੱਥਾਂ 'ਤੇ ਰੱਖੀਆਂ। ਮੇਰਾ ਰੋਟੀ ਖਾਣ ਨੂੰ ਵੱਢਿਆਂ ਰੂਹ ਵੀ ਨਹੀਂ ਸੀ ਕਰਦਾ! ਪਰ ਮੈਂ ਆਪਣੀ ਪਛਾਣ ਵਾਲੇ ਨੌਜਵਾਨ ਸਿਪਾਹੀ ਸਾਹਮਣੇ 'ਛੱਡੇ ਹੋਏ ਦਿਲ ਵਾਲਾ ਬੰਦਾ' ਨਹੀਂ ਸਾਂ ਬਣਨਾ ਚਾਹੁੰਦਾ।

"ਚੰਗੀਆਂ ਰੋਟੀਆਂ ਦੇਹ ਭਈ!" ਉਸਨੇ ਰੋਟੀ ਵਾਲੇ ਨੂੰ ਕਿਹਾ ਅਤੇ ਮੇਰੇ ਹੱਥੋਂ ਰੋਟੀਆਂ ਫੜ ਕੇ ਵਾਪਸ ਟੋਕਰੀ ਵਿਚ ਰੱਖ ਦਿੱਤੀਆਂ। ਫਿਰ ਆਪ 'ਚੰਗੀਆਂ ਰੋਟੀਆਂ' ਚੁਣ ਕੇ ਮੈਨੂੰ ਫੜਾਈਆਂ। ਮੈਂ



ਬਲ ਧਾਰ ਗਿਆ। ਮੈਨੂੰ ਇਸ ਨੌਜਵਾਨ ਸਿਪਾਹੀ ਦੇ ਸਾਹਮਣੇ ਹੀ ਨਹੀਂ ਸਗੋਂ ਆਪਣੀ ਜ਼ਮੀਰ ਦੇ ਸਾਹਮਣੇ ਵੀ ਤਕੜੇ ਦਿਸਣਾ ਚਾਹੀਦਾ ਸੀ। ਆਪਣੀ ਪ੍ਰਤੀਬੱਧਤਾ ਅਤੇ ਆਪਣੇ ਇਤਿਹਾਸ ਦੀਆਂ ਅੱਖਾਂ 'ਚ ਅੱਖਾਂ ਪਾਉਣ ਦੇ ਯੋਗ ਬਣੇ ਰਹਿਣਾ ਸੀ!

ਪਹਿਲੀਆਂ ਬੁਰਕੀਆਂ ਮਸਾਂ ਸੰਘੋਂ ਹੇਠਾਂ ਉੱਤਰੀਆਂ, ਪਰ ਹੌਂਸਲੇ ਵਿਚ ਆਉਂਦਿਆਂ ਹੀ ਮੈਨੂੰ ਲੱਗਾ ਮੈਨੂੰ ਤਾਂ ਭੁੱਖ ਲੱਗੀ ਹੋਈ ਸੀ। ਮੈਂ ਤਸੱਲੀ ਨਾਲ ਰੋਟੀ ਖਾ ਕੇ ਅੰਤਰ-ਧਿਆਨ ਹੋ ਕੇ ਬੈਠ ਗਿਆ। ਮਤੀ ਦਾਸ, ਮਨੀ ਸਿੰਘ, ਤਾਰੂ ਸਿੰਘ,ਦੀਪ ਸਿੰਘ, ਸਰਾਭੇ ਅਤੇ ਭਗਤ ਸਿੰਘ ਨਾਲ ਗੱਲਾਂ ਕਰਨ ਲੱਗਾ। ਮੈਨੂੰ ਪਹਿਲੀ ਵਾਰ ਸ਼ਿੱਦਤ ਨਾਲ ਇਹ ਮਹਿਸੂਸ ਹੋਇਆ ਕਿ ਸਾਡਾ ਮਾਣ-ਮੱਤਾ ਇਤਿਹਾਸ ਸੰਕਟ ਦੀਆਂ ਘੜੀਆਂ ਵਿਚ ਕਿਵੇਂ ਸਾਡੀ ਤਾਕਤ ਬਣਦਾ ਹੈ। ਹੁਣ ਇਹਨਾਂ ਬਹਾਦਰਾਂ ਦੀਆਂ ਕਹਾਣੀਆਂ ਮੇਰੇ ਲਈ ਸਿਰਫ਼ ਖ਼ਾਲੀ ਮਨੋਰੰਜਨ ਦਾ ਵਸੀਲਾ ਨਹੀਂ ਸਨ; ਮੇਰਾ ਹੌਂਸਲਾ ਸਨ, ਮੇਰੀ ਸ਼ਕਤੀ ਸਨ। ਮੈਂ ਪੁੱਛੇ ਜਾ ਸਕਣ ਵਾਲੇ ਵੱਖ ਵੱਖ ਸੰਭਾਵਤ ਅਤੇ ਕਾਲਪਨਿਕ ਸਵਾਲਾਂ ਦੇ ਜਵਾਬ ਸੋਚਣ ਲੱਗਾ।

ਰਾਤ ਵਾਹਵਾ ਉੱਤਰ ਆਈ ਸੀ।

'ਮੈਨੂੰ ਕੁਝ ਨਹੀਂ ਹੋਣ ਲੱਗਾ! ਏਥੇ ਵੀ ਤਾਂ ਬੰਦੇ ਹੀ ਆਉਂਦੇ ਹਨ!'

ਮੈਂ ਮਾਨਸਿਕ ਤੌਰ ਤੇ 'ਤਿਆਰ ਬਰ ਤਿਆਰ' ਹੋ ਰਿਹਾ ਸਾਂ ਕਿ ਬਾਹਰੋਂ ਕਿਸੇ ਦੀ ਉੱਚੀ ਗੜ੍ਹਕਵੀਂ ਆਵਾਜ਼ ਸੁਣਾਈ ਦਿੱਤੀ, "ਕਿੱਥੇ ਆ ਭਈ! ਅੱਜ ਆਇਆ ਨਕਸਲੀਆ ਵਰਿਆਮ ਮੂੰਹ? ਜ਼ਰਾ ਸਾਹਮਣੇ ਤਾਂ ਹੋ।"

ਡਿਊਟੀ 'ਤੇ ਨਵੇਂ ਆਏ ਮੁਲਾਜ਼ਮਾਂ ਨੇ ਆਉਣ ਵਾਲੇ ਨੂੰ ਸਲੂਟ ਮਾਰਿਆ ਤੇ ਮੇਰੀ ਕੋਠੜੀ ਵੱਲ ਇਸ਼ਾਰਾ ਕੀਤਾ। ਮੈਂ ਉੱਠ ਕੇ ਦਰਵਾਜ਼ੇ ਦੀਆਂ ਸੀਖ਼ਾਂ ਕੋਲ ਆਣ ਖੜੋਤਾ।

"ਤੂੰ ਪੜ੍ਹਿਆ-ਲਿਖਿਆ ਬੰਦਾ ਇਹਨਾਂ ਨਕਸਲੀਆਂ ਦੇ ਢਹੇ ਕਿਵੇਂ ਚੜ੍ਹ ਗਿਆ? ਆਪਣਾ ਭਵਿੱਖ ਅਤੇ ਆਪਣੀ ਜ਼ਿੰਦਗੀ ਦਾਅ ਉੱਤੇ ਲਾਉਣ ਲੱਗਿਆਂ ਤੈਨੂੰ ਭੋਰਾ ਅਕਲ ਨਾ ਆਈ? ਜੇ ਤੁਸੀਂ ਹਕੂਮਤਾਂ ਨਾਲ ਇਸ ਤਰ੍ਹਾਂ ਭਿੜੋਗੇ ਤਾਂ ਸਰਕਾਰ ਤੁਹਾਡੇ ਨਾਲ ਕਿਉਂ ਭਲੀ ਗੁਜ਼ਾਰੂ? ਸੌ ਦਿਨ ਚੋਰ ਦਾ, ਇਕ ਦਿਨ ਸਾਧ ਦਾ। ਤਿਆਰ ਹੋ ਜਾ ਹੁਣ ਆਪਣੀਆਂ ਕੀਤੀਆਂ ਭੁਗਤਣ ਲਈ। ਹੁਣ ਪੈ ਗਈ ਇੱਟ ਖੂਹ 'ਚ। ਸੁੱਕੀ ਤਾਂ ਨਿਕਲਣੋਂ ਰਹੀ। ਜੇ ਤੁਸੀਂ ਸਾਡੇ ਖ਼ੂਨ ਦੇ ਪਿਆਸੇ ਹੋ ਤਾਂ ਅਸੀਂ ਤੁਹਾਡੇ ਨਾਲ ਕਿਉਂ ਘੱਟ ਗੁਜ਼ਾਰਾਂਗੇ! ਮੈਂ ਆਖਿਆ, ਵੇਖਾਂ ਤਾਂ ਸਹੀ ਇਸ 'ਵੱਡੇ ਜਰਨੈਲ' ਨੂੰ। ਏਥੇ ਵੱਡਿਆਂ ਵੱਡਿਆਂ ਦੀ ਭੂਤਨੀ ਭੁੱਲ ਜਾਂਦੀ ਐ, ਤੂੰ ਕਿਹੜੇ ਬਾਗ ਦੀ ਮੂਲੀ ਏਂ। ਪਟਾਕੇ ਵੇਖੀਂ ਕਿਵੇਂ ਪੈਂਦੇ!"

ਉਸ ਨੇ ਮੇਰੇ ਉੱਤੇ ਮਨੋਵਿਗਿਆਨਕ ਹਮਲਾ ਬੋਲ ਦਿੱਤਾ ਸੀ। ਜੇ ਮੈਂ ਚੁੱਪ ਰਹਿੰਦਾ ਸਾਂ ਤਾਂ ਜ਼ਾਹਰ ਸੀ ਕਿ ਉਸਦੇ ਲਾਏ ਦੋਸ਼ਾਂ ਨੂੰ ਸਵੀਕਾਰ ਕਰ ਰਿਹਾ ਹਾਂ। ਮੈਂ ਆਜਜ਼ੀ ਨਾਲ ਆਖਿਆ :

"ਮੈਂ ਕੋਈ ਨਕਸਲੀ ਨਹੀਂ ਜੀ। ਇਕ ਸਕੂਲ ਅਧਿਆਪਕ ਹਾਂ। ਅਗਾਂਹ-ਵਧੂ ਵਿਚਾਰਾਂ ਦਾ ਹਾਂ, ਇਸਤੋਂ ਇਨਕਾਰੀ ਨਹੀਂ। ਅਧਿਆਪਕਾਂ, ਹੋਰ ਮੁਲਾਜ਼ਮਾਂ ਅਤੇ ਆਪਣੇ ਮੁਲਕ ਦੇ ਲੋਕਾਂ ਲਈ ਚੰਗਾ ਵੇਖਣਾ ਅਤੇ ਚੰਗਾ ਕਰਨਾ ਚਾਹੁੰਦਾ ਹਾਂ; ਇਸਤੋਂ ਵੀ ਨਹੀਂ ਮੁੱਕਰਦਾ। ਇਸ ਸਭ ਕੁਝ ਲਈ ਵਿਧਾਨਕ ਤਰੀਕੇ ਨਾਲ ਜੋ ਕੁਝ ਕੀਤਾ ਜਾ ਸਕਦਾ ਹੈ, ਮੈਂ ਤਾਂ ਉਸ ਵਿਚੋਂ ਬਹੁਤ ਹੀ ਨਾ-ਮਾਤਰ, ਆਪਣੇ ਵੱਲੋਂ ਕਰਨ ਵਾਲੇ ਹਿੱਸੇ ਦਾ ਹਜ਼ਾਰਵਾਂ ਹਿੱਸਾ ਵੀ ਨਹੀਂ ਕਰ ਰਿਹਾ।"

ਮੈਂ ਸੁਚੇਤ ਅਤੇ ਸਾਵਧਾਨ ਹੋ ਕੇ ਜਵਾਬ ਦਿੱਤਾ। ਅਸਲੋਂ 'ਨਿਰਦੋਸ਼ ਅਤੇ ਅਣਜਾਣ' ਬਣਨਾ ਮੇਰੇ ਹੱਕ ਵਿਚ ਨਹੀਂ ਸੀ ਜਾਣਾ। ਉਂਝ ਮੈਂ ਜੋ ਕੁਝ ਕਿਹਾ ਸੀ, ਉਹ ਸੱਚ ਵੀ ਸੀ। ਪੁਰਾਣੀ ਸਾਂਝ ਕਰਕੇ ਕੁਝ 'ਨਕਸਲੀ ਮਿੱਤਰ' ਮੈਨੂੰ ਮਿਲਦੇ ਤਾਂ ਰਹਿੰਦੇ ਸਨ, ਪਰ ਫਿਰ ਵੀ ਮੈਂ ਸਿਧਾਂਤਕ ਤੌਰ 'ਤੇ ਉਹਨਾਂ ਨਾਲੋਂ ਇਕ ਵਿੱਥ ਸਿਰਜ ਲਈ ਸੀ। 'ਵਿਅਕਤੀਗਤ ਸਫ਼ਾਏ' ਦੀ ਮੁਹਿੰਮ ਨਾਲ ਤਾਂ ਮੈਂ ਕਈ ਚਿਰ ਤੋਂ ਸਹਿਮਤ ਨਹੀਂ ਸਾਂ। ਉਂਝ ਜਿਹੜੀ ਨਕਸਲੀ ਧਿਰ ਜਿੱਥੇ ਵੀ ਕੋਈ ਲੋਕ ਲਹਿਰ ਲਾਮਬੰਦ ਕਰਨ ਲਈ

ਕੁਝ ਕਰ ਰਹੀ ਸੀ, ਮੈਂ ਉਸ ਵਿਚ ਆਪਣੀ ਸਮਰੱਥਾ ਮੁਤਾਬਕ ਆਪਣਾ ਨਿਗੂਣਾ ਅਤੇ ਨਾ-ਮਾਤਰ ਹਿੱਸਾ ਜ਼ਰੂਰ ਪਾ ਰਿਹਾ ਸਾਂ। ਮੇਰੇ 'ਪਹਿਲੇ' ਜਾਣਕਾਰ 'ਨਾਗੀ ਰੈਡੀ ਗਰੁੱਪ' ਨਾਲ ਜਾ ਜੁੜਨ ਕਰਕੇ ਉਹਨਾਂ ਨਾਲ ਮੇਰੀ ਕੁਝ ਜ਼ਿਆਦਾ ਸਾਂਝ ਸੀ। ਜ਼ਾਹਰਾ ਤੌਰ 'ਤੇ ਮੈਂ ਕੋਈ 'ਕਾਨੂੰਨ ਵਿਰੋਧੀ' ਕੰਮ ਕੀਤਾ ਵੀ ਨਹੀਂ ਸੀ।

"ਏਥੇ ਆਪਣੇ ਆਪ ਕੌਣ ਮੰਨਦਾ ਏ। ਮਨਾਉਣਾ ਤਾਂ ਸਾਨੂੰ ਆਉਂਦਾ ਏ। ਵੇਖੀਂ ਤੂੰ ਆਪੇ ਈ ਤੋਤੇ ਵਾਂਗੂੰ ਪਟਾਕੇਂਗਾ। ਤੇਰੀ ਨਿੱਕੀ ਤੋਂ ਨਿੱਕੀ ਹਰਕਤ ਦਾ ਵੇਰਵਾ ਸਾਡੇ ਕੋਲ ਹੈ। ਤੂੰ ਇਸ ਗੱਲ ਤੋਂ ਕਿਵੇਂ ਮੁੱਕਰੇਂਗਾ ਕਿ ਤੂੰ ਨਕਸਲੀਆਂ ਦੇ ਹੱਕ ਵਿਚ ਨਾਵਲ-ਸ਼ਾਵਲ ਲਿਖਦਾ ਏਂ। ਨਕਸਲੀਆਂ ਦੀ ਲੇਖਕ-ਸਭਾ ਦਾ ਮੈਂਬਰ ਏਂ।"

"ਨਾਵਲ ਤਾਂ ਮੈਂ ਕੋਈ ਲਿਖਿਆ ਹੀ ਨਹੀਂ।" ਮੈਂ ਉਸਦੀ ਗੱਲ ਵਿਚੋਂ ਕੱਟੀ, "ਕਵਿਤਾ, ਕਹਾਣੀਆਂ ਲਿਖਦਾ ਹਾਂ। ਉਹ ਤੁਸੀਂ ਦੱਸੋ ਨਕਸਲੀਆਂ ਦੇ ਹੱਕ ਵਿਚ ਕਿਵੇਂ ਨੇ?"

ਨਿਸਚੇ ਹੀ ਮੇਰੀਆਂ 'ਲੋਹੇ ਦੀ ਹੱਥ' ਕਹਾਣੀ-ਸੰਗ੍ਰਹਿ ਦੀਆਂ ਕੁਝ ਕਹਾਣੀਆਂ 'ਹਥਿਆਰ-ਬੰਦ ਇਨਕਲਾਬ' ਦਾ 'ਪਰਚਾਰ' ਕਰਦੀਆਂ ਸਨ। ਉਹਨਾਂ ਵਿਚ ਨਕਸਲੀ ਕਾਰਕੁਨਾਂ 'ਤੇ ਹੁੰਦੇ ਸਰਕਾਰੀ ਤਸ਼ੱਦਦ ਦਾ ਜ਼ਿਕਰ ਸੀ; ਝੂਠੇ ਪੁਲਸ ਮੁਕਾਬਲਿਆਂ ਪ੍ਰਤੀ ਰੋਹ ਅਤੇ ਨਫ਼ਰਤ ਦੀ ਭਾਵਨਾ ਉਭਾਰਨ ਦੀ ਸੁਚੇਤ ਕੋਸ਼ਿਸ਼ ਕੀਤੀ ਗਈ ਸੀ।

ਪਰ ਮੈਂ ਅਨੁਮਾਨ ਲਾ ਲਿਆ ਸੀ ਕਿ ਇਸ ਬਾਰੇ ਉਸਨੂੰ ਕੋਈ ਬਹੁਤੀ ਜਾਣਕਾਰੀ ਨਹੀਂ ਜਾਪਦੀ।

"ਤੇ ਲੇਖਕ ਸਭਾ ਬਾਰੇ ਤਾਂ..."

ਗੱਲ ਮੇਰੇ ਮੂੰਹ ਵਿਚ ਸੀ ਕਿ ਉਹ ਖਿਝ ਕੇ ਬੋਲਿਆ, "ਲੇਖਕਾਂ ਲੁਖਕਾਂ ਬਾਰੇ ਛੱਡ। ਤੂੰ ਨਕਸਲੀਆਂ ਦੀ ਅਧਿਆਪਕ-ਯੂਨੀਅਨ ਵਿਚ ਕੰਮ ਨਹੀਂ ਕਰਦਾ? ਤੂੰ ਆਪਣੇ ਪਿੰਡ ਨਕਸਲੀਆਂ ਦੀ ਨੌਜਵਾਨ ਭਾਰਤ ਸਭਾ ਨਹੀਂ ਬਣਵਾਈ। ਤੂੰ ਝਬਾਲ ਵਿਚ ਹੋਈ ਨੌਜਵਾਨ ਭਾਰਤ ਸਭਾ ਦੀ ਕਾਨਫ਼ਰੰਸ ਦੀ ਪ੍ਰਧਾਨਗੀ ਨਹੀਂ ਕੀਤੀ? ਤੂੰ ਵੱਡੀਆਂ ਵੱਡੀਆਂ ਹੜਤਾਲਾਂ ਵਿਚ ਅੱਗੇ ਹੋ ਕੇ ਮੁਲਾਜ਼ਮਾਂ ਨੂੰ ਨਹੀਂ ਭੜਕਾਇਆ? ਤੂੰ ਸੰਨ ਬਹੱਤਰ ਵਿਚ ਗ੍ਰਿਫ਼ਤਾਰ ਨਹੀਂ ਸੈਂ ਹੋਇਆ?" ਉਹ ਜੇਤੂ ਅੰਦਾਜ਼ ਵਿਚ ਖ਼ਚਰਾ ਜਿਹਾ ਮੁਸਕਰਾਇਆ। ਉਹ ਨਿਸਚੇ ਹੀ ਮੇਰੇ ਬਾਰੇ ਠੋਸ ਜਾਣਕਾਰੀ ਦੀ ਜ਼ਮੀਨ 'ਤੇ ਖਲੋਤਾ ਸੀ।

ਉਹ ਵਾਰ ਵਾਰ ਸਵਾਲ ਕਰਨ ਲੱਗਾ। ਮੈਂ ਆਪਣੇ ਪੈਂਤੜੇ ਤੋਂ ਜਵਾਬ ਦਿੰਦਾ ਰਿਹਾ।

ਮੈਂ ਸਿਰਫ਼ ਆਪਣੇ ਆਪ ਨੂੰ ਨਕਸਲੀ ਮੰਨਣੋਂ ਇਨਕਾਰੀ ਹੋਣਾ ਸੀ। ਇਹ 'ਖ਼ਾਤਾ ਖੁੱਲ੍ਹ ਜਾਣ' ਤੋਂ ਪਿੱਛੋਂ ਪੁੱਛ-ਗਿੱਛ ਦੇ 'ਵੱਡੇ ਜਾਲ ਵਿਚ ਫਸ ਜਾਣ' ਦੀ ਸੰਭਾਵਨਾ ਸੀ। ਇਸ 'ਵੱਡੇ ਜਾਲ' ਵਾਸਤੇ ਮੈਂ ਸੱਚਮੁਚ 'ਛੋਟੀ ਮੱਛੀ' ਸਾਂ। ਮੇਰੇ ਵੱਲੋਂ ਉਸਦੀ ਤਸੱਲੀ ਕਰਾਉਣੀ ਲਾਜ਼ਮੀ ਸੀ।

ਮੈਂ ਆਪਣਾ ਪੈਂਤੜਾ ਮੱਲਦਿਆਂ ਕੁਝ ਇਸ ਤਰ੍ਹਾਂ ਦੀ ਭੂਮਿਕਾ ਬੰਨ੍ਹੀ:

"ਵੇਖੋ ਜੀ, ਤੁਹਾਨੂੰ ਵੀ ਸਾਰੀ ਜਾਣਕਾਰੀ ਹੋਏਗੀ। ਮੈਂ ਜੇ. ਬੀ. ਟੀ. ਕਰਕੇ ਪ੍ਰਾਇਮਰੀ ਸਕੂਲ ਵਿਚ ਅਧਿਆਪਕ ਲੱਗ ਗਿਆ ਸਾਂ, ਪਰ ਮੈਂ ਚਾਹੁੰਦਾ ਸਾਂ ਕਿ ਮੈਨੂੰ ਇਸ ਤੋਂ ਉੱਪਰ ਉਠਣਾ ਚਾਹੀਦਾ ਹੈ। ਮੈਂ ਹੋਰ ਪੜ੍ਹ ਕੇ ਆਪਣਾ 'ਭਵਿੱਖ' ਸੰਵਾਰਨਾ ਸੀ। ਇਸ ਮਕਸਦ ਲਈ ਹਰ ਸਾਲ ਅਗਲਾ ਇਮਤਿਹਾਨ ਦੇਣ ਲਈ ਵਿਭਾਗੀ 'ਆਗਿਆ' ਲੈਣ ਵਾਸਤੇ ਮੈਨੂੰ ਅਫ਼ਸਰਾਂ ਤੇ ਟੁੱਚਲ ਕਲਰਕਾਂ ਦੇ ਬਾਰ ਬਾਰ ਤਰਲੇ ਕਰਨੇ ਪੈਂਦੇ ਰਹੇ ਨੇ। ਇਕ ਇਕ ਪਉੜੀ ਚੜ੍ਹ ਕੇ ਮੈਂ ਸਾਰੀਆਂ ਜਮਾਤਾਂ ਪਾਸ ਕੀਤੀਆਂ। ਬੀ. ਐੱਡ. ਕੀਤੀ। ਹੁਣ ਐੱਮ. ਏ. ਵਿਚੋਂ ਪਹਿਲੀ ਪੁਜ਼ੀਸ਼ਨ ਹਾਸਲ ਕੀਤੀ। ਸਿਵਾਇ ਬੀ. ਐੱਡ. ਤੋਂ ਮੈਂ ਸਾਰੀ ਤਾਲੀਮ ਪ੍ਰਾਈਵੇਟਲੀ ਹੀ ਹਾਸਲ ਕੀਤੀ। ਸਾਧਾਰਨ ਸੋਚ ਵਾਲਾ ਬੰਦਾ ਸਹਿਜੇ ਸਮਝ ਸਕਦਾ ਹੈ ਕਿ ਜਿਹੜਾ ਬੰਦਾ ਆਪਣੇ "ਕੈਰੀਅਰ" ਨੂੰ ਸੰਵਾਰਨ ਵਾਸਤੇ ਇਉਂ 'ਤਰਲੇ'



ਲੈਂਦਾ, ਲਗਾਤਾਰ 'ਤਰਲੋਮੱਛੀ' ਹੁੰਦਾ ਰਿਹਾ ਹੋਵੇ, ਉਹ 'ਨਕਸਲੀ' ਬਣ ਸਕਦਾ ਹੈ? ਉਹਨਾਂ ਨਾਲ ਕੋਈ ਸਾਂਝ ਰੱਖ ਸਕਦਾ ਹੈ?"

"ਤੁਸੀਂ ਇਹ ਵੀ ਜਾਣਦੇ ਹੋ ਇਕ ਨਕਸਲੀ ਜਦੋਂ ਇਸ ਖ਼ੇਤਰ ਵਿਚ ਕੁੱਦਦਾ ਹੋਵੇਗਾ ਤਾਂ ਉਹਦੇ ਸਾਹਮਣੇ ਉਹਦਾ ਆਪਣਾ ਨਿੱਜੀ ਅਤੇ ਪਰਿਵਾਰਕ ਮਕਸਦ ਹਰਗਿਜ਼ ਨਹੀਂ ਹੁੰਦਾ ਹੋਵੇਗਾ। ਜਿਹੜੇ ਜਾਨ ਦੀ ਬਾਜ਼ੀ ਲਾਉਣ ਤੁਲੇ ਹੋਣ ਉਹ ਮੇਰੇ ਵਾਂਗ ਛੋਟੇ ਛੋਟੇ ਮੁਫ਼ਾਦਾਂ ਵੱਲ ਨਹੀਂ ਵੇਖਦੇ। ਉਹ ਮੇਰੇ ਵਾਂਗ ਵਿਆਹ ਕਰਵਾ ਕੇ ਨਿਰੋਲ ਪਰਿਵਾਰਕ ਜੀਵਨ ਜਿਊਣ ਦੀ ਲਾਲਸਾ ਨਹੀਂ ਰੱਖਦੇ। ਉਹਨਾਂ ਨੂੰ ਮੇਰੇ ਵਾਂਗ ਆਪਣਾ ਅਤੇ ਆਪਣੇ ਪਰਿਵਾਰ ਦਾ ਫ਼ਿਕਰ ਨਹੀਂ ਹੁੰਦਾ।"

'ਹਮਦਰਦੀ ਬਟੋਰਨ' ਲਈ ਮੈਂ ਇਹ ਵੀ ਦੱਸਿਆ ਕਿ ਆਪਣੇ ਪਿਤਾ ਦੀ ਮੌਤ ਪਿੱਛੋਂ ਮੇਰੇ ਉੱਤੇ ਆਪਣੀ ਮਾਂ, ਚਾਰ ਭੈਣ-ਭਰਾਵਾਂ, ਆਪਣੀ ਪਤਨੀ ਅਤੇ ਹੁਣੇ ਜੰਮੀ ਧੀ ਦੀ ਜ਼ਿੰਮੇਵਾਰੀ ਹੈ। ਬੜਾ ਔਖਾ ਹੋ ਕੇ ਮੈਂ ਇਹ ਜ਼ਿੰਮੇਵਾਰੀ ਨਿਭਾ ਰਿਹਾ ਹਾਂ।

"ਮੇਰੇ ਵਰਗਾ ਪਰਿਵਾਰ ਦੀ ਜ਼ਿੰਮੇਵਾਰੀ ਦੇ ਬੋਝ ਹੇਠਾਂ ਦੱਬਿਆ, ਚੰਗੀ ਨੌਕਰੀ ਦੇ ਸੁਪਨੇ ਦੀ ਪ੍ਰਾਪਤੀ ਲਈ ਹਰ ਵੇਲੇ ਸੋਚਦੇ ਰਹਿਣ ਵਾਲਾ, 'ਸੁਖ-ਸੁਖਾਂ' ਵਾਲਾ ਪਰਿਵਾਰਕ ਜੀਵਨ ਜੀਊਣ ਦਾ ਤਲਬਗਾਰ, 'ਕੈਰੀਅਰਿਸਟ' ਬੰਦਾ ਨਕਸਲੀਆਂ ਵਰਗਾ ਆਪਾ-ਵਾਰੂ ਕਿਵੇਂ ਹੋ ਸਕਦਾ ਹੈ! ਨੌਜਵਾਨ ਭਾਰਤ ਸਭਾ ਦਾ ਕੰਮ ਤਾਂ ਆਮ ਸਾਧਾਰਨ ਜਿਹਾ ਸਮਾਜ-ਸੁਧਾਰ ਦਾ ਕੰਮ ਹੀ ਹੁੰਦਾ ਹੈ। ਉਹ ਕੰਮ ਕਰਨ ਵਿਚ ਮੈਨੂੰ ਕੋਈ ਕਾਨੂੰਨ ਵਿਰੋਧੀ ਗੱਲ ਨਜ਼ਰ ਨਹੀਂ ਆਉਂਦੀ! ਝਬਾਲ ਵਾਲੀ ਕਾਨਫ਼ਰੰਸ ਵਿਚ ਵੀ ਸਭਾ ਵਾਲਿਆਂ ਮੈਨੂੰ ਅਗਾਂਹ-ਵਧੂ ਲੇਖਕ ਵਜੋਂ ਕਾਨਫ਼ਰੰਸ ਦੀ ਪ੍ਰਧਾਨਗੀ ਕਰਨ ਦਾ ਸੱਦਾ ਦਿੱਤਾ ਤੇ ਮੈਂ ਉਹਨਾਂ ਦਾ ਮਾਣ ਰਖਦਿਆਂ ਸੱਦਾ ਪ੍ਰਵਾਨ ਕਰ ਲਿਆ। ਇਸ ਵਿਚ ਮੈਨੂੰ ਕੋਈ ਗ਼ਲਤ ਗੱਲ ਵੀ ਨਹੀਂ ਲਗਦੀ।"

ਲੱਗਾ; ਜਿਵੇਂ ਮੇਰੀਆਂ ਗੱਲਾਂ ਉਸ 'ਤੇ ਥੋੜ੍ਹਾ ਬਹੁਤਾ ਅਸਰ ਕਰ ਰਹੀਆਂ ਹਨ। ਇਕ ਪਲ ਲਈ ਚੁੱਪ ਰਹਿਣ ਪਿੱਛੋਂ ਉਸਨੇ ਆਖਿਆ:

"ਵਰਿਆਮ ਸਿੰਹਾਂ! ਏਨਾ ਘੋਗਲ ਕੰਨਾਂ ਨਾ ਬਣ! ਤੈਨੂੰ ਭਲਾ ਪਤਾ ਨ੍ਹੀਂ ਕਿ ਨੌਜਵਾਨ ਭਾਰਤ ਸਭਾ ਨਕਸਲੀਆਂ ਦੀ ਜੱਥੇਬੰਦੀ ਹੈ।"

"ਹੱਛਾ ਜੀ!" ਮੈਂ ਸੱਚਮੁੱਚ 'ਘੋਗਲ-ਕੰਨਾ' ਬਣਦਿਆਂ ਕਿਹਾ, "ਮੈਨੂੰ ਤਾਂ ਫਿਰ ਇਸ ਗੱਲ ਦਾ ਪਤਾ ਨਹੀਂ ਜੀ। ਤੁਹਾਡੀ ਜਾਣਕਾਰੀ ਮੁਤਾਬਕ ਹੋ ਸਕਦਾ ਕਿ ਇਹ ਗੱਲ ਠੀਕ ਈ ਹੋਵੇ। ਪਰ ਮੇਰੇ ਨਾਲ ਤਾਂ ਇਹਨਾਂ ਕਦੀ ਵੀ ਇਹ ਜ਼ਾਹਰ ਨਹੀਂ ਕੀਤਾ ਕਿ ਇਹ ਨਕਸਲੀ ਵਿਚਾਰਧਾਰਾ ਵਾਲੇ ਨੇ। ਸਾਡੇ ਵਰਗਿਆਂ ਨੂੰ 'ਵਰਤਣ ਵਾਸਤੇ' ਹੋ ਸਕਦਾ ਹੈ ਕਿ ਇਹ ਭੇਦ ਸਾਡੇ ਅੱਗੇ ਖੋਲ੍ਹਦੇ ਹੀ ਨਾ ਹੋਣ! ਇਸ ਗੱਲੋਂ ਤੁਸੀਂ ਸੱਚੇ ਹੋ ਸਕਦੇ ਹੋ।"

"ਹੱਛਾ, ਤੂੰ ਮੈਨੂੰ ਨਿਰਮਲ ਬਾਰੇ ਦੱਸ। ਉਸ ਨੂੰ ਕਦੋਂ ਕੁ ਤੋਂ ਜਾਣਦਾ ਤੇ ਮਿਲਦਾ ਰਿਹਾ ਏਂ?" ਉਹ ਮੈਨੂੰ ਨਾਗੀ ਰੈਡੀ ਗਰੁੱਪ ਦੇ ਟਰੇਡ ਯੂਨੀਅਨ ਫਰੰਟ 'ਤੇ ਕੰਮ ਕਰਨ ਵਾਲੇ 'ਅੰਡਰ ਗਰਾਊਂਡ' ਆਗੂ ਦਾ 'ਗੁਪਤ-ਵਾਸ' ਵਾਲਾ ਨਾਮ ਲੈ ਕੇ ਪੁੱਛ ਰਿਹਾ ਸੀ।

"ਉਹਨੂੰ ਨਾ ਕਿਤੇ ਫੜ ਲਿਓ ਵਿਚਾਰੇ ਨੂੰ। ਉਹਦਾ ਤਾਂ ਬਿਲਕੁਲ ਹੀ ਕੋਈ ਕਸੂਰ ਨਹੀਂ। ਮੇਰੇ ਕਈ ਵਾਰ ਆਖਣ 'ਤੇ ਵੀ, ਸਗੋਂ ਉਹ ਕਦੀ ਸਭਾ ਦੀ ਮੀਟਿੰਗ ਵਿਚ ਨਹੀਂ ਆਇਆ। ਮਾਪਿਆਂ ਦਾ ਇਕੋ ਇਕ ਹੋਣਹਾਰ ਪੁੱਤਰ ਹੈ। ਬਿਲਕੁਲ ਹੀ ਬੇਕਸੂਰ।" ਮੈਂ 'ਨਿਰਮਲ' ਵਾਸਤੇ ਤਰਲਾ ਮਾਰਿਆ।

ਉਹ ਇਕਦਮ ਹੈਰਾਨ ਹੋ ਕੇ ਮੇਰੇ ਵੱਲ ਵੇਖਣ ਲੱਗਾ।

"ਕਿਹਦੀ ਗੱਲ ਕਰਦਾ ਪਿਆ ਏਂ ਤੂੰ?"

"ਜੀ ਆਪਣੇ ਪਿੰਡ ਦੇ ਤਖਾਣਾਂ ਦੇ ਮੁੰਡੇ ਦੀ। ਬਹੁਤ ਹੀ ਸ਼ਰੀਫ਼ ਏ ਜੀ।" ਮੈਂ ਸੱਚਮੁੱਚ 'ਘੋਗਲ-ਕੰਨਾ' ਬਣ ਗਿਆ ਸਾਂ। ਉਹ ਮੇਰੇ 'ਭੋਲੇਪਨ' 'ਤੇ ਹੱਸ ਪਿਆ।

"ਸੱਚੀ ਗੱਲ ਏ, ਉਹ ਤੈਨੂੰ ਵਰਤਦੇ ਈ ਰਹੇ ਲਗਦੇ ਨੇ ਤੇ ਵਰਤੀ ਜਾਂਦੇ ਨੇ। ਤੈਨੂੰ ਕੋਈ ਪਤਾ ਨਹੀਂ।"

ਕੀ ਉਹ ਇਹ ਗੱਲ ਸੱਚਮੁੱਚ 'ਅੰਦਰੋਂ' ਮੰਨ ਗਿਆ ਸੀ।

"ਉਂਝ, ਪਰ, ਮੇਰਾ ਮਨ ਮੰਨਣ 'ਚ ਨਹੀਂ ਆ ਰਿਹਾ। ਤੈਨੂੰ ਭਲਾ ਪਤਾ ਕਿਉਂ ਨਾ ਹੋਊ। ਏਨਾ ਪੜ੍ਹਿਆ-ਲਿਖਿਆ ਬੰਦਾ। ਕੋਈ ਨਹੀਂ ਦਿਨ ਚੜ੍ਹ ਲੈਣ ਦੇ। ਤੇਰਾ ਸਾਰਾ ਝੂਠ-ਸੱਚ ਚਾਨਣ 'ਚ ਆ ਜਾਣਾ ਏ।"

ਉਹਨੇ ਧਮਕੀ ਵੀ ਦਿੱਤੀ ਅਤੇ ਨਾਲ ਹੀ ਕਿਹਾ, "ਚੱਲਾਂ ਯਾਰ! ਕਿਸੇ ਨੂੰ ਪਤਾ ਲੱਗਾ ਤਾਂ ਆਖੂ ਕਿ ਮੈਂ ਰਾਤ ਨੂੰ ਤੇਰੇ ਨਾਲ ਕਿਉਂ ਗੱਲੀਂ ਲੱਗਾ ਹੋਇਆਂ! ਇਹਦੇ ਬੜੇ ਵੱਖਰੇ ਅਰਥ ਵੀ ਲਏ ਜਾ ਸਕਦੇ ਨੇ।"

ਇਹ ਗੱਲ ਠੀਕ ਵੀ ਸੀ। ਵੱਡੇ ਸਮਗਲਰਾਂ ਜਾਂ ਪਹੁੰਚ ਵਾਲੇ ਦੋਸ਼ੀਆਂ ਦੇ ਰਿਸ਼ਤੇਦਾਰ ਇਹ ਖ਼ਬਰ ਕਢਵਾ ਲੈਂਦੇ ਕਿ 'ਉਹਨਾਂ ਦਾ ਬੰਦਾ' ਪੁੱਛ-ਗਿੱਛ ਲਈ ਕਿਸ ਅਫ਼ਸਰ ਨੂੰ ਸੌਂਪਿਆ ਗਿਆ ਸੀ। ਫਿਰ ਉਹ ਬਾਹਰੋਂ ਬਾਹਰ ਅਫ਼ਸਰ ਤੀਕ 'ਪਹੁੰਚ' ਕਰਕੇ, 'ਦੇ-ਦਿਵਾ ਕੇ' ਆਪਣੇ ਬੰਦੇ ਨੂੰ ਫੁੱਲ ਦੀ ਵੀ ਨਾ ਲੱਗਣ ਦਿੰਦੇ।

ਮੈਂ ਅੰਦਰੇ ਅੰਦਰ ਸੁਖ ਦਾ ਸਾਹ ਲਿਆ। ਮੈਨੂੰ ਲੱਗਾ ਕਿ ਮੈਂ ਉਸਨੂੰ 'ਨਕਸਲੀ ਨਾ ਹੋਣ' ਵਾਲੀ ਗੱਲ ਬਹੁਤ ਹੱਦ ਤਕ ਮਨਾ ਲਈ ਸੀ। ਪਰ ਸਵੇਰੇ ਕੀ ਪਤਾ ਮੇਰੀ ਪੁੱਛ-ਗਿੱਛ ਕਿਹੜੇ ਅਫ਼ਸਰ ਨੇ ਕਰਨੀ ਸੀ। ਹੁਣ ਮੈਂ ਚਾਹ ਰਿਹਾ ਸਾਂ ਕਿ ਇਹੋ ਅਫ਼ਸਰ ਹੀ ਮੇਰੀ ਪੁੱਛ-ਗਿੱਛ 'ਤੇ ਲੱਗੇ। ਘੱਟ ਘੱਟ ਇਸ ਨਾਲ 'ਮੁੱਢਲੀ ਭੂਮਿਕਾ' ਤਾਂ ਬੱਝ ਗਈ ਸੀ।

ਸੋਚਦਿਆਂ ਸੋਚਦਿਆਂ ਪਤਾ ਨਹੀਂ ਕਦੋਂ ਮੇਰੀ ਅੱਖ ਲੱਗ ਗਈ। ਦਿਨ ਚੜ੍ਹਨ ਵੇਲੇ ਸ਼ਾਇਦ ਜ਼ਿੰਦਗੀ ਵਿਚ ਪਹਿਲੀ ਵਾਰ ਚਿੜੀਆਂ ਦਾ ਚੂਕਣਾ ਮੈਨੂੰ ਖ਼ਤਰੇ ਦੇ ਅਲਾਰਮ ਵਾਂਗ ਲੱਗਣ ਲੱਗਾ।

ਸਾਨੂੰ ਬਾਹਰ ਕੱਢ ਕੇ, ਜੰਗਲ ਪਾਣੀ ਲਈ ਲਿਜਾ ਕੇ, ਫਿਰ ਕੋਠੜੀਆਂ ਵਿਚ ਬੰਦ ਕਰ ਦਿੱਤਾ।

ਫਾਂਸੀ ਲੱਗਣ ਵਾਲੇ ਬੰਦੇ ਵਾਂਗ, ਹੁਣ ਮੈਂ, ਮੈਨੂੰ ਲੈਣ ਆਉਣ ਵਾਲੇ 'ਜਮਦੂਤਾਂ' ਦੀ ਉਡੀਕ ਕਰਨ ਲੱਗਾ।

"ਕੱਢ ਇਹਨੂੰ ਵੱਡੇ ਸਮਗਲਰ ਨੂੰ ਬਾਹਰ। ਇਹਦੀ ਮਾਂ ਚੋਦੀਏ।"

ਮੇਰੇ ਗੁਆਂਢ ਵਾਲੀ ਕੋਠੜੀ ਵਿਚੋਂ ਕਿਸੇ ਨੂੰ ਬਾਹਰ ਕੱਢਿਆ ਗਿਆ। ਬਾਹਰ ਨਿਕਲਦਿਆਂ ਹੀ ਉਸਤੇ ਗਾਲ੍ਹਾਂ ਅਤੇ ਧੌਲਾਂ ਦੀ ਵਾਛੜ ਹੋਣ ਲੱਗੀ।

ਉਹ ਹੱਥ ਜੋੜ ਕੇ ਲਿਲ੍ਹਕੜੀਆਂ ਲੈਣ ਲੱਗਾ, "ਹਜ਼ੂਰ ਮਾਈ ਬਾਪ! ਮੈਂ ਪਹਿਲਾਂ ਹੀ ਦੱਸਿਆ ਏ, ਇਹ ਮੇਰਾ ਦੂਜਾ ਗੇੜਾ ਈ ਸੀ। ਆਪਣੇ ਇਕੋ ਇਕ ਪੁੱਤ ਦੇ ਸਿਰ ਦੀ ਸਹੁੰ।"

ਉਹ ਗੋਡਿਆਂ ਪਰਨੇ ਹੋ ਕੇ ਖ਼ਿਮਾ-ਯਾਚਨਾ ਦੀ ਮੁਦਰਾ ਵਿਚ ਸਿਰ ਝੁਕਾਈ ਬੈਠਾ ਸੀ।

ਏਨੇ ਚਿਰ ਵਿਚ ਇਕ ਅਸਮਾਨ ਚੀਰਦੀ ਚੀਕ ਸੁਣਾਈ ਦਿੱਤੀ। ਕਿਸੇ ਦੂਜੀ ਕੋਠੜੀ ਵਿਚੋਂ ਬਾਹਰ ਕੱਢਿਆ ਬੰਦਾ ਧਰਤੀ 'ਤੇ ਡਿੱਗਿਆ ਪਿਆ ਸੀ ਤੇ ਇਕ ਜਣਾ ਉਹਦੇ 'ਤੇ, ਬਿਨਾਂ ਉਹਦੇ ਅੰਗਾਂ ਦੀ ਪ੍ਰਵਾਹ ਕੀਤਿਆਂ, ਡਾਂਗਾਂ ਵਰ੍ਹਾ ਰਿਹਾ ਸੀ।

"ਬਖ਼ਸ਼ ਲਾ ਮਾਪਿਆ। ਮੈਂ ਕੁਝ ਨ੍ਹੀਂ ਲੁਕਾਇਆ ਤੈਥੋਂ ਮੋਤੀਆਂ ਆਲਿਆ। ਅੱਖਰ ਅੱਖਰ ਸੱਚ ਦੱਸ ਦਿੱਤਾ ਹੈ।"

ਇੰਝ ਇਕ ਇਕ ਕਰਕੇ ਕੋਠੜੀਆਂ ਵਿਚੋਂ 'ਬੱਕਰੇ' ਕੱਢੇ ਜਾ ਰਹੇ ਸਨ ਅਤੇ 'ਕਤਲਗਾਹ' ਵੱਲ ਲਿਜਾਏ ਜਾ ਰਹੇ ਸਨ। ਪਹਿਲੇ ਦੋਹਾਂ ਵਾਂਗ ਦੂਜਿਆਂ ਨੂੰ ਵੀ 'ਇਹ' ਮੁੱਢਲੀ 'ਦਖ਼ਸ਼ਣਾ' ਦਿੱਤੀ ਗਈ। ਸ਼ਾਇਦ ਮੈਂ ਇਕੱਲਾ ਹੀ ਆਪਣੀ ਕੋਠੜੀ ਵਿਚ ਬੈਠਾ ਆਪਣੀ 'ਹੋਣੀ' ਦੀ ਉਡੀਕ ਵਿਚ ਪਿੱਛੇ ਰਹਿ ਗਿਆ ਸਾਂ। ਵੱਖ ਵੱਖ ਜਣਿਆਂ ਦੀਆਂ ਚੀਕਾਂ ਅਤੇ ਚੰਘਿਆੜਾਂ ਦੀ ਆਵਾਜ਼ ਮੇਰੇ ਕੰਨਾਂ



ਵਿਚ ਪੈ ਰਹੀ ਸੀ। ਵਰ੍ਹਦੀਆਂ ਡਾਂਗਾਂ ਜਾਂ 'ਪੁਲਸੀ ਛਿੱਤਰਾਂ' ਦਾ ਖੜਾਕ ਆ ਰਿਹਾ ਸੀ। ਇਕ ਜਣੇ ਨੂੰ ਜਦੋਂ ਕਿੰਨੀਆਂ ਹੀ ਡਾਂਗਾਂ ਪੈ ਗਈਆਂ ਤਾਂ ਮੈਂ ਸੋਚਿਆ; ਮੈਨੂੰ ਡਾਂਗਾਂ ਦੀ 'ਗਿਣਤੀ' ਤਾਂ ਕਰਨੀ ਚਾਹੀਦੀ ਸੀ। ਹੁਣ ਤਾਂ ਸ਼ਾਇਦ 'ਬਸ ਹੀ ਕਰਨ'। ਤਦ ਵੀ ਉਸ ਤੋਂ ਪਿੱਛੋਂ ਮੈਂ ਗਿਣਤੀ ਸ਼ੁਰੂ ਕੀਤੀ। ਪੂਰੀਆਂ ਅਠੱਤੀ ਡਾਂਗਾਂ ਉਸ ਤੋਂ ਪਿੱਛੋਂ ਉਸ ਬੰਦੇ ਨੂੰ ਪਈਆਂ।

'ਨਰਕ' ਵਿਚ ਵੀ ਆਪਣੇ 'ਪਾਪਾਂ ਦੀ ਸਜ਼ਾ' ਭੁਗਤ ਰਹੇ ਲੋਕਾਂ ਵਿਚ ਸ਼ਾਇਦ ਇੰਝ ਹੀ ਕੁਰਲਾਹਟ ਮੱਚਦੀ ਹੋਵੇਗੀ। ਇਹ ਧਰਤੀ ਉਤਲਾ 'ਨਰਕ' ਹੀ ਸੀ।

"ਆ ਭਈ ਵਰਿਆਮ ਸਿੰਹਾਂ! ਬਾਹਰ ਆ!" ਰਾਤ ਵਾਲਾ ਅਧਖ਼ੜ ਅਫ਼ਸਰ ਮੇਰੀ ਕੋਠੜੀ ਸਾਹਮਣੇ ਖਲੋਤਾ ਸੀ। ਉਸਦੇ ਸਾਹਮਣੇ ਇਕ ਬਾਵਰਦੀ ਹਵਾਲਦਾਰ ਸੀ।

ਡਿਊਟੀ 'ਤੇ ਖਲੋਤੇ ਬੰਦਿਆਂ ਵਿਚੋਂ ਇਕ ਨੇ ਮੇਰੀ ਕੋਠੜੀ ਦਾ ਦਰਵਾਜ਼ਾ ਖੋਲ੍ਹਿਆ। ਪੁਲਸ ਅਫ਼ਸਰ ਦਾ ਨਾਂ ਸ਼ਾਇਦ ਦਲੀਪ ਸਿੰਘ ਸੀ। ਉਸਨੇ ਹਵਾਲਦਾਰ ਨੂੰ 'ਬਿਆਨ ਲਿਖਣ ਲਈ' ਕਾਗ਼ਜ਼ ਪੱਤਰ ਲੈ ਕੇ ਜਾਣ ਅਤੇ ਆਪਣੇ 'ਟਿਕਾਣੇ' 'ਤੇ ਬੈਂਚ ਅਤੇ ਮੇਜ਼-ਕੁਰਸੀ ਲਾਉਣ ਦਾ ਹੁਕਮ ਦਿੱਤਾ। ਆਪ ਉਹ ਮੈਨੂੰ ਇਮਾਰਤ ਦੇ ਇਕਲਵੰਜੇ ਹਿੱਸੇ ਵਿਚ ਲੈ ਗਿਆ। ਉਸਨੇ ਮੇਰੇ ਮੋਢੇ ਉੱਤੇ ਹੱਥ ਰੱਖਿਆ ਅਤੇ ਠਰ੍ਹੰਮੇ ਨਾਲ ਕਿਹਾ, "ਵੇਖ ਤੂੰ ਪੜ੍ਹਿਆ-ਲਿਖਿਆ ਬੰਦਾ ਏਂ। ਮੈਂ ਨਹੀਂ ਚਾਹੁੰਦਾ ਤੇਰੀ ਖ਼ਾਹ-ਮ-ਖ਼ਾਹ ਦੀ ਬੇਇਜ਼ਤੀ ਕਰਾਂ। ਪਰ ਤੈਨੂੰ ਸਾਨੂੰ ਲੋੜੀਂਦੀ ਜਾਣਕਾਰੀ ਦੇਣੀ ਹੀ ਪੈਣੀ ਹੈ। ਜੋ ਕੁਝ ਅਸਲ ਵਿਚ ਅਸੀਂ ਤੈਥੋਂ ਜਾਣਨਾ ਚਾਹੁੰਦੇ ਹਾਂ ਜੇ ਤਾਂ ਤੂੰ ਸਾਡੇ ਪਿੜ-ਪੱਲੇ ਪਾ 'ਤਾ, ਤਾਂ ਤੂੰ ਵੀ ਸੌਖਾ ਤੇ ਅਸੀਂ ਵੀ। ਹੁਣ ਵੇਖਣਾ ਇਹ ਹੈ ਕਿ ਕੁੰਡੀਆਂ ਨਾਲ ਕੁੰਡੀਆਂ ਜੁੜਦੀਆਂ ਨੇ ਅਤੇ ਕਰੰਟ ਚਾਲੂ ਹੁੰਦਾ ਹੈ ਕਿ ਨਹੀਂ। ਨਹੀਂ ਤਾਂ ਇਥੋਂ ਬਾਰੇ ਤੈਨੂੰ ਹੁਣ ਕੋਈ ਭੁਲੇਖਾ ਤਾਂ ਰਹਿ ਨਹੀਂ ਗਿਆ ਹੋਣਾਂ!"

ਭੁਲੇਖਾ; ਮੈਨੂੰ ਤਾਂ ਪਹਿਲਾਂ ਹੀ ਕੋਈ ਨਹੀਂ ਸੀ। ਬੜੇ ਲੋਕਾਂ ਤੋਂ ਬੜਾ ਕੁਝ ਪਹਿਲਾਂ ਹੀ ਸੁਣਿਆ ਹੋਇਆ ਸੀ। ਕੱਲ੍ਹ ਸ਼ਾਮ ਅਤੇ ਸਵੇਰੇ ਸੂਰਜ ਚੜ੍ਹਨ ਸਾਰ ਤੋਂ ਹੀ 'ਟੋਟਿਆਂ ਵਿਚ ਛੋਟੇ ਛੋਟੇ ਦ੍ਰਿਸ਼' ਆਪਣੀਆਂ ਅੱਖਾਂ ਨਾਲ ਵੇਖ ਹੀ ਰਿਹਾ ਸਾਂ। ਹੁਣ ਵੀ ਵੱਡੀ ਬਿਲਡਿੰਗ ਦੇ ਪਿਛਵਾੜਿਉਂ ਵੱਖ ਵੱਖ ਲੋਕਾਂ ਦੀਆਂ ਚੀਕਾਂ ਅਤੇ ਕੁਰਲਾਹਟਾਂ ਦੀ ਆਵਾਜ਼ ਆ ਰਹੀ ਸੀ।

ਇਹਨਾਂ 'ਚੀਕਾਂ-ਕੁਰਲਾਹਟਾਂ' ਦੀ ਸ਼ੋਰੀਲੀ ਭੀੜ ਵਿਚ ਹੀ ਦਲੀਪ ਸਿੰਘ, ਉਸ ਦਾ ਸਾਥੀ ਤੇ ਮੈਂ 'ਸਾਹੋ-ਸਾਹ ਹੋਏ' ਦੌੜਦੇ ਰਹੇ। ਢਾਈ ਕੁ ਦਿਨਾਂ ਵਿਚ ਹੇਠ ਲਿਖੇ ਕੁਝ ਸਵਾਲਾਂ-ਜਵਾਬਾਂ ਵਿਚੋਂ ਲੰਘਦਿਆਂ, ਉਹਨਾਂ ਨੂੰ ਮੇਰਾ ਬਿਆਨ ਕਲਮਬੰਦ ਕਰਨ ਲਈ ਰਾਹ ਲੱਭ ਗਿਆ ਸੀ! ਅਸੀਂ 'ਘਰਕਣਾ' ਛੱਡ ਕੇ 'ਸਹਿਜ' ਹੋ ਰਹੇ ਸਾਂ!

ਉਹਨਾਂ ਦੀਆਂ 'ਕੁੰਡੀਆਂ ਜੁੜ ਗਈਆਂ' ਸਨ! 'ਕੁੰਡੀਆਂ ਜੋੜਨ' ਲਈ 'ਬਲਬੀਰ' ਵੱਲੋਂ ਭੇਜਿਆ ਸੁਨੇਹਾ ਮੇਰੇ ਲਈ 'ਨਰਸਿੰਘ ਅਵਤਾਰ' ਵਾਂਗ ਬਹੁੜਿਆ ਸੀ!

"ਮੈਂ ਵੀ ਨਹੀਂ ਚਾਹੁੰਦਾ ਕਿ ਆਪਾਂ ਦੋਵੇਂ ਧਿਰਾਂ 'ਔਖੇ ਹੋਈਏ'। ਤੁਸੀਂ ਪੁੱਛੋ, ਜੋ ਪੁੱਛਣਾ ਏ। ਜੋ ਮੈਨੂੰ ਪਤਾ ਹੋਇਆ, ਜ਼ਰੂਰ ਦੱਸਾਂਗਾ।"

"ਤੂੰ ਬਲਬੀਰ ਬਾਰੇ ਕੀ ਜਾਣਦਾ ਏਂ?"

ਮੈਨੂੰ ਵੀ ਪਤਾ ਸੀ ਕਿ ਅਸਲੀ 'ਕੁੰਡੀਆਂ' ਬਲਬੀਰ ਦੇ ਹਵਾਲੇ ਨਾਲ ਹੀ ਜੁੜਨੀਆਂ ਸਨ ਅਤੇ ਮੇਰੇ ਚੰਗੇ ਭਾਗਾਂ ਨੂੰ ਬਲਬੀਰ ਨੇ ਇਹ ਕੁੰਡੀਆਂ 'ਬਣਾ ਕੇ' ਮੈਨੂੰ ਪਹਿਲਾਂ ਹੀ ਪਹੁੰਚਾ ਦਿੱਤੀਆਂ ਸਨ। ਜੇ ਮੇਰਾ ਬਿਆਨ, ਮੇਰੇ ਬਾਰੇ ਦਿੱਤੇ ਬਲਬੀਰ ਦੇ ਬਿਆਨ ਦੀ ਹੂ-ਬ-ਹੂ ਪੁਸ਼ਟੀ ਕਰਦਾ ਹੋਇਆ ਤਾਂ ਹੀ ਮੇਰਾ ਬਚਾ ਹੋਣਾ ਸੀ।

"ਸੱਚੀ ਗੱਲ ਤਾਂ ਇਹ ਹੈ ਕਿ ਮੈਂ ਬਲਬੀਰ ਨੂੰ ਬਿਲਕੁਲ ਹੀ ਭੁੱਲ ਚੁੱਕਾ ਸਾਂ। ਉਸਦੀ ਮੇਰੇ ਨਾਲ ਕੋਈ ਇਹੋ ਜਿਹੀ ਜਾਣ-ਪਛਾਣ ਵੀ ਨਹੀਂ ਸੀ ਕਿ ਉਸਨੂੰ ਯਾਦ ਰੱਖਿਆ ਜਾਵੇ। ਪਰ ਜਿਸ ਦਿਨ ਦਾ ਮੈਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ, ਓਦਣ ਤੋਂ ਹੀ ਵਾਰ ਵਾਰ ਮੇਰੇ ਕੋਲ ਬਲਬੀਰ ਦਾ ਨਾਂ ਲੈ ਕੇ ਉਸ

ਨਾਲ ਮੇਰੇ ਸੰਬੰਧਾਂ ਬਾਰੇ ਜਾਣਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਲਈ ਮੈਂ ਜ਼ਿਹਨ ਉੱਤੇ ਵਾਰ ਵਾਰ ਜ਼ੋਰ ਦੇ ਕੇ 'ਇਕ ਬਲਬੀਰ' ਬਾਰੇ ਅਨੁਮਾਨ ਲਾਇਆ ਹੈ। ਸ਼ਾਇਦ ਉਹ ਬਿਜਲੀ ਬੋਰਡ ਵਿਚ ਮੁਲਾਜ਼ਮ ਹੈ।" ਮੇਰੇ ਇਸ ਬਿਆਨ ਵਿਚ ਸਦਾਕਤ ਵੀ ਸੀ।

"ਠੀਕ। ਬਿਲਕੁਲ ਠੀਕ। ਠੀਕ ਰਸਤੇ 'ਤੇ ਤੁਰ ਪਿਆ ਏਂ। ਸ਼ਾਬਾਸ਼!" ਉਸਨੇ ਮੈਨੂੰ ਵਡਿਆਇਆ।

ਇਹ 'ਕੁੰਡੀਆਂ' ਮੈਂ ਤੁਰੰਤ ਨਹੀਂ ਸਨ ਜੋੜਨੀਆਂ। ਥੋੜ੍ਹਾ ਇੱਧਰ ਉਧਰ ਹੋ ਕੇ ਜੋੜਨੀਆਂ ਸਨ।

"ਉਹ ਤੈਨੂੰ ਪਹਿਲੀ ਵਾਰ ਕਿੱਥੇ ਮਿਲਿਆ ਸੀ?" ਬਲਬੀਰ ਵੱਲੋਂ ਉਸਨੂੰ ਦਿੱਤੀ ਸੂਚਨਾ ਮੇਰੇ ਕੋਲ ਵੀ ਸੀ। ਪਰ ਮੈਂ ਸਿੱਧਾ ਉਸ ਗੱਲ ਵੱਲ ਨਹੀਂ ਸਾਂ ਆਉਣਾ ਚਾਹੁੰਦਾ।

"ਮੈਂ ਪੱਕਾ ਨਹੀਂ ਕਹਿ ਸਕਦਾ। ਮੇਰੀ ਉਸ ਨਾਲ ਕੋਈ ਦੋਸਤੀ ਜਾਂ ਘਨਿਸ਼ਟਤਾ ਨਹੀਂ ਰਹੀ। ਹੋ ਸਕਦਾ ਹੈ ਝਬਾਲ ਵਾਲੀ ਕਾਨਫ਼ਰੰਸ 'ਤੇ ਮਿਲਿਆ ਹੋਵੇ।"

"ਊਂ! ਹੂੰਅ!" ਉਸਨੇ ਨਾਂਹ ਵਿਚ ਸਿਰ ਫੇਰਿਆ। ਉਹਦੀ ਤਸੱਲੀ ਤਾਂ ਬਲਬੀਰ ਦੇ ਦਿੱਤੇ ਬਿਆਨ ਨਾਲ ਮੇਰਾ ਬਿਆਨ ਮਿਲਾ ਕੇ ਹੀ ਹੋਣੀ ਸੀ।

"ਕਿਸੇ ਕਵੀ ਦਰਬਾਰ ਵਿਚ ਜਾਂ ਕਿਸੇ ਸਾਹਿਤਕ ਸਮਾਗਮ ਵਿਚ ਮਿਲਿਆ ਹੋ ਸਕਦਾ ਹੈ। ਉਥੇ ਕਈ ਲੋਕ ਭੀੜ ਵਿਚ ਮਿਲਦੇ ਨੇ। ਬਾਅਦ ਵਿਚ ਉਹਨਾਂ ਦਾ ਚੇਤਾ ਨਹੀਂ ਰਹਿੰਦਾ।" ਮੈਂ ਜਾਣ-ਬੁੱਝ ਕੇ 'ਆਸੇ-ਪਾਸੇ' ਫਿਰ ਰਿਹਾ ਸਾਂ।

"ਟਿਕਾਣੇ 'ਤੇ ਆ। ਐਵੇਂ ਬਾਹਰ ਫਿਰ ਕੇ ਟਾਈਮ ਖ਼ਰਾਬ ਨਾ ਕਰ।"

ਪਰ ਮੈਂ 'ਥੋੜ੍ਹਾ-ਕੁ' ਟਾਈਮ ਤਾਂ ਖ਼ਰਾਬ ਕਰਨਾ ਹੀ ਸੀ। ਇੰਝ ਹੀ 'ਭਰੋਸੇ-ਯੋਗਤਾ' ਬਣਨੀ ਸੀ। ਉਸਨੇ ਮੈਨੂੰ ਠੀਕ ਰਾਹੇ ਪਾਉਣਾ ਚਾਹਿਆ।

"ਅੱਛਾ ਤੂੰ ਦੱਸ ਤੇਰਾ ਕਿਸੇ ਹੋਰ ਬਿਜਲੀ ਬੋਰਡ ਦੇ ਬੰਦੇ ਨਾਲ ਵੀ ਨੇੜਲਾ ਵਾਹ ਹੈ?"

"ਹਾਂ ਮੇਰਾ ਇਕ ਦੋਸਤ ਜਾਂ ਜਾਣਕਾਰ ਕਹਿ ਲਵੋ ਪਹਿਲਾਂ ਕੁਝ ਚਿਰ ਬਿਜਲੀ ਬੋਰਡ ਵਿਚ ਕੰਮ ਕਰਦਾ ਰਿਹਾ ਹੈ; ਪਾਲ ਸਿੰਘ। ਉਂਝ, ਉਹ ਵੀ ਮੇਰਾ ਜਾਣੂ ਮੇਰੀ ਲਿਖਤ ਪੜ੍ਹ ਕੇ ਹੀ ਹੋਇਆ ਸੀ। ਬਾਬਾ ਸੋਹਣ ਸਿੰਘ ਭਕਨਾ ਦੇ ਚਲਾਣੇ ਸਮੇਂ ਮੈਂ ਇਕ ਲੇਖ 'ਅਜੀਤ' ਅਖ਼ਬਾਰ ਵਿਚ ਲਿਖਿਆ ਸੀ। ਉਸ ਲੇਖ ਤੋਂ ਪ੍ਰਭਾਵਤ ਹੋ ਕੇ ਉਹ ਮੈਨੂੰ ਉਚੇਚਾ ਆ ਕੇ ਮਿਲਿਆ ਸੀ। ਉਹ ਉਦੋਂ 'ਯੁਵਕ ਕੇਂਦਰ' ਨਾਲ ਸੰਬੰਧਤ ਸੀ। ਪਿੱਛੋਂ ਅਸੀਂ ਰਲ ਕੇ ਦੇਸ਼ ਦੇ ਆਜ਼ਾਦੀ ਸੰਗਰਾਮ ਦੇ ਸ਼ਹੀਦਾਂ ਦੀਆਂ ਤਸਵੀਰਾਂ ਦੀ ਨੁਮਾਇਸ਼ ਵੀ ਆਪਣੇ ਪਿੰਡ ਵਿਚ ਲਾਉਂਦੇ ਰਹੇ ਹਾਂ।"

"ਨਾਲੇ ਕਹਿੰਦਾ ਏਂ, ਮੈਂ ਕੁਝ ਨਹੀਂ ਕੀਤਾ, ਨਾਲੇ ਨੁਮਾਇਸ਼ਾਂ ਲਾਉਂਦਾ ਰਿਹਾ ਏਂ। ਲੋਕਾਂ ਨੂੰ ਸਰਕਾਰ ਵਿਰੁੱਧ ਹਥਿਆਰ ਚੁੱਕਣ ਲਈ ਭੜਕਾਉਂਦਾ ਵੀ ਰਿਹਾ ਏਂ। ਆਪੇ ਮੰਨ ਗਿਆ ਏਂ ਨਾ ਨਕਸਲੀ ਹੋਣਾ।"

"ਹਜ਼ੂਰ! 'ਯੁਵਕ ਕੇਂਦਰ' ਨਕਸਲੀ ਲਹਿਰ ਸ਼ੁਰੂ ਹੋਣ ਤੋਂ ਪਹਿਲਾਂ ਦਾ ਕੰਮ ਕਰ ਰਿਹਾ ਸੀ। ਰਹੀ ਗੱਲ ਸ਼ਹੀਦਾਂ ਦੀਆਂ ਤਸਵੀਰਾਂ ਦੀ ਨੁਮਾਇਸ਼ ਦੀ। ਆਪਾਂ ਸਾਰੇ ਜਾਣਦੇ ਹਾਂ ਕਿ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸੰਸਾਰ ਅਜੇ ਨਹੀਂ ਬਣਿਆ। ਭਗਤ ਸਿੰਘ ਨੇ ਕਿਹਾ ਸੀ ਕਿ ਸਾਡੀ ਲੜਾਈ ਓਨਾ ਚਿਰ ਜਾਰੀ ਰਹੇਗੀ ਜਿੰਨਾ ਚਿਰ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖ਼ਤਮ ਨਹੀਂ ਹੁੰਦੀ। ਜਿਹੜੀ 'ਨੌਜਵਾਨ ਭਾਰਤ ਸਭਾ' ਕਦੀ ਭਗਤ ਸਿੰਘ ਹੁਰਾਂ ਨੇ ਬਣਾਈ ਸੀ, ਉਸੇ ਨੂੰ ਹੀ ਇਕ ਤਰ੍ਹਾਂ ਦੁਬਾਰਾ ਕਾਇਮ ਕੀਤਾ ਗਿਆ ਹੈ। ਸਾਡੇ ਲੀਡਰ ਖ਼ੁਦ ਭਗਤ ਸਿੰਘ ਜਿਹੇ ਸ਼ਹੀਦਾਂ ਦੇ 'ਸ਼ਹੀਦੀ-ਦਿਹਾੜੇ' ਬੜੇ ਉਤਸ਼ਾਹ ਨਾਲ ਮਨਾਉਂਦੇ ਹਨ। ਵੱਡੀਆਂ ਵੱਡੀਆਂ ਕਾਨਫਰੰਸਾਂ ਕਰਕੇ ਲੰਮੇਂ ਲੰਮੇਂ ਭਾਸ਼ਨ ਕਰਦੇ ਨੇ! ਇਹ ਲੀਡਰ ਭਗਤ ਸਿੰਘ ਦੀਆਂ ਗੱਲਾਂ ਕਰਨ ਤਾਂ ਉਹ 'ਵੱਡੇ ਦੇਸ਼-ਭਗਤ' ਪਰ ਅਸੀਂ ਕਰੀਏ ਤਾਂ ਅਸੀਂ 'ਦੇਸ਼-ਧਰੋਹੀ' ਹੋ ਗਏ। ਕੋਈ ਗੱਲ ਬਣਦੀ ਤਾਂ ਨਹੀਂ ਨਾ ਜੀ। ਇਸ ਗੱਲ ਨਾਲ ਤਾਂ ਤੁਸੀਂ ਵੀ



ਸਹਿਮਤ ਹੋਵੋਂਗੇ।" ਮੈਂ ਜਾਣ ਬੁੱਝ ਕੇ ਗੱਲ ਆਸੇ ਪਾਸੇ ਖਿਲਾਰ ਦਿੱਤੀ।

ਉਸਨੇ ਖਿਲਰੀਆਂ ਤੰਦਾਂ ਜੋੜ ਕੇ ਮੈਨੂੰ ਅਸਲ ਮੁੱਦੇ ਵੱਲ ਮੋੜਿਆ।

"ਉਹ ਤੈਨੂੰ ਪਾਲ ਸਿੰਘ ਨਾਲ ਹੀ ਕਿੱਥੇ ਮਿਲਿਆ ਸੀ? ਉਹ ਦੱਸ।"

ਮੈਂ ਵੀ 'ਟਿਕਾਣੇ ਵੱਲ' ਪਰਤਣਾ ਹੀ ਠੀਕ ਸਮਝਿਆ।

"ਇਸ ਗੱਲ ਦੀ ਸੰਭਾਵਨਾ ਵੀ ਹੋ ਸਕਦੀ ਹੈ ਕਿ ਉਹ ਪਾਲ ਸਿੰਘ ਨਾਲ ਮੇਰੇ ਵਿਆਹ 'ਤੇ ਮੇਰੇ ਪਿੰਡ ਆਇਆ ਹੋਵੇ। ਉਦੋਂ ਬਹੁਤ ਸਾਰੇ ਮੇਰੇ ਦੋਸਤ ਅਤੇ ਉਹਨਾਂ ਦੇ ਦੋਸਤ ਵੀ ਮੇਰੇ ਘਰ ਪੁੱਜੇ ਸਨ। ਬਹੁਤ ਸਾਰੇ ਲੇਖਕ ਆਏ ਸਨ। ਅਮਰਜੀਤ ਚੰਦਨ, ਪ੍ਰੇਮ ਗੋਰਖੀ, ਮੁਖ਼ਤਾਰ ਗਿੱਲ ਤੇ ਕਈ ਹੋਰ। ਇਹਨਾਂ ਵਿਚ ਬਲਬੀਰ ਵੀ ਹੋ ਸਕਦਾ ਹੈ।"

"ਹਾਂ, ਹਾਂ, ਤੇਰੇ ਵਿਆਹ 'ਤੇ ਹੀ ਗਿਆ ਸੀ। ਤੇ ਚੰਦਨ ਤਾਂ 'ਨਿਰੀ ਗਊ' ਹੈ। ਹੈ ਨਾ! ਬੰਬ ਫੜੇ ਜਾਣ 'ਤੇ ਕੈਦ ਕੱਟ ਕੇ ਆਇਆ!" ਉਹ ਉਤੇਜਤ ਹੋ ਗਿਆ।

"ਵੇਖੋ ਜੀ, ਮੈਂ ਤੁਹਾਨੂੰ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ ਮੈਂ ਅਗਾਂਹ ਵਧੂ ਲੇਖਕ ਹਾਂ। ਵੱਖ ਵੱਖ ਸੈਮੀਨਾਰਾਂ ਜਾਂ ਸਾਹਿਤਕ ਕਾਨਫ਼ਰੰਸਾਂ ਵਿਚ ਕਈ ਲੇਖਕ ਮਿਲਦੇ ਵੀ ਨੇ, ਯਾਰੀਆਂ ਦੋਸਤੀਆਂ ਵੀ ਬਣਦੀਆਂ ਹਨ। ਚੰਦਨ ਨਾਲ ਵੀ ਮੇਰੀ ਪੁਰਾਣੀ ਦੋਸਤੀ ਹੈ; ਉਸਦੇ ਜਿਹਲ ਜਾਣ ਤੋਂ ਪਹਿਲਾਂ ਦੀ। ਦੂਜੀ ਗੱਲ: ਅਮਰਜੀਤ ਚੰਦਨ ਬਾਰੇ ਤੁਸੀਂ ਤਾਂ ਮੈਨੂੰ ਨਹੀਂ ਸੀ ਪੁੱਛਿਆ। ਮੈਂ ਹੀ ਦੱਸਿਆ ਕਿ ਉਹ ਵੀ ਮੇਰੇ ਵਿਆਹ 'ਤੇ ਆਇਆ ਸੀ। ਜੇ ਮੇਰੇ ਮਨ ਵਿਚ ਕੋਈ 'ਚੋਰ' ਜਾਂ 'ਭੈਅ' ਹੁੰਦਾ ਤਾਂ ਮੈਂ ਉਹਦੇ ਬਾਰੇ ਆਪ ਹੀ ਦੱਸ ਕੇ ਮੁਸ਼ਕਲ ਕਿਉਂ ਸਹੇੜਦਾ!"

ਸ਼ਾਇਦ ਉਸਨੇ ਮੈਥੋਂ 'ਚੰਦਨ' ਬਾਰੇ ਵੀ ਪੁੱਛਣਾ ਹੋਵੇ। ਮੈਂ ਉਸਨੂੰ 'ਅਗਲਵਾਂਢੀ' ਵਲ ਲਿਆ ਸੀ। ਉਸ ਮੁਤਾਬਕ ਸ਼ਾਇਦ, ਮੈਂ ਪਤਾ ਨਹੀਂ 'ਕਿੰਨਾ ਜ਼ੋਰ ਲਾਉਣ ਤੋਂ ਬਾਅਦ' ਚੰਦਨ ਬਾਰੇ 'ਬਕਣਾ' ਸੀ। ਕਹਿ ਨਹੀਂ ਸਕਦਾ, ਪਰ ਹੋ ਸਕਦਾ ਸੀ ਕਿ ਮੇਰੇ ਏਨੇ ਸਹਿਜ 'ਕਨਫ਼ੈਸ਼ਨ' ਨੇ 'ਨਿਰਦੋਸ਼' ਹੋਣ ਬਾਰੇ ਮੇਰੇ ਕੁਝ 'ਨੰਬਰ' ਬਣਾਏ ਹੀ ਹੋਣ।

ਤੇ ਯਸ਼ਪਾਲ ਬਾਰੇ ਦੱਸਣ ਲਈ ਮੈਂ ਸੌਖਾ ਸਾਂ। ਉਸ ਬਾਰੇ ਮੇਰਾ ਅੱਧਾ ਸੱਚਾ ਤੇ ਅੱਧਾ ਝੂਠਾ ਬਿਆਨ ਇਹ ਸੀ:

ਉਹ ਮੇਰੇ ਸਹੁਰਿਆਂ ਦੇ ਪਿੰਡ ਦਾ ਸੀ ਅਤੇ ਉਸਦੇ ਪਰਿਵਾਰ ਦੀ ਮੇਰੇ ਸਹੁਰਾ-ਪਰਿਵਾਰ ਨਾਲ ਨਜ਼ਦੀਕੀ ਸਾਂਝ ਸੀ। ਪਹਿਲਾਂ ਤੋਂ ਹੀ ਉਹ ਇਕ ਪ੍ਰਗਤੀਵਾਦੀ ਲੇਖਕ ਵਜੋਂ ਮੈਨੂੰ ਜਾਣਦਾ ਅਤੇ ਸਤਿਕਾਰਦਾ ਸੀ। ਮੇਰੇ ਰਿਸ਼ਤੇ ਦੀ ਦੱਸ ਪਾਉਣ ਅਤੇ ਨੇਪਰੇ ਚੜ੍ਹਾਉਣ ਵਿਚ ਵੀ ਉਸਦਾ ਕੁਝ ਰੋਲ ਸੀ। ਮੈਨੂੰ ਇਹ ਦੱਸਣ ਵਿਚ ਵੀ ਕੋਈ ਉਜਰ ਨਹੀਂ ਸੀ ਕਿ ਉਹ ਨਿਸਚੇ ਹੀ 'ਕ੍ਰਾਂਤੀਕਾਰੀ ਵਿਚਾਰਾਂ' ਦਾ ਸੀ ਅਤੇ ਪੰਜਾਬ ਸਟੂਡੈਂਟ ਯੂਨੀਅਨ ਦਾ ਆਗੂ ਸੀ।

"ਪੰਜਾਬ ਸਟੂਡੈਂਟ ਯੂਨੀਅਨ ਵੀ ਤਾਂ ਨਕਸਲੀਆਂ ਦੀ ਜਥੇਬੰਦੀ ਹੈ। ਇਹ ਭਲਾ ਕੌਣ ਨਹੀਂ ਜਾਣਦਾ।"

"ਹੋ ਸਕਦਾ ਏ ਜੀ। ਮੇਰਾ ਕਿਹੜਾ ਯੂਨੀਅਨ ਨਾਲ ਕੋਈ ਵਾਸਤਾ ਏ।"

ਬਲਬੀਰ ਨਾਲ ਪਹਿਲੀ ਮੁਲਾਕਾਤ ਵਾਲੀ 'ਕੁੰਡੀ' ਮੰਨਣਯੋਗ ਢੰਗ ਨਾਲ ਜੁੜ ਗਈ ਸੀ। ਹੁਣ ਦੂਜੀ ਮੁਲਾਕਾਤ ਵਾਲੀ 'ਕੁੰਡੀ' ਜੁੜਨੀ ਰਹਿ ਗਈ ਸੀ।

ਮੈਂ ਲੋੜ ਅਨੁਸਾਰ ਏਧਰ ਓਧਰ ਦੌੜ ਲਾਉਣ ਤੋਂ ਬਾਅਦ ਹੀ 'ਟਿਕਾਣੇ' 'ਤੇ ਪੁੱਜਣਾ ਸੀ।

"ਕੀ ਕਹਿ ਸਕਦਾਂ ਕਿ ਦੂਜੀ ਵਾਰ ਉਸਨੂੰ ਕਿੱਥੇ ਮਿਲਿਆਂ? ਮੇਰੀ ਉਸ ਨਾਲ ਬਿਲਕੁਲ ਕੋਈ ਦੋਸਤੀ ਜਾਂ ਨੇੜ ਨਾ ਹੋਣ ਬਾਰੇ ਤਾਂ ਦੱਸ ਹੀ ਚੁੱਕਾਂ। ਇਹ ਹੀ ਖ਼ਿਆਲ ਵਿਚ ਆਉਂਦਾ ਹੈ ਕਿ ਕਿਤੇ ਕਿਸੇ ਭੀੜ ਜਾਂ ਸਮੂਹ ਵਿਚ ਹੀ ਉਸ ਨਾਲ ਸਾਧਾਰਨ 'ਫ਼ਤਹਿ-ਫ਼ਤੂਹੀ' ਹੋਈ ਹੋਏਗੀ। ਨਿੱਜੀ ਮਿਲਣੀ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।" ਮੇਰੇ ਕੋਲ ਪਹਿਲਾਂ ਹੀ ਪੁੱਜੀ ਸੂਚਨਾ ਦਾ ਭਰੋਸਾ ਮੇਰੇ

ਅੰਦਰੋਂ ਬੋਲ ਰਿਹਾ ਸੀ।

"ਚੱਲ 'ਨਿੱਜੀ' ਨਹੀਂ ਤਾਂ 'ਸਮੂਹ' ਵਿਚਲੀ ਮਿਲਣੀ ਬਾਰੇ ਹੀ ਦੱਸ।" ਉਹ ਵੀ ਹੁਣ ਕਿਸੇ ਸਿੱਟੇ 'ਤੇ ਛੇਤੀ ਪੁੱਜਣ ਲਈ ਕਾਹਲਾ ਸੀ। 'ਇਹਨਾਂ ਤਿਲਾਂ ਵਿਚ ਉਸਨੂੰ ਕੋਈ ਬਹੁਤਾ ਤੇਲ ਨਜ਼ਰ ਨਹੀਂ ਸੀ ਆ ਰਿਹਾ।'

"ਕੋਈ ਵੀ ਕਾਨਫਰੰਸ, ਕੋਈ ਵੀ ਸਮਾਗਮ ਹੋ ਸਕਦਾ ਹੈ। ਅਸੀਂ ਅੰਬਰਸਰ ਗੁਰਸ਼ਰਨ ਸਿੰਘ ਦੇ ਡਰਾਮੇ ਵੇਖਣ ਵੀ ਆਉਂਦੇ ਰਹੇ ਹਾਂ; ਹੋ ਸਕਦਾ ਕਿਸੇ ਇਹੋ ਜਿਹੇ ਮੌਕੇ ਮਿਲਿਆ ਹੋਵੇ।"

ਉਸਨੇ ਨਾਂਹ ਵਿਚ ਸਿਰ ਹਿਲਾਇਆ।

ਮੈਂ 'ਘੁੰਮ ਫਿਰ ਆਇਆ' ਸਾਂ।

"ਉਹਦੇ ਬਿਜਲੀ ਬੋਰਡ ਵਿਚ ਹੋਣ ਤੋਂ ਖ਼ਿਆਲ ਆ ਰਿਹਾ ਏ ਕਿ ਇਕ ਵਾਰ ਬਿਜਲੀ ਬੋਰਡ ਵਾਲਿਆਂ ਦੀ ਵੱਡੀ ਹੜਤਾਲ ਹੋਈ ਸੀ, ਜਿਸ ਦੀ ਲੋਕਾਂ ਨੇ ਬੜੀ ਮੁਖ਼ਾਲਫ਼ਤ ਕੀਤੀ ਸੀ। ਹੋ ਸਕਦਾ ਇਸ ਹੜਤਾਲ ਦੌਰਾਨ ਕਿਤੇ ਮਿਲਿਆ ਹੋਵਾਂ।"

'ਗੱਡੀ ਲੀਹ 'ਤੇ ਆ ਗਈ ਸੀ।'

"ਹਾਂ, ਹਾਂ, ਹੜਤਾਲ ਮੌਕੇ ਕਿੱਥੇ ਮਿਲਿਆ ਸੈਂ?" ਉਹ ਉਤਸ਼ਾਹ ਵਿਚ ਸੀ।

"ਮੈਨੂੰ ਧੁੰਦਲਾ ਜਿਹਾ ਚੇਤਾ ਹੈ ਜਿਵੇਂ ਅਸੀਂ ਦਰਬਾਰ ਸਾਹਿਬ ਕੰਪਲੈਕਸ ਵਿਚ ਹੜਤਾਲੀ ਆਗੂਆਂ ਨੂੰ ਮਿਲੇ ਸਾਂ। ਬਲਬੀਰ ਉੱਥੇ ਵੀ ਹੋ ਸਕਦਾ ਹੈ।"

ਬਲਬੀਰ ਉੱਥੇ ਵੀ ਮਿਲਿਆ ਸੀ। 'ਦੂਜੀ ਕੁੰਡੀ ਵੀ ਜੁੜ ਗਈ ਸੀ।' 'ਗੱਡੀ' 'ਟੇਸ਼ਨ 'ਤੇ ਪਹੁੰਚ ਗਈ ਸੀ।

ਉਸਨੇ ਮੇਰੀ ਪੁਸ਼ਟੀ ਸ਼ਾਇਦ ਜਾਣ-ਬੁੱਝ ਕੇ ਨਾ ਕੀਤੀ। ਉਲਟਾ ਕਹਿਣ ਲੱਗਾ, "ਨਾਲੇ ਕਹਿੰਦਾ ਏਂ ਕਿ ਮੈਂ ਬੇਕਸੂਰ ਆਂ, ਨਾਲੇ ਹੜਤਾਲੀਆਂ ਨੂੰ ਉਹਨਾਂ ਦੇ 'ਲੁਕਣ-ਟਿਕਾਣਿਆਂ' 'ਤੇ ਮਿਲ ਕੇ ਉਹਨਾਂ ਨੂੰ ਹੜਤਾਲ ਕਰਨ ਲਈ ਭੜਕਾਉਂਦਾ ਵੀ ਰਿਹਾ ਏਂ।"

"ਮੈਂ ਇਹ ਗੱਲ ਪਹਿਲਾਂ ਹੀ ਕਹਿ ਚੁੱਕਾਂ ਕਿ 'ਏਨਾ ਕੁ ਪ੍ਰੋਗਰੈਸਿਵ ਹੋਣ' ਤੋਂ ਮੈਂ ਬਿਲਕੁਲ ਇਨਕਾਰੀ ਨਹੀਂ। ਆਪਣੀਆਂ ਜਾਇਜ਼ ਮੰਗਾਂ ਲਈ ਲੜਨਾ, ਹੜਤਾਲਾਂ ਕਰਨੀਆਂ ਹਰੇਕ ਮੁਲਾਜ਼ਮ ਦਾ ਅਧਿਕਾਰ ਹੈ। ਭਾਵੇਂ ਕਿ ਅਸੀਂ ਉਹਨਾਂ ਆਗੂਆਂ ਨੂੰ ਉਦੋਂ ਵੀ ਕਿਹਾ ਸੀ ਕਿ ਆਮ ਜਨਤਾ ਨੂੰ ਨਾਲ ਲਏ ਬਿਨਾਂ ਨਾ ਕੋਈ ਹੜਤਾਲ ਅਤੇ ਨਾ ਕੋਈ ਲਹਿਰ ਕਾਮਯਾਬ ਹੋ ਸਕਦੀ ਹੈ।"

ਅਸਲ ਵਿਚ ਉਸਦੀਆਂ 'ਕੁੰਡੀਆਂ' ਜੁੜ ਗਈਆਂ ਸਨ। ਉਸਨੇ ਬਲਬੀਰ ਦੇ ਦਿੱਤੇ ਬਿਆਨਾਂ ਨਾਲ ਮੇਰੇ ਬਿਆਨ ਮਿਲਾ ਕੇ ਵੇਖਣੇ ਸਨ। ਮੈਂ ਉਸਦੇ ਬਿਆਨਾਂ ਅਨੁਸਾਰ 'ਸੱਚ' ਬੋਲਿਆ ਸੀ। ਇਹ ਸੱਚ ਮੇਰੇ ਤੀਕ ਪਹਿਲਾਂ ਹੀ ਪਹੁੰਚ ਚੁੱਕਾ ਸੀ। ਬਲਬੀਰ ਨੇ ਕਿਹਾ ਸੀ ਕਿ ਉਹ ਇਕ ਲੇਖਕ ਵਜੋਂ ਮੈਨੂੰ ਜਾਣਦਾ ਸੀ ਅਤੇ ਪਹਿਲੀ ਵਾਰ ਉਹ ਮੈਨੂੰ ਆਪਣੇ ਦੋਸਤ ਪਾਲ ਸਿੰਘ ਨਾਲ ਮੇਰੇ ਪਿੰਡ ਮੇਰੇ ਵਿਆਹ 'ਤੇ ਮਿਲਿਆ ਸੀ। ਦੂਜੀ ਵਾਰ ਮੈਂ ਬਿਜਲੀ ਬੋਰਡ ਦੇ ਹੜਤਾਲੀ ਮੁਲਾਜ਼ਮਾਂ ਨਾਲ ਉਸਨੂੰ ਦਰਬਾਰ ਸਾਹਿਬ ਕੰਪਲੈਕਸ ਵਿਚ ਮਿਲਿਆ ਸਾਂ, ਜਿੱਥੇ ਮੈਂ ਹੜਤਾਲੀ ਮੁਲਾਜ਼ਮਾਂ ਨੂੰ 'ਭਾਸ਼ਣ' ਵੀ ਦਿੱਤਾ ਸੀ। ਇਸਤੋਂ ਵੱਧ ਕਿਸੇ ਹੋਰ ਕਿਸਮ ਦਾ ਮੇਰੇ ਨਾਲ ਕੋਈ ਸੰਬੰਧ ਹੋਣ ਤੋਂ ਉਸਨੇ ਇਨਕਾਰ ਕੀਤਾ ਸੀ।

'ਮੇਰੇ ਅਫ਼ਸਰ' ਨੇ ਮੇਰੇ ਕੋਲੋਂ ਇਹ ਸਚਾਈ 'ਐਨ ਹੂ-ਬ-ਹੂ ਉਗਲਵਾ ਲਈ ਸੀ!' ਵਾਧੂ ਗੱਲ ਇਹ ਸੀ ਕਿ ਉਸਨੇ ਮੇਰੇ ਕੋਲੋਂ ਇਹ ਵੀ 'ਮੰਨਵਾ' ਲਿਆ ਸੀ ਕਿ ਮੈਂ ਮੁਲਾਜ਼ਮ-ਘੋਲਾਂ ਵਿਚ ਸਰਗਰਮ ਹਿੱਸਾ ਲੈਂਦਾ ਸਾਂ। ਸਰਕਾਰ ਦੇ ਲੋਕ-ਵਿਰੋਧੀ ਕਿਰਦਾਰ ਦਾ ਨਿੰਦਕ ਅਤੇ ਵਿਰੋਧੀ ਵੀ ਸਾਂ। ਨੌਜਵਾਨ ਭਾਰਤ ਸਭਾ ਵਿਚ ਕੰਮ ਕਰਦਾ ਸਾਂ ਅਤੇ ਉਸ ਕੰਮ ਨੂੰ ਠੀਕ ਵੀ ਮੰਨਦਾ ਸਾਂ। ਸਭਾ ਦੇ ਮੈਨੀਫ਼ੈਸਟੋ ਦੇ ਹਵਾਲੇ ਨਾਲ ਇਹ ਗੱਲ ਵੀ ਮੰਨਦਾ ਸਾਂ ਕਿ ਸਾਡੀ ਲੜਾਈ ਓਨਾ ਚਿਰ ਜਾਰੀ ਰਹੇਗੀ, ਜਿੰਨਾ ਚਿਰ ਮਨੁੱਖ ਦੇ ਹੱਥੋਂ ਮਨੁੱਖ ਦੀ ਲੁੱਟ ਖ਼ਤਮ ਨਹੀਂ ਹੋ ਜਾਂਦੀ!



ਸਿਵਾਇ ਮੇਰੇ 'ਨਕਸਲੀ' ਹੋਣ ਦੇ ਉਸਨੇ ਮੇਰੇ ਕੋਲੋਂ ਸਾਰੀ ਲੋੜੀਂਦੀ ਜਾਣਕਾਰੀ ਹਾਸਲ ਕਰ ਲਈ ਸੀ। ਨੌਜਵਾਨ ਭਾਰਤ ਸਭਾ ਦੇ ਮੈਨੀਫ਼ੈਸਟੋ ਵਿਚ 'ਜੰਗ ਜਾਰੀ ਰਹਿਣ' ਦਾ 'ਇਕਬਾਲੀਆ ਬਿਆਨ' ਵੀ ਉਸ ਲਈ ਵੱਡੀ ਗੱਲ ਸੀ!

ਹੁਣ ਇਸ ਦਿੱਤੇ ਬਿਆਨ ਨੂੰ ਕਲਮਬੰਦ ਕੀਤਾ ਜਾਣਾ ਸੀ। ਇੰਟੈਰੋਗੇਸ਼ਨ ਸੈਂਟਰ ਦੀ ਵੱਡੀ ਬਿਲਡਿੰਗ ਦੇ ਚੜ੍ਹਦੇ ਪਾਸੇ, ਕੰਧ ਦੇ ਨਾਲ ਨਾਲ, ਜਿੱਥੇ ਸਿਆਲਾਂ ਵਿਚ ਚੜ੍ਹਦੇ ਸੂਰਜ ਦੀ ਧੁੱਪ ਪੈਂਦੀ ਸੀ, ਵੱਖ ਵੱਖ ਪੜਤਾਲੀ ਅਫ਼ਸਰਾਂ ਨੇ ਆਪਣੇ ਮੇਜ਼-ਕੁਰਸੀਆਂ ਇਕ ਲਾਈਨ ਵਿਚ ਲਾਏ ਹੋਏ ਸਨ ਅਤੇ 'ਉਹਨਾਂ ਦੇ ਬੱਕਰੇ' ਆਪਣੇ ਬਿਆਨ 'ਮਿਆਂਕ' ਰਹੇ ਸਨ। ਬਿਆਨ, ਅਫ਼ਸਰਾਂ ਦੀ ਮਰਜ਼ੀ ਅਨੁਸਾਰ ਦੇਣ ਲਈ, ਭਾਵੇਂ, 'ਦੋਸ਼ੀਆਂ' ਦੀ 'ਸੋਧ-ਸੁਧਾਈ' ਪਹਿਲਾਂ ਹੀ ਹੋ ਚੁੱਕੀ ਹੁੰਦੀ ਸੀ ਅਤੇ ਉਹਨਾਂ ਨੂੰ 'ਤੱਤਾ' ਬਣਾ ਕੇ ਹੀ ਇਥੇ ਲਿਆਂਦਾ ਜਾਂਦਾ ਸੀ, ਪਰ ਫ਼ਿਰ ਵੀ ਲੋੜ ਅਨੁਸਾਰ ਇੱਥੇ ਵੀ 'ਪੁਲਸੀ ਪਿਆਰ ਮੁਹੱਬਤ' ਦਾ ਪ੍ਰਗਟਾਵਾ ਹੋ ਹੀ ਜਾਂਦਾ ਸੀ।

ਸੈਂਟਰ ਦਾ ਮੁੱਖ ਅਫ਼ਸਰ ਰਾਊਂਡ 'ਤੇ ਆਇਆ ਅਤੇ ਇਕੱਲੇ ਇਕੱਲੇ ਮੁਲਜ਼ਮ ਤੋਂ ਮਿਲੀ ਜਾਣਕਾਰੀ ਬਾਰੇ ਸੰਖੇਪ ਵਿਚ ਪੁੱਛਦਾ ਜਦੋਂ ਸਾਡੇ ਕੋਲ ਪੁੱਜਾ ਤਾਂ ਮੇਰੇ ਪੜਤਾਲ-ਅਫ਼ਸਰ ਨੇ ਆਪ ਹੀ ਕਹਿ ਦਿੱਤਾ, "ਬਲਬੀਰ ਵਾਲੀ ਗੱਲ ਸਾਫ਼ ਹੋ ਗਈ ਹੈ ਜੀ। ਬਿਆਨ ਤਿਆਰ ਕਰ ਰਹੇ ਆਂ।"

ਮੁੱਖ ਅਫ਼ਸਰ ਦੋ ਕਦਮ ਅੱਗੇ ਵਧਿਆ ਅਤੇ ਸਾਡੇ ਤੋਂ ਅਗਲੇ 'ਇਨਚਾਰਜ' ਨੂੰ ਪੁੱਛਿਆ, "ਇਹ ਬਕਿਆ ਭੈਣ ਦੋ' ਕੁਝ ਕਿ ਨਹੀਂ? ਛੇਤੀ ਲਾਹ ਦਿਓ ਇਹਦੀ। ਮੁੱਛਾਂ ਪੁੱਟ ਕੇ ਇਹਦੀ ਬੁੰਡ 'ਚ ਦੇ ਦਿਓ।"

ਉਹਨਾਂ ਦਾ ਹਵਾਲਦਾਰ ਪਹਿਲਾਂ ਹੀ ਬੋਲ ਪਿਆ, "ਸਾਹਬ ਬਹਾਦਰ! ਮੁੱਛਾਂ ਤਾਂ ਭੈਣ ਦੇ ਖ਼ਸਮ ਨੇ ਮਹਾਰਾਣਾ ਪ੍ਰਤਾਪ ਵਾਂਗ ਰੱਖੀਆਂ ਨੇ ਤੇ ਟੱਟੀ ਭੈਣ ਦੇ' ਦੀ ਤਿਜੇ ਛਿੱਤਰ 'ਤੇ ਨਿਕਲ ਗਈ ਆ। ਔਹ ਵੇਖੋ। ਧੁਆ ਕੇ ਕੰਧ ਨਾਲ ਸੁੱਕਣੇ ਪਾਇਆ ਹੋਇਆ।"

ਜਿੱਥੋਂ ਤੀਕ ਆਵਾਜ਼ ਗਈ, ਕੰਧ ਨਾਲ ਬੈਠੀਆਂ 'ਟੀਮਾਂ' ਦਾ ਉੱਚਾ ਹਾਸਾ ਗੂੰਜਿਆ।

"ਕਿਹੜੀ ਐੱਮ. ਏ. ਕੀਤੀ ਆ?" ਮੁੱਖ ਅਫ਼ਸਰ ਨੇ ਮੈਨੂੰ ਪੁੱਛਿਆ।

"ਪੰਜਾਬੀ ਦੀ।"

"ਫੇਰ ਤਾਂ ਤੈਨੂੰ ਸਾਰਾ ਗੁਰੂ ਗ੍ਰੰਥ ਸਾਹਿਬ ਜ਼ਬਾਨੀ ਯਾਦ ਹੋਣਾ?" ਮੇਰੇ ਸੱਜੇ ਹੱਥ ਵਾਲੀ ਟੋਲੀ ਦੇ ਗੰਜੇ ਥਾਣੇਦਾਰ ਨੇ ਬੜੀ ਉਤਸੁਕਤਾ ਨਾਲ ਪੁੱਛਿਆ। ਉਸ ਅਨੁਸਾਰ ਪੰਜਾਬੀ ਦੀ ਐੱਮ. ਏ. ਵਿਚ ਗੁਰੂ ਗ੍ਰੰਥ ਸਾਹਿਬ ਹੀ, ਸ਼ਾਇਦ, ਕੰਠ ਕਰਵਾਇਆ ਜਾਂਦਾ ਸੀ! ਜਿਵੇਂ ਹੋਰ ਬਹੁਤ ਸਾਰਿਆਂ ਲਈ ਪੰਜਾਬੀ ਦੀ ਐੱਮ. ਏ. ਵਿਚ ਸਿਰਫ਼ ਹੀਰ-ਰਾਂਝਾ ਅਤੇ ਹੋਰ ਆਸ਼ਕਾਂ ਦੇ ਕਿੱਸੇ ਹੀ ਪੜ੍ਹਾਏ ਜਾਂਦੇ ਹਨ! ਮੈਂ ਐੱਮ. ਏ. ਦੇ ਵੱਖ ਵੱਖ ਪਰਚਿਆਂ ਦੀ ਤਫ਼ਸੀਲ ਦੱਸੀ ਅਤੇ ਇਹ ਵੀ ਦੱਸਿਆ ਕਿ ਗੁਰਬਾਣੀ ਵੀ ਸਾਡੇ ਸਿਲੇਬਸ ਦਾ ਇਕ ਹਿੱਸਾ ਹੈ।

"ਆਹ ਜਿਹੜੀ ਆਰਤੀ ਪੜ੍ਹਦੇ ਨੇ ਗੁਰਦਵਾਰਿਆਂ ਵਿਚ; ਇਹਦਾ ਕੀ ਮਤਲਬ ਆ? ਤੂੰ ਸੁਣਿਆਂ ਯੂਨੀਵਰਸਿਟੀ 'ਚੋਂ ਅੱਵਲ ਆਇਆ ਏਂ?" ਗੰਜੇ ਥਾਣੇਦਾਰ ਨੇ ਸਵਾਲ ਕੀਤਾ।

ਮੈਨੂੰ ਕਿਹੜਾ ਸਾਰਾ ਗੁਰੂ ਗ੍ਰੰਥ ਸਾਹਿਬ ਜ਼ਬਾਨੀ ਚੇਤੇ ਸੀ। ਪਰ ਚੰਗੇ ਭਾਗਾਂ ਨੂੰ ਆਰਤੀ ਤਾਂ ਮੈਨੂੰ ਯਾਦ ਹੀ ਸੀ। ਮੈਂ ਸਾਰੀ ਆਰਤੀ ਪਹਿਲਾਂ ਜ਼ਬਾਨੀ ਬੋਲ ਕੇ ਸੁਣਾਈ ਤੇ ਫਿਰ ਇਕੱਲੀ ਇਕੱਲੀ ਸਤਰ ਦੇ ਅਰਥ ਅਤੇ ਵਿਖਆਖਿਆ ਕਰਨੀ ਸ਼ੁਰੂ ਕਰ ਦਿੱਤੀ। ਮੇਰੀ 'ਵਿਦਵਤਾ' ਦੀ 'ਭੱਲ' ਬਣਾਉਣ ਵਿਚ ਗੰਜੇ ਥਾਣੇਦਾਰ ਨੇ ਮੇਰੀ ਸਹਿਵਨ ਹੀ ਮਦਦ ਕਰ ਦਿੱਤੀ ਸੀ।

ਸਾਰੇ ਜਣੇ ਆਪੋ ਆਪਣਾ 'ਕੰਮ' ਰੋਕ ਕੇ ਮੇਰੇ ਕੋਲ ਆ ਕੇ ਖਲੋ ਗਏ। ਮੈਂ ਵਿਆਖਿਆ ਖ਼ਤਮ ਕੀਤੀ ਤਾਂ ਮੁੱਖ ਅਫ਼ਸਰ ਵਾਪਸ ਮੁੜ ਪਿਆ। ਉਹਨੂੰ 'ਸੁਣਾ' ਕੇ ਗੰਜੇ ਥਾਣੇਦਾਰ ਨੇ ਕਿਹਾ, "ਦਲੀਪ ਸਿਆਂ! ਜੇ ਬਿਆਨ 'ਮਿਲ' ਗਏ ਨੇ ਤਾਂ ਇਹਨੂੰ ਪੜ੍ਹੇ-ਲਿਖੇ ਬੰਦੇ ਨੂੰ ਭੁੰਜੇ ਕਿਉਂ ਬਠਾਇਆ ਏ? ਬੈਂਚ 'ਤੇ ਬਿਠਾ।"

ਦਲੀਪ ਸਿੰਘ ਨਾਲ ਤਾਂ ਮੇਰਾ ਰਾਬਤਾ ਬਣ ਹੀ ਗਿਆ ਸੀ ਪਰ ਉਹ ਮੇਰੇ ਲਈ ਕੋਈ 'ਹਮਦਰਦੀ' ਵਿਖਾਉਂਦਾ 'ਦਿਸਣਾ' ਨਹੀਂ ਸੀ ਚਾਹੁੰਦਾ। ਗੰਜੇ ਥਾਣੇਦਾਰ ਨੇ ਮੇਰੇ ਨਾਲ ਉਸਦੀ ਵੀ 'ਮਦਦ' ਕਰ ਦਿੱਤੀ ਸੀ। ਮੇਰਾ ਬੈਂਚ 'ਤੇ ਬੈਠਣਾ ਹੁਣ ਉਸ ਲਈ ਕੋਈ ਮਿਹਣਾ ਨਹੀਂ ਸੀ ਬਣਨਾ।

ਮੈਂ 'ਭਵ-ਸਾਗਰ' ਪਾਰ ਕਰ ਲਿਆ ਸੀ। ਅੱਜ ਦੀ ਸ਼ਾਮ ਆਪਣੀ ਕੋਠੜੀ ਵਿਚ ਆਪਣੇ ਦੁਆਲੇ ਕੰਬਲ ਲਪੇਟ ਕੇ ਬੈਠਾ, ਮੈਂ ਸਹਿਜ ਸਾਂ ਅਤੇ ਇਕ ਦਰਸ਼ਕ ਵਾਂਗ ਸੈਂਟਰ ਦੇ ਸਮੁੱਚੇ ਵਾਤਾਵਰਨ ਨੂੰ ਵਾਚਣ ਲਈ 'ਵਿਹਲਾ' ਸਾਂ। ਏਨੇ ਨੂੰ ਇਕ ਨਵੇਂ ਮੁਲਜ਼ਮ ਨੂੰ ਲੈ ਕੇ ਆਉਂਦੇ ਹੋਏ, ਗਾਲ੍ਹ-ਮੰਦਾ ਕਰਦੇ ਕੁਝ ਪੁਲਸੀਏ ਅਹਾਤੇ ਵਿਚ ਦਾਖ਼ਲ ਹੋਏ।

"ਕਿੱਥੇ ਵਾੜੀਏ ਇਹਨੂੰ ?" ਇਕ ਜਣੇ ਨੇ ਸਵਾਲ ਕੀਤਾ।

"ਮਾਸਟਰ ਹੁਣਾਂ ਵਾਲੀ ਕੋਠੜੀ ਵਿਚ ਵਾੜੋ ਇਹਨੂੰ। ਪੜ੍ਹੇ-ਲਿਖੇ ਬੰਦੇ ਤੋਂ ਕੋਈ 'ਗਿਆਨ ਦੀ ਗੱਲ' ਹੀ ਸਿੱਖੂ।" ਆਖਣ ਵਾਲਾ ਹੱਸਦਾ ਹੋਇਆ ਮੇਰੀ ਕੋਠੜੀ ਦਾ ਦਰਵਾਜ਼ਾ ਖੋਲ੍ਹ ਰਿਹਾ ਸੀ। ਫਿਰ ਉਹ ਮੁਲਜ਼ਮ ਨੂੰ ਸੰਬੋਧਤ ਹੋਇਆ, "ਲਾਲਾ! ਹੁਣ ਸਵੇਰੇ ਲਵਾਂਗੇ ਤੇਰੀ ਕੁੜੀ ਨਾਲ ਫੇਰੇ।"

ਉਸ ਨੇ ਲੰਮੇ-ਝੰਮੇ 'ਲਾਲੇ' ਦੇ ਕੰਨਾਂ 'ਤੇ ਧੌਲ਼ ਜੜੀ।

"ਮੋਤੀਆਂ ਵਾਲਿਆ! ਮੈਂ ਤਾਂ ਆਪਣੇ ਕੁੜਮ ਦਾ ਫਸਾਇਆ ਫਸਿਆਂ। ਮੈਂ ਇੱਜ਼ਤਦਾਰ ਆਦਮੀ! ਧੀਆਂ-ਜਵਾਈਆਂ ਵਾਲਾ! ਜਿਹੜਾ ਗੁਨਾਹ ਹੈਗਾ, ਉਹ ਮੈਂ ਪਹਿਲਾਂ ਹੀ ਮੰਨਦਾਂ।"

ਲਾਲਾ ਗਿੜਗੜਾਉਂਦਾ ਹੋਇਆ ਅੱਥਰੂ ਕੇਰ ਰਿਹਾ ਸੀ।

"ਚੱਲ! ਚੱਲ! ਅੰਦਰ ਹੋ।"

ਲਾਲਾ ਕੋਠੜੀ ਅੰਦਰ ਵੜਨ ਲੱਗਾ ਤਾਂ ਉਸ ਉੱਤੇ ਲਿਆ ਕੀਮਤੀ ਕੰਬਲ ਪਿਛਲੇ ਪੁਲਸੀਏ ਨੇ ਉਸਦੇ ਗਲ ਵਿਚੋਂ ਪਿੱਛੇ ਨੂੰ ਧੂੰਹਦਿਆਂ ਕਿਹਾ, "ਲਾਹ ਇਹਨੂੰ ਭੈਣ ਚੋਦਾ! ਇਥੇ ਕੁੜਮਾਂ ਦੇ ਨਹੀਂ ਆਇਆ। ਕਿੱਡੀ ਕੰਬਲ ਦੀ ਬੁੱਕਲ ਮਾਰੀ ਸੂ। ਕਰਨੀਆਂ ਲੌਂਗਾਂ ਦੀਆਂ ਬਲੈਕਾਂ ਤੇ..."

ਪਿੱਛੋਂ ਧੌਣ 'ਤੇ ਧੱਫ਼ਾ ਪੈਣ ਕਾਰਨ ਲਾਲਾ ਮੇਰੇ ਉੱਤੇ ਡਿੱਗਦਾ ਡਿੱਗਦਾ ਬਚਿਆ।

"ਸਾਂਭੋ ਮਾਸਟਰ ਜੀ ਇਹਨੂੰ"

ਉਹ ਦਰਵਾਜ਼ਾ ਬੰਦ ਕਰਕੇ ਚਲੇ ਗਏ। ਲਾਲ ਡਰੀਆਂ-ਡੈਂਬਰੀਆਂ ਅੱਖਾਂ ਨਾਲ ਮੇਰੇ ਵੱਲ ਵੇਖਣ ਲੱਗਾ। ਅੱਥਰੂ ਉਸਦੀਆਂ ਗੱਲ੍ਹਾਂ 'ਤੇ ਅਟਕੇ ਹੋਏ ਸਨ। ਮੈਂ ਉਸਨੂੰ 'ਆਪਣੇ' ਕੰਬਲਾਂ ਵਿਚੋਂ ਇਕ ਕੰਬਲ ਉੱਤੇ ਲੈਣ ਲਈ ਦਿੱਤਾ ਅਤੇ ਹੌਂਸਲਾ ਕਰਨ ਲਈ ਕਿਹਾ।

"ਸਰਦਾਰ ਜੀ ਮੇਰਾ ਕੀ ਬਣੂੰ ? ਮੈਂ ਸ਼ਰੀਫ਼ ਖ਼ਾਨਦਾਨ ਵਾਲਾ, ਚੰਗੇ ਅੰਗਾਂ ਸਾਕਾਂ ਵਾਲਾ। ਸਾਡੇ ਕਦੇ ਪਿਓ ਦਾਦੇ ਨੇ ਇਹ ਕੰਮ ਨਾ ਕੀਤੇ। ਮੈਨੂੰ ਤਾਂ ਪਹਿਲੀ ਚੋਰੀ ਤੇ ਫ਼ਾਹੇ ਦਾ ਹੁਕਮ ਵਾਲੀ ਗੱਲ ਬਣੀ ਜੀ। ਜਿੱਧਰ ਮੇਰਾ ਮੁੰਡਾ ਵਿਆਹਿਆ, ਮੇਰਾ ਉਹ ਕੁੜਮ ਬਲੈਕ ਕਰਦਾ। ਮੈਨੂੰ ਵੀ ਨਾਲ ਰਲ਼ਣ ਲਈ ਕਹਿੰਦਾ ਰਹਿੰਦਾ ਸੀ। ਮੈਂ ਨਹੀਂ ਸਾਂ ਮੰਨਦਾ। ਉਸਦੀਆਂ ਗੱਲਾਂ 'ਚ ਆ ਕੇ ਫਸ ਗਿਆ। ਪਹਿਲੀ ਵਾਰ ਈ ਰਲਿਆ ਤੇ ਮਾੜੀ ਕਿਸਮਤ ਨੂੰ ਮਾਲ ਫੜਿਆ ਗਿਆ। ਉਸਨੇ ਅੱਗੋਂ ਮੇਰਾ ਨਾਂ ਵੀ ਲੈ ਦਿੱਤਾ। ਪਹਿਲੀ ਚੋਰੀ, ਫ਼ਾਹੇ ਦਾ ਹੁਕਮ।" ਉਸਨੇ ਫੇਰ ਦੁਹਰਾਇਆ।

"ਹੁਣ ਜੋ ਹੋਇਆ ਉਹ ਭੁਗਤਣਾ ਹੀ ਪਊ। ਪਰ ਦਿਲ ਨਾ ਛੱਡੋ, ਤਗੜੇ ਰਹੋ।" ਮੈਂ ਧੀਰਜ ਦਿੱਤਾ।

"ਪਿਛਲੇ ਹਫ਼ਤੇ ਹੀ ਮੈਂ ਆਪਣੀ ਧੀ ਬੜੇ ਉੱਚੇ, ਪੜ੍ਹੇ-ਲਿਖੇ ਅਤੇ ਸ਼ਰੀਫ਼ ਖ਼ਾਨਦਾਨ ਵਿਚ ਮੰਗੀ ਏ। ਉਹਦਾ ਤਾਂ ਰਿਸ਼ਤਾ ਟੁੱਟ ਜੂ ਜੀ। ਮੇਰਾ ਭਾਈਚਾਰਾ ਤੇ ਹੋਰ ਲੋਕ ਮੇਰੇ ਬਾਰੇ ਕੀ ਸੋਚਣਗੇ ਜੀ। ਸਾਡੇ ਤਾਂ ਪੀੜ੍ਹੀਆਂ 'ਚੋਂ ਕਿਸੇ ਨੇ ਥਾਣੇ ਦਾ ਮੂੰਹ ਨਹੀਂ ਸੀ ਵੇਖਿਆ ਜੀ। ਹੁਣ ਕੀ ਬਣੂੰ ?" ਉਹਦਾ ਆਪਾ ਸਵਾਲ ਬਣਿਆਂ ਪਿਆ ਸੀ।

ਉਸਨੂੰ 'ਖ਼ਾਨਦਾਨ ਦੀ ਇੱਜ਼ਤ ਰੁਲ ਜਾਣ' ਦਾ ਖ਼ਤਰਾ ਵੀ ਸੀ ਅਤੇ ਸੈਂਟਰ ਵਿਚ ਵਾਪਰਨ ਵਾਲੀ ਹੋਣੀ ਦੀ ਦਹਿਸ਼ਤ ਵੀ ਉਹਦੇ ਸਿਰ ਚੜ੍ਹ ਬੋਲ ਰਹੀ ਸੀ। ਮੈਂ ਉਸਦਾ ਧਰਵਾਸ ਬੰਨ੍ਹਾਉਣ



ਵਾਲੀਆਂ ਗੱਲਾਂ ਕਰਨ ਲੱਗਾ। ਉਸਦਾ ਮਨ ਥੋੜ੍ਹਾ ਕੁ ਟਿਕਿਆ ਤਾਂ ਮੈਨੂੰ ਮੇਰੇ ਬਾਰੇ ਪੁੱਛਣ ਲੱਗਾ।

ਰਾਤ ਉੱਤਰ ਆਈ ਸੀ। ਅਸੀਂ ਗੱਲੀਂ ਰੁੱਝੇ ਹੋਏ ਸਾਂ ਕਿ ਲਲਕਾਰਾ ਵੱਜਿਆ, "ਨਿਕਲੋ ਉਏ! ਬਾਹਰ ਵੱਡੇ ਸਮਗਲਰੋ! ਤੁਹਾਡਾ ਲਵਾਈਏ ਅਨਾਰਕਲੀ ਬਜ਼ਾਰ ਦਾ ਚੱਕਰ।"

ਗਾਲ੍ਹਾਂ ਦੀ ਬੋਛਾੜ ਕਰਦਿਆਂ ਉਹਨਾਂ ਨੇ ਸਭ ਤੋਂ ਪਹਿਲੀ ਕੋਠੜੀ ਵਾਲੇ 'ਸਮਗਲਰਾਂ' ਨੂੰ ਬਾਹਰ ਕੱਢ ਲਿਆ ਤੇ ਆਪਣੇ ਕੱਪੜੇ ਉਤਾਰ ਕੇ ਅਹਾਤੇ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੀਕ ਢਿੱਡ ਪਰਨੇ ਰੀਂਗ ਕੇ ਜਾਣ ਅਤੇ ਇੰਝ ਹੀ ਵਾਪਸ ਆਉਣ ਲਈ ਕਿਹਾ। ਸੌ ਕੁ ਗਜ਼ ਲੰਮੇ ਇਸ ਅਹਾਤੇ ਵਿਚ ਢਿੱਡ ਪਰਨੇ ਰੀਂਗਦੇ ਹੋਏ ਜਦੋਂ ਉਹ ਸਾਡੇ ਦਰਵਾਜ਼ੇ ਅੱਗੋਂ ਲੰਘ ਰਹੇ ਸਨ ਤਾਂ ਇਕ ਜਣਾ ਉਹਨਾਂ ਦੇ ਠੁੱਡੇ ਵਰ੍ਹਾਉਣ ਲੱਗਾ ਕਿਉਂਕਿ ਉਹ ਉਹਨਾਂ ਦੀ 'ਇੱਛਿਤ ਤੇਜ਼ੀ' ਨਾਲ ਨਹੀਂ ਸੀ ਰੀਂਗ ਰਹੇ।

ਪੁਲਸੀਏ ਖਿੜਖਿੜਾ ਕੇ ਰਾਖ਼ਸ਼ੀ ਹਾਸਾ ਹੱਸ ਰਹੇ ਸਨ। ਉਹ ਸ਼ਰਾਬ ਨਾਲ ਰੱਜੇ ਹੋਏ ਸਨ ਅਤੇ ਸਿਰਫ਼ ਆਪਣਾ 'ਚਿੱਤ ਕਰਾਰਾ' ਕਰਨ ਲਈ ਹੀ ਇਹ ਕਾਰਵਾਈ ਕਰ ਰਹੇ ਸਨ। ਪਹਿਲੀ ਕੋਠੜੀ ਵਾਲਿਆਂ ਨੂੰ ਬੰਦ ਕਰਕੇ ਉਹ ਦੂਜੀ ਕੋਠੜੀ ਵੱਲ ਹੋਏ। ਫਿਰ ਤੀਜੀ ਵੱਲ। ਹਰ ਇਕ ਨਾਲ ਵੱਖੋ-ਵੱਖਰਾ ਸਲੂਕ। ਕਿਸੇ ਨੂੰ ਛਿੱਤਰ ਅਤੇ ਚਪੇੜਾਂ, ਕਿਸੇ ਨੂੰ ਨੰਗੇ ਕਰਕੇ ਡੰਡ ਬੈਠਕਾਂ ਕੱਢਣ, ਕਿਸੇ ਨੂੰ ਸਿਰ ਪਰਨੇ ਖੜ੍ਹੇ ਹੋਣ ਦੀ 'ਸਜ਼ਾ' ਸੁਣਾਈ ਜਾ ਰਹੀ ਸੀ। ਖੜ੍ਹਾ ਨਾ ਹੋ ਸਕਣ 'ਤੇ ਅਗਲਾ ਵਾਰ ਵਾਰ ਡਿਗਦਾ ਅਤੇ ਵਾਰ ਵਾਰ ਠੁੱਡੇ ਅਤੇ ਛਿੱਤਰ ਖਾਂਦਾ। ਧੀਆਂ-ਭੈਣਾਂ ਦੀਆਂ ਗਾਲ੍ਹਾਂ ਤਾਂ ਐਵੇਂ 'ਲਾਜ਼ਮਾ' ਮਾਤਰ ਸਨ।

ਸਾਡੀ ਕੋਠੜੀ ਅੱਗੇ ਆਉਂਦਿਆਂ ਫਿਰ ਲਲਕਾਰਾ ਵੱਜਾ, "ਇਸ ਕੋਠੜੀ 'ਚ ਕੌਣ ਏ ਉਏ ?"

"ਏਥੇ ਮਾਸਟਰ ਹੁਰੀਂ ਨੇ।" ਉਸਦੇ ਸਾਥੀ ਨੇ ਦੱਸਿਆ।

"ਨਹੀਂ। ਨਹੀਂ। ਅੱਜ ਇਕ ਨਵੀਂ ਸਾਮੀਂ ਫਸੀ ਐ। ਲਾਲਾ! ਬਾਹਰ ਆ ਉਏ!" ਉਹਨਾਂ ਨੇ ਲਾਲੇ ਨੂੰ ਬਾਹਰ ਕੱਢ ਲਿਆ। ਉਹ ਹੱਥ ਜੋੜ ਕੇ ਤਰਲੇ ਲੈਣ ਲੱਗਾ। ਆਪਣਾ ਕਸੂਰ, ਬਿਨਾਂ ਪੁੱਛਿਆਂ ਹੀ, ਦੱਸਣ ਲੱਗਾ।

"ਕੁੜੀ ਦਿਆ ਖਸਮਾਂ! ਪਹਿਲੋਂ ਕੱਪੜੇ ਲਾਹ ਆਪਣੇ। ਕਸੂਰ ਵੀ ਤੇਰਾ ਪੁੱਛ ਲਵਾਂਗੇ।"

ਉਹ ਤਿੰਨ ਚਾਰ ਜਣੇ ਹੱਸ ਵੀ ਰਹੇ ਸਨ; ਗਾਲ੍ਹਾਂ ਵੀ ਕੱਢ ਰਹੇ ਸਨ। ਨਾਲ ਦੇ ਨਾਲ ਲਾਲੇ ਨੂੰ 'ਛੇਤੀ ਕਰਨ ਲਈ' ਧੌਲ-ਧੱਫਾ ਵੀ ਕਰ ਰਹੇ ਸਨ।

ਤੇੜ ਸਿਰਫ਼ ਕੱਛਾ ਰਹਿ ਗਿਆ ਤਾਂ ਲਾਲਾ ਫਿਰ ਲਿਲ੍ਹਕੜੀਆਂ ਲੈਣ ਲੱਗਾ। ਉਸਨੇ ਨਾਲੇ ਨੂੰ ਘੁੱਟ ਕੇ ਫੜਿਆ ਹੋਇਆ ਸੀ। ਇਕ ਜਣੇ ਨੇ ਉਹਦੇ ਹੱਥਾਂ 'ਤੇ ਡੰਡਾ ਮਾਰਿਆ, "ਲਾਹ, ਲਾਹ ਇਹਨੂੰ। ਜੱਟ ਤਾਂ ਏਥੇ ਰੋਜ਼ ਈ ਆਉਂਦੇ ਰਹਿੰਦੇ ਨੇ। ਪੁੱਤ! ਤੁਸੀਂ ਈ ਕਦੇ ਕਦੇ ਕਾਬੂ ਆਉਂਦੇ ਜੇ।"

ਅਹਾਤੇ ਵਿਚ ਜਗਦੀਆਂ ਮੱਧਮ ਰੋਸ਼ਨੀਆਂ ਵਿਚ ਲਾਲਾ ਅਲਫ਼ ਨਗਨ ਖੜ੍ਹਾ ਸੀ।

"ਚੱਲ, ਇਧਰੋਂ ਸਿਰ ਪਰਨੇ ਰਿੜ੍ਹਦਿਆਂ ਬਾਜ਼ੀ ਪਾਉਂਦਾ ਓਧਰ ਨੂੰ ਜਾਹ ਤੇ ਮੁੜ ਕੇ ਆ।"

ਲਾਲਾ 'ਬਾਜ਼ੀਆਂ' ਪਾਉਂਦਾ ਅੱਗੇ ਵਧਣ ਲੱਗਾ।

"ਗੋਲ ਮਟੋਲ ਜਿਹਾ ਲਾਲਾ, ਮੇਰਾ ਸਾਲਾ, ਰਿੜ੍ਹਦਾ ਚੰਗਾ ਏ! ਮਾਸਟਰ ਜੀ।!ਅੱਗੇ ਹੋ ਕੇ ਵੇਖੋ, 'ਤੁਹਾਡਾ ਬੰਦਾ' ਕਿਵੇਂ ਲੋਟਣੀਆਂ ਲੈਂਦਾ।" ਮੇਰੀ ਉਸਦਾ 'ਸੱਦਾ' ਪਰਵਾਨ ਕਰਨ ਵਿਚ ਕੋਈ ਰੁਚੀ ਨਹੀਂ ਸੀ। ਪਰੇਸ਼ਾਨ ਹੋਇਆ ਮੈਂ ਆਪਣੀ ਥਾਂ 'ਤੇ ਬੈਠਾ ਰਿਹਾ।

"ਰਿਸ਼ਤਾ ਤੈਥੋਂ ਠੀਕ ਨਹੀਂ ਜੁੜਿਆ ਉਏ! ਭੈਣ ਦਾ ਨਹੀਂ ਇਹਦੀ ਕੁੜੀ ਦਾ ਖ਼ਸਮ ਬਣ।" ਦੂਜੇ ਸਾਥੀ ਨੇ ਪਹਿਲੇ ਦੀ ਗ਼ਲਤੀ ਸੁਧਾਰੀ।

ਲਾਲਾ ਅੰਦਰ ਆਇਆ ਤਾਂ ਅਸੀਂ ਦੋਵੇਂ ਆਪੋ ਆਪਣੀ ਥਾਂ ਸ਼ਰਮਸਾਰ ਸਾਂ। ਉਹ ਮੇਰੇ ਸਾਹਮਣੇ ਬੇਇੱਜ਼ਤ ਹੋਣ ਕਰਕੇ ਅਤੇ ਮੈਂ ਇਸ ਅਣ-ਮਨੁੱਖੀ ਵਤੀਰੇ ਦਾ ਖ਼ਾਮੋਸ਼ ਤੇ ਬੇਬੱਸ ਦਰਸ਼ਕ ਹੋਣ ਕਰਕੇ। ਮਨੁੱਖਤਾ ਨੂੰ ਇਸ ਤਰ੍ਹਾਂ ਜ਼ਲੀਲ ਹੁੰਦਾ ਵੇਖਣ ਵਾਲੀ ਮੇਰੀ ਨਜ਼ਰ ਉਸ ਸਾਹਮਣੇ ਨਹੀਂ ਸੀ ਉੱਠ ਰਹੀ। ਮੈਂ ਇਸ ਵਿਚ ਜਿਵੇਂ ਆਪਣੇ ਆਪ ਨੂੰ ਵੀ ਕਸੂਰਵਾਰ ਸਮਝ ਰਿਹਾ ਸਾਂ। ਸਾਡੇ ਵਿਚ ਤਣੀ ਚੁੱਪ

ਨੂੰ ਲਾਲੇ ਨੇ ਹੀ ਤੋੜਿਆ।

"ਏਥੇ ਪੁੱਛ-ਗਿੱਛ ਕੌਣ ਕਰਦਾ ਹੈ ? ਕਦੋਂ ਕਰਦਾ ਏ ? ਮੈਂ ਤਾਂ ਆਪ ਮੰਨਣ ਡਿਹਾਂ। ਇਹ ਸੁਣਦੇ ਹੀ ਨਹੀਂ।" ਅਸਲ ਵਿਚ ਉਹ ਵੀ ਮੇਰੇ ਪਹਿਲੇ ਦਿਨ ਵਾਂਗ 'ਪੁੱਛ-ਗਿੱਛ ਦੀ ਪ੍ਰਕਿਰਿਆ' ਬਾਰੇ ਜਾਣਨਾ ਚਾਹੁੰਦਾ ਸੀ।

ਮੈਂ ਉਸਨੂੰ ਦੱਸਣ ਲੱਗਾ ਜਿਵੇਂ ਮੈਨੂੰ ਦੱਸਿਆ ਗਿਆ ਸੀ।

"ਜਿਹੜੇ ਅਫ਼ਸਰ ਨੇ ਤੁਹਾਡੇ ਕੁੜਮ ਦੇ ਬਿਆਨ ਲਏ ਨੇ, ਉਸੇ ਨੂੰ ਹੀ ਤੁਹਾਨੂੰ ਅਲਾਟ ਕੀਤਾ ਗਿਆ ਹੋਵੇਗਾ। ਪੁੱਛ-ਗਿੱਛ ਲਈ ਸਵੇਰੇ ਅੱਠ-ਨੌਂ ਵਜੇ ਬਾਹਰ ਕੱਢ ਲਿਜਾਂਦੇ ਨੇ। ਫਿਰ ਪੰਜ ਵਜੇ ਤਕ ਪੁੱਛ-ਗਿੱਛ ਹੁੰਦੀ ਹੈ।"

"ਬੜਾ ਕੋਂਹਦੇ ਹੋਣਗੇ!" ਉਸਨੇ ਜਾਣਨਾ ਚਾਹਿਆ। ਮੇਰੇ ਦੱਸਣ ਵਾਲੀ ਕੋਈ ਗੱਲ ਨਹੀਂ ਸੀ। ਉਸਨੂੰ ਦਿਸਦਾ ਹੀ ਪਿਆ ਸੀ।

"ਪੰਜ ਵਜੇ ਤੋਂ ਬਾਅਦ ਕੀ ਕਰਦੇ ਨੇ ?"

"ਕੋਠੜੀ ਵਿਚ ਬੰਦ ਕਰ ਦਿੰਦੇ ਨੇ।"

"ਫਿਰ ਤਾਂ ਕੁਝ ਨਹੀਂ ਆਖਦੇ ਹੋਣੇ। ਫਿਰ ਤਾਂ ਪੁੱਛ-ਗਿੱਛ ਨਹੀਂ ਕਰਦੇ ਹੋਣਗੇ।" ਉਹ ਕਲਪਨਾ ਵਿਚ ਅਗਲੇ ਦਿਨ ਪੰਜ ਵਜੇ ਤੀਕ 'ਕੋਹੇ ਜਾਣ' ਪਿੱਛੋਂ ਕੋਠੜੀ ਵਿਚ ਆਉਣ 'ਤੇ ਹੁਣੇ ਹੀ, ਆਪਣੇ ਆਪ ਨੂੰ ਸੁਰੱਖਿਅਤ ਸਮਝਣਾ ਚਾਹੁੰਦਾ ਸੀ।

"ਨਹੀਂ ਪੁੱਛ-ਗਿੱਛ ਤਾਂ ਕੁਝ ਨਹੀਂ ਕਰਦੇ ਪਰ ਇਸ ਤਰ੍ਹਾਂ ਦਾ 'ਸ਼ੁਗਲ-ਮੇਲਾ' ਜ਼ਰੂਰ ਕਰ ਲੈਂਦੇ ਨੇ ਜਿਹੜਾ ਹੁਣੇ ਹੁਣੇ ਕਰਕੇ ਗਏ ਨੇ!"

ਲਾਲਾ ਸ਼ਰਮਿੰਦਾ ਜਿਹਾ ਹਾਸਾ ਹੱਸਿਆ, 'ਵਾਹ ਸਰਦਾਰ ਜੀ! ਤੁਹਾਡੀਆਂ ਗੱਲਾਂ ਸੁਣ ਕੇ ਹਾਸਾ ਵੀ ਆਉਂਦਾ ਹੈ ਤੇ ਰੋਣਾ ਵੀ।"

ਉਸਨੇ ਦੋਵਾਂ ਤਲੀਆਂ ਨਾਲ ਸਿੱਲ੍ਹੀਆਂ ਅੱਖਾਂ ਪੂੰਝੀਆਂ।

ਸਵੇਰੇ ਜਦੋਂ ਮੈਨੂੰ 'ਨਿੱਤ ਕਿਰਿਆ' ਲਈ ਪਖਾਨਿਆਂ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਮੈਂ ਵੇਖਿਆ ਸੀ ਉਧਰੋਂ ਪੰਜਾਬ ਸਟੂਡੈਂਟ ਯੂਨੀਅਨ ਦਾ ਸੂਬਾ ਸਕੱਤਰ; ਪ੍ਰਿਥੀਪਾਲ ਰੰਧਾਵਾ ਵਾਪਸ ਲਿਆਂਦਾ ਜਾ ਰਿਹਾ ਸੀ। ਇਸ ਕੰਪਲੈਕਸ ਵਿਚ ਸਾਨੂੰ ਕਿਸੇ ਹੋਰ ਨਾਲ ਗੱਲ ਕਰਨੀ ਤਾਂ ਕਿਤੇ ਰਿਹਾ ਇਸ਼ਾਰਾ ਕਰਨਾ ਵੀ ਮਨ੍ਹਾ ਸੀ। ਫਿਰ ਵੀ ਅਸੀਂ ਇਕ ਦੂਜੇ ਨੂੰ ਨਜ਼ਰਾਂ ਨਾਲ ਹੀ ਸ਼ੁਭ-ਇੱਛਾ ਪਰਗਟ ਕੀਤੀ। ਜਦੋਂ ਵਾਪਸ ਆ ਕੇ ਮੈਨੂੰ ਕੋਠੜੀ ਵਿਚ ਬੰਦ ਕੀਤਾ ਗਿਆ ਤਾਂ ਥੋੜ੍ਹੀ ਦੇਰ ਪਿੱਛੋਂ ਡਿਊਟੀ 'ਤੇ ਖਲੋਤੇ ਸਿਪਾਹੀ ਨੇ ਮੇਰੇ ਦਰਵਾਜ਼ੇ ਸਾਹਮਣੇ ਆ ਕੇ ਹੌਲੀ ਜਿਹੀ ਜਿਹਾ, "ਰੰਧਾਵਾ ਪੁੱਛਦਾ, ਤੁਹਾਡਾ ਕੀ ਹਾਲ ਹੈ ?"

"ਉਹਨੂੰ ਕਹੋ ਠੀਕ ਆਂ। ਆਪਣੀ ਸੁਣਾਵੇ।"

"ਤੁਹਾਡਾ ਬੰਦਾ ਏ ਕੋਈ ?" ਲਾਲੇ ਨੇ ਪੁੱਛਿਆ।

"ਜਿਵੇਂ ਤੁਹਾਡੀ ਲੌਂਗਾਂ ਦੀ ਬਲੈਕ ਕਰਨ ਵਾਲਿਆਂ ਦੀ 'ਕੁੜਮਾਂਚਾਰੀ' ਹੈ, ਇਵੇਂ ਹੀ ਸਾਡੀ 'ਕੁੜਮਾਂਚਾਰੀ' ਦਾ ਦਾਇਰਾ ਵੀ ਬੜਾ ਵਸੀਹ ਹੈ। ਤੁਹਾਡੇ ਬੰਦੇ ਵੀ ਏਥੇ ਆਉਂਦੇ ਜਾਂਦੇ ਰਹਿੰਦੇ ਨੇ ਤੇ ਸਾਡੇ ਵੀ।"

ਅਸੀਂ ਗੱਲਾਂ ਕਰ ਹੀ ਰਹੇ ਸਾਂ ਕਿ ਲਾਲੇ ਦੇ 'ਵਾਰਸ' ਆ ਗਏ ਅਤੇ 'ਬਣਦੇ ਪੁਲਸੀ-ਸਲੀਕੇ' ਨਾਲ ਉਸਨੂੰ ਬਾਹਰ ਲੈ ਗਏ।

ਦਲੀਪ ਸਿੰਘ ਅਜੇ ਤੀਕ ਨਹੀਂ ਸੀ ਆਇਆ। ਉਸਦਾ 'ਮੁੱਢਲਾ ਕੰਮ' ਹੋ ਗਿਆ ਸੀ। ਉਸਨੂੰ ਸ਼ਾਇਦ ਹੁਣ 'ਬਹੁਤੀ ਖ਼ੇਚਲ' ਦੀ ਲੋੜ ਨਹੀਂ ਸੀ। ਜਦੋਂ ਨੂੰ ਸਾਡੀ 'ਟੋਲੀ' ਨੇ ਵੱਡੀ ਬਿਲਡਿੰਗ ਦੇ ਪਿਛਵਾੜੇ ਜਾ ਕੇ ਆਪਣਾ 'ਆਸਣ-ਗ੍ਰਹਿਣ' ਕੀਤਾ ਉਦੋਂ ਤੀਕ ਸਾਰੀਆਂ 'ਟੋਲੀਆਂ' ਨੇ ਆਪਣੀ



ਕਾਰਵਾਈ 'ਰੇੜ੍ਹੇ ਪਾਈ ਹੋਈ' ਸੀ।

ਗੰਜੇ ਥਾਣੇਦਾਰ ਨੇ ਮੈਨੂੰ ਆਖਿਆ, "ਐਧਰ ਆ, ਤੈਨੂੰ ਇਕ ਨਵੀਂ ਕਹਾਣੀ ਵਿਖਾਈਏ।"

ਫਿਰ ਉਸਨੇ ਇਕ ਸਵਾ ਛੇ ਫੁੱਟ ਲੰਮੇ ਗੱਭਰੂ ਨੂੰ ਕਿਹਾ, "ਲੈ, ਆਹ ਫੜ ਮੇਰਾ ਬੈਗ। ਐਂ ਕਰ; ਇਹਨੂੰ ਉਪਰਲੀ ਮੰਜ਼ਲ 'ਤੇ ਲੈ ਜਾ। ਓਥੇ ਛੇਵੇਂ ਕਮਰੇ 'ਚ ਵੜੇਂਗਾ ਤਾਂ ਸਾਹਮਣੇ ਇਕ ਲੱਕੜ ਦਾ ਵੱਡਾ ਸਾਰਾ ਬਕਸਾ ਦਿਸੂ। ਤੂੰ ਬਕਸੇ ਦਾ ਢੱਕਣ ਖੋਲ੍ਹਣਾ ਹੈ। ਜਦੋਂ ਬਕਸੇ ਦਾ ਢੱਕਣ ਖੋਲ੍ਹੇਂਗਾ ਤਾਂ ਇਕ ਵੱਡਾ ਸਾਰਾ ਦੈਂਤ ਆਪਣਾ ਸਿਰ ਬਾਹਰ ਕੱਢੂ ਤੇ ਵੱਡੇ ਦੰਦਾਂ ਵਾਲਾ ਆਪਣਾ ਮੂੰਹ ਖੋਲ੍ਹ ਕੇ ਕਰੂਗਾ, 'ਬੈਂਅ!' ਪਰ ਤੂ ਡਰੀਂ ਨਾ ਤੇ ਇਹ ਬੈਗ ਉਸ ਬਕਸੇ ਵਿਚ ਰੱਖ ਕੇ ਵਾਪਸ ਆ ਜਾਈਂ।"

ਸਵਾ ਛੇ ਫੁੱਟਾ ਹੱਟਾ-ਕੱਟਾ ਗੱਭਰੂ ਥਰ ਥਰ ਕੰਬ ਰਿਹਾ ਸੀ। ਉਸਦੀ ਢੱਠੀ ਮੈਲੀ ਪੱਗ ਵਿਚੋਂ ਉਹਦੀਆਂ ਜਟੂਰੀਆਂ ਬਾਹਰ ਨਿਕਲੀਆਂ ਹੋਈਆਂ ਸਨ। ਰੋ ਰੋ ਕੇ ਅਤੇ ਮਲ ਮਲ ਕੇ ਲਾਲ-ਗਹਿਰੀਆਂ ਹੋ ਗਈਆਂ ਅੱਖਾਂ ਵਿਚ ਲੋਹੜੇ ਦੀ ਦਹਿਸ਼ਤ ਸੀ। ਇਹ ਉਹੋ ਹੀ ਬਦਕਿਸਮਤ ਸੀ; ਪਹਿਲੇ ਦਿਨ ਜਿਸ ਨੂੰ ਪੈਂਦੀਆਂ 'ਅੰਤਿਮ' ਅਠੱਤੀ ਡਾਂਗਾਂ ਦੀ 'ਗਿਣਤੀ', ਮੈਂ ਆਪਣੀ ਕੋਠੜੀ ਵਿਚ ਬੈਠਿਆਂ ਕੀਤੀ ਸੀ। ਉਹ ਜੁੜੇ ਅਤੇ ਕੰਬਦੇ ਹੱਥਾਂ ਨਾਲ ਥਾਣੇਦਾਰ ਦੇ ਤਰਲੇ ਲੈ ਰਿਹਾ ਸੀ ਕਿ ਉਸਨੂੰ ਇਸ 'ਮੁਹਿੰਮ' 'ਤੇ ਨਾ ਭੇਜਿਆ ਜਾਵੇ।

ਮੈਂ ਵੇਖਿਆ ਉਹਦੇ ਪੈਰਾਂ ਦੀਆਂ ਤਲੀਆਂ ਸੋਟੇ ਵੱਜ ਵੱਜ ਕੇ ਆਮ ਨਾਲੋਂ ਲਗਪਗ ਅੱਧਾ ਇੰਚ ਮੋਟੀਆਂ ਹੋ ਗਈਆਂ ਸਨ ਅਤੇ ਪੀੜ ਨਾ ਸਹਾਰਦਾ ਹੋਇਆ ਉਹ ਖਲੋਣ ਲਈ ਪੈਰਾਂ ਨੂੰ ਬਾਰ ਬਾਰ ਟੇਢੇ ਮੇਢੇ ਕਰਕੇ ਰੱਖ ਰਿਹਾ ਸੀ। ਹੋਏ ਤਸ਼ੱਦਦ ਨੇ ਉਸਦੀ ਅਜਿਹੀ ਸੁੱਧ-ਬੁੱਧ ਮਾਰ ਦਿੱਤੀ ਸੀ ਕਿ ਉਸਨੂੰ ਇਹ ਪਤਾ ਨਹੀਂ ਸੀ ਚੱਲ ਰਿਹਾ ਕਿ ਉਸ ਨਾਲ 'ਦੈਂਤ' ਵਾਲੀ ਗੱਲ ਕੇਵਲ ਮਜ਼ਾਕ ਵਜੋਂ ਕੀਤੀ ਜਾ ਰਹੀ ਸੀ। 'ਦੈਂਤ' ਕਿਸੇ ਬਕਸੇ ਵਿਚ ਨਹੀਂ ਸੀ, ਉਹ ਤਾਂ ਗੰਜੇ ਥਾਣੇਦਾਰ ਦੇ ਰੂਪ ਵਿਚ ਉਸਦੇ ਸਾਹਮਣੇ ਖਲੋਤਾ ਸੀ!

ਮੇਜ਼ 'ਤੇ ਪਿਆ ਕਾਲਾ ਬੈਗ ਉਸਨੂੰ 'ਯਮਦੂਤ' ਨਜ਼ਰ ਆ ਰਿਹਾ ਸੀ।

ਗੰਜਾ ਥਾਣੇਦਾਰ ਮੇਰੇ ਵੱਲ ਅੱਖ ਨੱਪ ਕੇ ਆਪਣੇ 'ਕੌਤਕ' ਦੀ ਤਾਕਤ ਵੱਲ ਸੰਕੇਤ ਕਰ ਰਿਹਾ ਸੀ। ਸਾਰੇ ਪੁਲਸੀਏ ਹਿੜ ਹਿੜ ਹੱਸ ਰਹੇ ਸਨ।

ਮੈਂ 'ਨਵੀਂ ਕਹਾਣੀ' ਵੇਖ ਲਈ ਸੀ। ਗੰਜੇ ਥਾਣੇਦਾਰ ਨੇ 'ਸ਼ੋਅ' ਖ਼ਤਮ ਕਰ ਦੇਣ ਦਾ ਨਿਰਣਾ ਕੀਤਾ।

"ਚੱਲ ਐਂ ਕਰਦੇ ਆਂ, ਇਹ ਭਾਈ ਤੇਰੇ ਨਾਲ ਜਾਂਦਾ। ਇਹ ਦੈਂਤ ਨੂੰ ਤੈਨੂੰ ਕੁਝ ਨਹੀਂ ਆਖਣ ਦੇਊ। ਚੱਲ ਚੁੱਕ ਲੈ ਬੈਗ।" ਪਰ ਉਹ ਅਜੇ ਵੀ ਕੰਬੀ ਜਾ ਰਿਹਾ ਸੀ।

"ਲਿਆ ਫੜਾ ਉਏ ਡਾਂਗ। ਇਹ ਨਹੀਂ ਏਦਾਂ ਮੰਨਦਾ।"

ਦਿੱਤੀ ਧਮਕੀ ਕਿਤੇ ਸੱਚ ਹੀ ਨਾ ਹੋ ਜਾਵੇ!

"ਕੁਝ ਨਹੀਂ ਹੁੰਦਾ। ਚੱਲ; ਮੈਂ ਤੇਰੇ ਨਾਲ ਆਂ।" ਮੈਂ ਉਸਨੂੰ ਹੌਂਸਲਾ ਦਿੱਤਾ।

ਉਸਨੇ ਕੰਬਦੇ ਹੱਥਾਂ ਨਾਲ ਬੈਗ ਚੁੱਕਿਆ। ਉਹ ਲੰਗੜਾਉਂਦਾ ਹੋਇਆ ਮੇਰੇ ਨਾਲ ਤੁਰਨ ਲੱਗਾ।

"ਭਾ ਜੀ! ਬਕਸੇ 'ਚ ਤੁਸੀਂ ਰੱਖ ਦਿਓ ਬੈਗ ਨੂੰ। ਰੱਬ ਦਾ ਵਾਸਤਾ ਜੇ।"

ਕਮਰੇ ਵਿਚ ਜਾ ਕੇ ਉਹ ਮੇਰੇ ਤਰਲੇ ਕਰਨ ਲੱਗਾ।

ਮੈਂ ਬੈਗ ਉਸਦੇ ਹੱਥੋਂ ਫੜਿਆ, ਬਕਸਾ ਖੋਲ੍ਹਿਆ ਅਤੇ ਉਸ ਨੂੰ ਕਿਹਾ, "ਲੈ ਵੇਖ! ਕੋਈ ਵੀ ਦੈਂਤ ਨਹੀਂ ਏਥੇ! ਤੂੰ ਐਵੇਂ ਡਰੀ ਜਾਂਦੈਂ!"

ਬਕਸਾ ਖੋਲ੍ਹ ਕੇ ਮੈਂ ਬੈਗ ਵਿਚ ਰੱਖ ਦਿੱਤਾ। ਉਹ ਡਰਿਆ ਹੋਇਆ ਦੂਜੀ ਕੰਧ ਵੱਲ ਮੂੰਹ ਕਰਕੇ ਖਲੋਤਾ ਸੀ ਅਤੇ ਬੁੜਬੜਾਈ ਜਾ ਰਿਹਾ ਸੀ, "ਹੈਗਾ ਜੀ!"

ਮੇਰਾ ਬਿਆਨ ਲਿਖਿਆ ਜਾਣਾ ਸ਼ੁਰੂ ਹੋਇਆ। ਪ੍ਰਾਪਤ ਕੀਤੀ ਜਾਣਕਾਰੀ ਨੂੰ ਨਵੇਂ ਸਿਰੇ ਤੋਂ

ਤਰਤੀਬ ਦੇਣ ਲਈ ਦਲੀਪ ਸਿੰਘ ਨਿੱਕੇ ਨਿੱਕੇ ਸਵਾਲ ਕਰਦਾ। ਮੈਂ ਜਵਾਬ ਦਿੰਦਾ। ਉਹ ਉਸਦੀ 'ਭਾਸ਼ਾ' ਤਿਆਰ ਕਰਦਾ ਅਤੇ ਨਾਲ ਦੇ ਨਾਲ ਬੋਲ ਕੇ ਸਾਥੀ ਹਵਾਲਦਾਰ ਨੂੰ ਲਿਖਵਾਉਂਦਾ। ਮੈਂ ਭਗਤ ਸਿੰਘ ਦੇ 'ਆਜ਼ਾਦੀ ਦੇ ਸੁਪਨੇ' ਤੋਂ ਗੱਲ ਸ਼ੁਰੂ ਕਰਕੇ ਉਹਦੇ ਸੁਪਨਿਆਂ ਦਾ ਰਾਜ ਅਤੇ ਸਮਾਜ ਕਾਇਮ ਕਰਨ ਦੀ ਆਪਣੀ ਪ੍ਰਤੀਬੱਧਤਾ ਨੂੰ ਦੁਹਰਾਉਂਦਿਆਂ ਆਪਣੀ 'ਭੂਮਿਕਾ' ਬੰਨ੍ਹੀ।

ਜਿਨ੍ਹਾਂ ਹੋਰਨਾਂ ਦੀ 'ਪੁੱਛ-ਗਿੱਛ' ਮੁਕੰਮਲ ਹੋ ਚੁੱਕੀ ਸੀ, ਉਹਨਾਂ ਦੇ ਬਿਆਨ ਵੀ ਲਿਖੇ ਜਾ ਰਹੇ ਸਨ।

ਪਰ੍ਹਿਉਂ ਲਾਲੇ ਦੀ ਚੀਕ ਸੁਣਾਈ ਦਿੱਤੀ।

ਉਹਨੂੰ ਨੰਗਾ ਕਰਕੇ ਪਿੱਠ 'ਤੇ ਛਿੱਤਰ ਮਾਰੇ ਜਾ ਰਹੇ ਸਨ ਅਤੇ ਉਹ ਬਹੁੜੀ ਕਰ ਰਿਹਾ ਸੀ।

"ਦੱਸ ਦੇਂਦਾਂ ਜੀ ਸਭ ਕੁਝ। ਬਖ਼ਸ਼ ਲੋ ਮਾਪਿਓ!"

ਗੰਜੇ ਥਾਣੇਦਾਰ ਨੂੰ ਉਸ 'ਤੇ 'ਤਰਸ' ਆ ਗਿਆ। ਲਾਲੇ ਦੇ ਇਨਚਾਰਜ ਦਾ ਨਾਂ ਲੈ ਕੇ ਕਹਿੰਦਾ, "ਯਾਰ! ਇਹਨੂੰ ਲਾਲਾ ਜੀ ਨੂੰ ਮੇਰੇ ਵੱਲ ਘੱਲ।– ਆ ਜਾਓ ਲਾਲਾ ਜੀ ਮੇਰੇ ਕੋਲ। ਅਸੀਂ ਤੁਹਾਨੂੰ ਲਾਲਾ ਜੀ ਆਖਦੇ ਆਂ। ਲਾਲਾ ਜੀ ਤੁਹਾਡੀ ਮੈਂ ਕੁੜੀ 'ਤੇ ਖੋਤਾ ਛੱਡਿਆ। ਸਭ ਸੱਚ ਸੱਚ ਦੱਸ ਦਿਓ, ਲਾਲਾ ਜੀ! ਤੁਹਾਡੀ ਧੀ ਦੀ...! ਵੇਖ ਲੌ ਅਸੀਂ ਤੁਹਾਨੂੰ 'ਲਾਲਾ ਜੀ' ਆਖਦੇ ਆਂ। ਦੱਸ ਦਿਓ ਲਾਲਾ ਜੀ! ਤੁਹਾਡੇ ਨਾਲ ਏਨੀ ਰਿਆਇਤ ਕਰਾਂਗੇ ਕਿ ਤੁਹਾਡੀ ਕੁੜੀ 'ਤੇ ਕਿਸੇ ਹੋਰ ਨੂੰ ਨਹੀਂ, ਤੁਹਾਨੂੰ ਹੀ ਛੱਡ ਦਿਆਂਗੇ। ਐਧਰ ਆ ਜਾਓ ਲਾਲਾ ਜੀ। ਗਈ ਸਾਂ ਮੈਂ ਲਾਲੇ ਮੂਸੇ ਪੈਂਡਾ ਵਾਧੂ ਤੇ ਘੱਟਾ ਘੂਸੇ। ਦੱਸ ਦਿਓ ਲਾਲਾ ਜੀ! ਕੁੜੀ ਚੋਦ ਲਾਲਾ ਜੀ! ਵੇਖ ਲੌ ਅਸੀਂ ਤੁਹਾਨੂੰ ਲਾਲਾ ਜੀ ਆਖ ਕੇ ਕਿੰਨੇ ਅਦਬ ਨਾਲ ਬੁਲਾਉਂਦੇ ਆਂ!"

ਅਜਿਹੇ 'ਅਦਬ' ਵਾਲੇ ਮਾਹੌਲ ਵਿਚ ਮੇਰੇ ਬਿਆਨ ਲਿਖਦਿਆਂ ਮੈਨੂੰ ਦਲੀਪ ਸਿੰਘ ਕਹਿੰਦਾ, "ਯਾਰ ਵਰਿਆਮ ਸਿਹਾਂ! ਨਵਾਂ ਸਾਲ ਆਉਣ ਵਾਲਾ ਏ। ਮੇਰੀ ਸਲਾਹ ਐ ਇਕ ਦੋ ਦਿਨ ਪਿੰਡ ਨਾ ਲਾ ਆਵਾਂ? ਬਾਲ ਬੱਚਿਆਂ ਨੂੰ ਮਿਲ ਆਵਾਂਗਾ।"

ਮੈਨੂੰ ਕੀ ਇਤਰਾਜ਼ ਹੋ ਸਕਦਾ ਸੀ।

ਮੇਰਾ 'ਬਾਲ-ਬੱਚਾ' ਵੀ ਇਕ ਪਲ ਲਈ ਮੇਰੇ ਚੇਤੇ 'ਚੋਂ ਲੰਘਿਆ। ਮੇਰੀ ਪਤਨੀ ਨੂੰ ਤਾਂ ਚਿੱਤ-ਖ਼ਿਆਲ ਵੀ ਨਹੀਂ ਹੋਣਾਂ ਕਿ ਮੈਂ ਕਿੱਥੇ ਸਾਂ। ਕੀ ਹਾਲਤ ਹੋਵੇਗੀ ਉਸਦੀ!

"ਪਰ ਜੇ ਮੈਂ ਚਲਾ ਗਿਆ ਤਾਂ ਆਪਣਾ ਬਿਆਨ ਮੁਕੰਮਲ ਨਹੀਂ ਹੋਣਾ! ਐਂ ਕਰਦੇ ਆਂ, ਤੇਰਾ ਤਿੰਨ ਕੁ ਦਿਨਾਂ ਦਾ ਹੋਰ ਰੀਮਾਂਡ ਲੈ ਆਉਂਦੇ ਆਂ।" ਉਸਨੇ ਮੇਰੇ ਸਿਰ 'ਤੇ ਵਲੀ ਕੰਧਾਰੀ ਵਾਲਾ ਪਹਾੜ ਸੁੱਟ ਦਿੱਤਾ।

"ਨਾ ਜੀ ਇਹ ਲੋਹੜਾ ਨਾ ਮਾਰਿਓ!"

"ਤੈਨੂੰ ਏਥੇ ਹੁਣ ਕੀ ਤਕਲੀਫ਼ ਆ। ਆਪਣੀ ਕੋਠੜੀ 'ਚ ਲੇਟੀਂ ਤੇ ਕਹਾਣੀਆਂ ਸੋਚੀਂ।" ਉਸਨੇ ਛੇੜਿਆ। ਉਂਝ ਉਸਦਾ ਮਨ ਵੀ ਮੈਨੂੰ ਹੋਰ ਖੱਜਲ ਕਰਨ ਵਿਚ ਨਹੀਂ ਸੀ। ਉਸਨੇ ਮੇਰੀ ਬੇਨਤੀ ਮੰਨ ਲਈ। ਅਸੀਂ ਰੀਮਾਂਡ ਦੇ ਆਖ਼ਰੀ ਦਿਨ ਤੀਕ ਬਿਆਨ ਮੁਕੰਮਲ ਕਰ ਲਿਆ।

ਅਗਲੇ ਦਿਨ ਮੈਨੂੰ ਹੱਥਕੜੀਆਂ ਲਾ ਕੇ ਅਦਾਲਤ ਵਿਚ ਪੇਸ਼ ਕੀਤਾ ਗਿਆ। ਜੱਜ ਨੇ ਅਗਲੀ ਤਰੀਕ ਪਾ ਕੇ ਮੈਨੂੰ ਜੁਡੀਸ਼ਲ ਹਵਾਲਾਤ ਵਿਚ ਭੇਜਣ ਦਾ ਹੁਕਮ ਲਿਖ ਦਿੱਤਾ।

ਮੈਨੂੰ ਲੱਗਾ; ਜੱਜ ਨੇ ਮੈਨੂੰ 'ਕੁੰਭੀ-ਨਰਕ' ਵਿਚੋਂ ਬਾਹਰ ਕੱਢਣ ਦੇ ਦਸਤਾਵੇਜ਼ 'ਤੇ ਦਸਤਖ਼ਤ ਕੀਤੇ ਹਨ।

ਸ਼ਾਮ ਨੂੰ ਮੈਂ 'ਡੀਫੈਂਸ ਔਫ ਇੰਡੀਆ ਰੂਲਜ਼' ਅਧੀਨ ਅੰਮ੍ਰਿਤਸਰ ਦੀ ਸੈਂਟਰਲ ਜੇਲ੍ਹ ਵਿਚ ਸਾਂ।❑❑

[153, ਗੋਲਡਨ ਐਵਿਨਿਊ, ਗੜ੍ਹਾ ਰੋਡ, ਜਲੰਧਰ-22]



# ਸੁਖਵਿੰਦਰ ਕੰਬੋਜ ਦੀ ਕਾਵਿ-ਸੰਵੇਦਨਾ

ਚੰਦਰ ਮੋਹਨ

ਅਮਰੀਕਾ ਵਿਚਲੇ ਪੰਜਾਬੀ ਲੇਖਕਾਂ ਦੇ ਵਰਗ ਵਿਚੋਂ ਸਮਰੱਥ ਲੇਖਕ ਵਜੋਂ ਪਛਾਣਿਆ ਜਾਣ ਵਾਲਾ ਨਾਉਂ ਹੈ : ਸੁਖਵਿੰਦਰ ਕੰਬੋਜ। ਲਗਪਗ ਤਿੰਨ ਦਹਾਕੇ ਦੀ ਨਿਰੰਤਰ ਕਾਵਿ-ਸਾਧਨਾ ਰਾਹੀਂ ਉਸਨੇ 'ਨਵੇਂ ਸੂਰਜ' (1992), 'ਜਾਗਦੇ ਅੱਖਰ' (1995) ਤੇ 'ਇਕੋ ਜਿਹਾ ਦੁੱਖ' (?) ਅਤੇ ਇਹਨਾਂ ਤਿੰਨਾਂ ਕਾਵਿ-ਸੰਗ੍ਰਿਹਾਂ ਦੇ ਸੰਪਾਦਤ ਰੂਪ 'ਉਮਰ ਦੇ ਇਸ ਮੋੜ ਤੀਕ' (2005) ਨੂੰ ਪ੍ਰਕਾਸ਼ਤ ਕਰਵਾਇਆ ਹੈ। ਸੁਖਵਿੰਦਰ ਕੰਬੋਜ ਇਹਨਾਂ ਤਿੰਨਾਂ ਕਾਵਿ ਪੁਸਤਕਾਂ ਰਾਹੀਂ ਵਿਲੱਖਣ ਕਾਵਿ-ਭਾਸ਼ਾ ਦੇ ਸਿਰਜਕ ਕਵੀ ਵਜੋਂ ਸਾਹਵੇਂ ਆਇਆ ਹੈ। ਉਸਦੀ ਕਾਵਿ-ਭਾਸ਼ਾ ਸਮਕਾਲੀ ਸਮਾਜਕ ਚੇਤਨਾ ਦੇ ਵਿਰੋਧਾਂ ਨਾਲ ਸੰਵਾਦ ਰਚਾ ਕੇ ਪਾਠਕਾਂ ਦੀ ਚੇਤਨਾ ਨੂੰ ਹਿਲੂਣਦੀ ਹੈ। ਠੀਕ ਹੀ, ਪੰਜਾਬੀ ਦੇ ਦੋ ਨਾਮਵਰ ਚਿੰਤਕਾਂ, ਡਾ. ਸਤਿੰਦਰ ਸਿੰਘ ਅਤੇ ਡਾ. ਕਰਨੈਲ ਸਿੰਘ ਥਿੰਦ ਨੇ ਸੁਖਵਿੰਦਰ ਕੰਬੋਜ ਦੀਆਂ ਕਵਿਤਾਵਾਂ ਨੂੰ ਕ੍ਰਮਵਾਰ 'ਚੇਤਨਾ ਦੀ ਸ਼ਾਇਰੀ' ਅਤੇ 'ਸੰਵਾਦ ਦੀ ਕਵਿਤਾ' ਆਖਿਆ ਹੈ। ਸੁਖਵਿੰਦਰ ਕੰਬੋਜ ਦੀ ਕਵਿਤਾ ਬਾਰੇ ਪ੍ਰਗਟਾਏ ਇਹਨਾਂ ਦੋਹਾਂ ਵਿਦਵਾਨਾਂ ਦੇ ਵਿਚਾਰ ਲਗਪਗ ਪਿਛਲੇ ਤਿੰਨ ਦਹਾਕੇ ਦੀ ਪੰਜਾਬੀ ਕਵਿਤਾ ਦੀ ਸਿਰਜਣਾ ਦਾ ਮੂਲ ਸੁਰ ਵੀ ਬਣਦੇ ਹਨ।

ਸੁਖਵਿੰਦਰ ਕੰਬੋਜ ਦਾ ਵਿਚਾਰ ਹੈ ਕਿ ਸੱਚ ਦੀ ਭਾਲ ਲਈ ਨਿਕਲੇ ਅੱਖਰ ਹੀ ਉਸਦੀ ਨਜ਼ਰ ਵਿਚ ਜਾਗਦੇ ਅੱਖਰ ਹਨ। ਇਹ ਅੱਖਰ ਜ਼ਰੂਰੀ ਨਹੀਂ ਕਿ ਸਦਾ ਹੀ ਕ੍ਰਾਂਤੀ ਤੇ ਵਿਦਰੋਹ ਦੀਆਂ ਗੱਲਾਂ ਹੀ ਕਰਨ। ਪਰ ਇਹ ਜਦੋਂ ਜਦੋਂ ਮਨੁੱਖੀ ਚੇਤਨਾ ਦੇ ਸਦੀਵੀ ਵਿਰੋਧਾਂ ਤੇ ਰਿਸ਼ਤਿਆਂ ਦੀ ਗੱਲ ਕਰਦੇ ਹਨ ਤਾਂ ਇਤਿਹਾਸਕ ਚੇਤਨਾ ਦਾ ਪੱਲਾ ਨਹੀਂ ਛੱਡਦੇ। ਕੰਬੋਜ ਇਸ ਧਾਰਨਾ ਨੂੰ ਆਪਣੀ ਕਵਿਤਾ ਸਿਰਜਣ ਵੇਲੇ ਅਮਲ ਵਿਚ ਲਿਆਉਂਦਾ ਹੈ। ਇਸੇ ਲਈ ਉਹ ਆਵਾਸ ਤੇ ਪਰਵਾਸ ਦੇ ਵਸਤੂਗਤ ਜੀਵਨ-ਯਥਾਰਥ ਨੂੰ ਭੂਤਕਾਲੀ ਤੇ ਸਮਕਾਲੀ ਇਤਿਹਾਸ ਦੇ ਪ੍ਰਸੰਗ ਵਿਚ ਰੱਖ ਕੇ ਚਿਤਰਦਾ ਹੈ। ਸ਼ਾਇਦ ਇਸੇ ਲਈ ਹੀ ਉਸਦੀ ਕਵਿਤਾ ਵਿਚ ਤੱਥਾਤਮਕ ਘਟਨਾਵਾਂ, ਇਤਿਹਾਸਕ/ਮਿਥਿਹਾਸਕ ਵਿਅਕਤੀਆਂ ਦੇ ਨਾਵਾਂ ਤੇ ਥਾਵਾਂ ਅਤੇ ਰਾਜਨੀਤਕ ਘਟਨਾਵਾਂ ਦਾ ਜ਼ਿਕਰ-ਜ਼ਿਕਾਰ ਕੁਝ ਜ਼ਿਆਦਾ ਹੈ।

ਆਵਾਸ ਦੇ ਪ੍ਰਸੰਗ ਵਿਚ ਸੁਖਵਿੰਦਰ ਕੰਬੋਜ ਦੀ ਕਾਵਿ-ਦ੍ਰਿਸ਼ਟੀ ਪੰਜਾਬ ਅੰਦਰਲੀ ਦਹਿਸ਼ਤਗਰਦੀ ਬਾਰੇ ਬਹੁਤ ਚਿੰਤਾ ਕਰਦੀ ਹੋਈ ਇਸ ਦੀਆਂ ਜੜ੍ਹਾਂ ਕੁਝ ਕੁ ਅਮਰੀਕੀ ਪੰਜਾਬੀ ਪਰਵਾਸੀਆਂ ਦੇ ਦਿਲਾਂ ਵਿਚ ਵੀ ਲੱਗੀਆਂ ਹੋਣ ਦੇ ਸੰਕੇਤ ਦਿੰਦੀ ਹੈ:

*ਵੀਕ ਐਂਡ 'ਤੇ ਗੁਰਮੰਦਰ ਜਾਣਾ*
*ਜਿੱਥੇ ਨਿੰਦਿਆ ਚੁਗਲੀ ਦੇ ਦਰਬਾਰ ਸਜਦੇ*
*ਨਾਲ ਕਦੇ ਕਦੇ ਭਾਰਤ ਤੋਂ*
*ਵੱਖ ਹੋਣ ਦੇ ਨਾਹਰੇ ਲਗਦੇ।*

ਸੱਤਾ ਉੱਤੇ ਕਾਬਜ਼ ਹਾਕਮ ਸ਼੍ਰੇਣੀ ਹੀ ਵੱਖਵਾਦੀ ਨਾਅਰਿਆਂ ਨੂੰ ਪੈਦਾ ਕਰਦੀ ਹੈ, ਦੁਸ਼ਮਣੀ ਦੀਆਂ ਚਾਲਾਂ ਚਲਦੀ ਅਤੇ ਸਾਧਾਰਨ ਮਨੁੱਖਾਂ ਦੀਆਂ ਲਾਸ਼ਾਂ ਦੇ ਢੇਰ ਆਪਣੇ ਕੁਰਸੀ ਨੂੰ ਬਚਾਉਣ ਲਈ ਲਗਾਉਂਦੀ ਹੈ।

ਕੁਰਸੀ, ਚਾਹੇ ਪੂਰਬ ਦੇ ਕਿਸੇ ਹਾਕਮ ਦੀ ਹੋਵੇ ਜਾਂ ਪੱਛਮ ਦੇ ਕਿਸੇ ਹਾਕਮ ਦੀ, ਦੇ ਅਜਿਹੇ ਕਰਮ ਦੀ ਪਛਾਣ ਦੇਣਾ ਕੰਬੋਜ-ਕਾਵਿ ਦਾ ਮੂਲ ਮਕਸਦ ਬਣਦਾ ਹੈ। ਕੰਬੋਜ ਦੀ ਕਵਿਤਾ ਇਤਿਹਾਸ ਦੀ ਦਹਿਲੀਜ਼ ਉੱਤੇ ਖੜ੍ਹੀ ਸਾਧਾਰਨ ਲੋਕਾਈ ਨੂੰ ਉਸਦੇ ਵਰਤਮਾਨ ਵੱਲ ਪਰਤਣ ਦਾ ਸੰਦੇਸ਼ ਦਿੰਦੀ ਹੈ। ਕਵੀ ਨੇ ਸੰਸਾਰ ਦੇ ਸਭ ਤੋਂ ਵੱਧ ਸ਼ਕਤੀਸ਼ਾਲੀ ਤੇ ਅਮੀਰ ਦੇਸ਼ ਦਾ ਅਸਲ ਕਿਰਦਾਰ ਨੰਗਾ ਕੀਤਾ ਹੈ ਜੋ ਵੈਲਫੇਅਰ 'ਤੇ ਜਿਉਂਦੇ ਲੋਕਾਂ ਦੀ ਗ਼ਰੀਬੀ ਅਤੇ ਹੋਰ ਸਭ ਬੀਮਾਰੀਆਂ ਦੀ ਜੜ੍ਹ ਦੁਨੀਆਂ 'ਤੇ

ਵਧ ਰਹੀ ਆਬਾਦੀ ਨੂੰ ਸਮਝਦਾ ਹੈ:

*ਪਰ ਕਾਸ਼ ! ਇਹਨਾਂ ਕਦੇ ਤੱਕੀ ਹੁੰਦੀ*
*ਵੈੱਲਫੇਅਰ ਲੈ ਰਹੇ ਲੋਕਾਂ ਦੇ ਘਰਾਂ ਅੰਦਰ*
*ਸ਼ਰਮਨਾਕ ਨਾਚ ਨੱਚਦੀ ਗ਼ਰੀਬੀ*
*ਕਾਸ਼ ! ਉਹ ਕਦੇ ਜੀਅ ਭਰ ਕੇ, ਇਕ ਨਜ਼ਰ ਹੀ ਵੇਖ ਸਕਦੇ*
*ਇਹਨਾਂ ਵੈੱਲਫੇਅਰ ਲੈ ਰਹੇ ਲੋਕਾਂ ਦੇ ਬੱਚਿਆਂ ਦੇ ਮੂੰਹਾਂ 'ਤੇ*
*ਬੁੱਸ ਰਿਹਾ ਬਚਪਨ, ਅਤੇ ਰੁੱਸ ਰਹੀ ਜਵਾਨੀ*
*ਜੋ ਸਕੂਲਾਂ ਤੋਂ ਵੱਧ, ਜੇਲ੍ਹਾਂ ਦੀ ਸ਼ਾਨ ਬਣਦੀ ਹੈ*
*ਜੋ ਨਸ਼ਿਆਂ ਦੀ ਖ਼ਾਤਿਰ, ਆਦਮੀ ਦਾ ਖ਼ੂਨ ਕਰਨ ਤੋਂ ਗੁਰੇਜ਼ ਨਹੀਂ ਕਰਦੀ*
*ਜੋ ਆਪਣੇ ਟੱਬਰ ਪਾਲਣ ਦੀ ਮਜਬੂਰੀ ਹਿੱਤ, ਉਹਨਾਂ ਲਈ ਲੜਦੀ ਹੈ*
*ਕਦੇ ਵੀਅਤਨਾਮ ਵਿਚ ਤੇ ਕਦੇ ਫ਼ਾਕਲੈਂਡ ਵਿਚ !!*

ਉਪਰੋਕਤ ਕਾਵਿ-ਸਤਰਾਂ ਵਿਚਲੀਆਂ ਵਿਸ਼ੇਸ਼ ਦੇਸ਼ ਕਾਲਕ ਕਠੋਰ ਮਾਨਵੀ ਦੁਖਾਂਤਕ ਸਥਿਤੀਆਂ ਨੂੰ ਉਭਾਰਨ ਵਾਲਾ ਕਵੀ, ਸੁਖਵਿੰਦਰ ਕੰਬੋਜ, ਇਨਕਲਾਬ ਦੀ ਝਾਂਜਰ ਨੂੰ ਲੋਕ-ਸਮੂਹ ਦੀ ਮਾਨਸਿਕ ਸਰਦਲ 'ਤੇ ਛਣਕ਼ਾਉਂਦਾ ਵੀ ਹੈ। ਇਸ ਝਾਂਜਰ ਦੀ ਛਣਕਾਰ ਹੇਠਲੀਆਂ ਕਾਵਿ-ਸਤਰਾਂ ਵਿਚ ਦਿਖਾਏ ਗਏ 'ਰਾਹਾਂ' ਵਿਚੋਂ ਵੀ ਸੁਣੀ ਜਾ ਸਕਦੀ ਹੈ:

*ਇਕ ਰਾਹ 'ਤੇ ਸੰਘਣੇ ਹਨੇਰੇ ਜਿਹੇ ਫ਼ਨੀਅਰ ਸਨ*
*ਦੂਜਾ ਰਾਹ ਵੋਟਾਂ ਦੀ ਛਾਂ ਹੇਠ ਲੁਕਿਆ ਖੜ੍ਹਾ ਹੈ*
*ਤੀਜੇ ਰਾਹ 'ਤੇ ਅਰਸਤੂ ਤੇ ਲੈਨਿਨ ਖੜ੍ਹੇ ਹਨ*
*ਜਿਹਨਾਂ ਕੋਲ ਆਰਾਂ ਲੱਗੇ ਛਾਂਟੇ ਹਨ...*
*ਚੌਥਾ ਰਾਹ ਜੋ ਭਗਤ ਸਿਘ ਤੇ ਪਾਸ਼ ਦਾ ਰਾਹ ਹੈ*
*ਹੱਕ ਦਾ ਰਾਹ ਹੈ, ਸੱਚ ਦਾ ਰਾਹ ਹੈ।*
*ਇਕ ਨਾ ਇਕ ਦਿਨ, ਇਹ ਚੋਰਸਤਾ ਮੈਂ ਲੰਘਾਂਗਾ*
*ਹਾਲੇ ਤਾਂ ਮੈਂ ਘਰ ਦੀਆਂ ਨੀਹਾਂ ਵਿਚ ਹੀ ਸੁੱਤਾ ਹਾਂ।*

ਉਪਰਲੀਆਂ ਕਾਵਿ-ਸਤਰਾਂ ਵਿਚਲੀ 'ਮੈਂ' ਕਿਸੇ ਵਿਅਕਤੀ ਦੀ 'ਮੈਂ' ਨਹੀਂ ਸਗੋਂ ਉਹ ਇਨਕਲਾਬੀ ਸੋਚ ਪ੍ਰਣਾਲੀ ਹੈ, ਜਿਸਦੇ ਸਰੂਪ ਦਾ ਜ਼ਿਕਰ ਸੁਖਵਿੰਦਰ ਕੰਬੋਜ ਨੇ ਹੇਠਲੀਆਂ ਦੋ ਕਾਵਿ-ਸਤਰਾਂ ਵਿਚ ਕੀਤਾ ਹੈ:

*ਜੋ ਸੋਚਾਂ ਨੂੰ ਵੱਜੇ ਉਹ ਗੋਲ਼ੀ ਬਣੀ ਨਾ,*
*ਭੁਲੇਖੇ 'ਚ ਹੈ ਨ੍ਹੇਰ ਐਵੇਂ ਮਚਲਦਾ।*

ਸੁਖਵਿੰਦਰ ਕੰਬੋਜ ਨੇ ਆਪਣੀ ਖਾਲਸ ਇਨਕਲਾਬੀ ਸੋਚ ਨਾਲ ਵੱਖਵਾਦ ਤੇ ਅਤਿਵਾਦ ਦਾ ਨਾਅਰਾ ਲਗਾਉਣ ਵਾਲਿਆਂ ਵਿਰੁੱਧ ਕਾਵਿਕ ਸੰਘਰਸ਼ ਵਿੱਢਿਆ ਹੈ। ਅਜਿਹੇ ਸੰਘਰਸ਼ ਦੇ ਅਨੇਕਾਂ ਪ੍ਰਸੰਗ ਸੁਖਵਿੰਦਰ ਕੰਬੋਜ ਦੀ ਕਵਿਤਾ ਦਾ ਵਸਤੂਪਰਕ ਸ਼ਿੰਗਾਰ ਬਣੇ ਹਨ ਜਿਵੇਂ 'ਦੇਸ਼ ਦੀਏ ਚਿੱਠੀਏ ਨੀ', 'ਬੂਹੇ ਤੇ ਬਨੇਰੇ' ਅਤੇ 'ਪੰਜਾਬ ਨੂੰ' ਵਰਗੇ ਗੀਤਾਂ ਵਿਚ ਅਤੇ 'ਉਹਨਾਂ ਸਭ ਲਈ' ਵਰਗੀ ਕਵਿਤਾ ਵਿਚ। ਅਜਿਹਾ ਕਿਉਂ ? ਕਿਉਂ ਦਾ ਉੱਤਰ ਸੁਖਵਿੰਦਰ ਕੰਬਜ ਦੇ ਅਗਾਂਹ ਲਿਖਤ ਸ਼ਬਦਾਂ ਵਿਚ ਸਮਾਇਆ ਹੈ: "ਮੈਂ ਪਰਵਾਸ ਦਾ ਜੀਵਨ ਇਖ਼ਤਿਆਰ ਕੀਤਾ ਪਰ ਭਾਰਤ ਤੇ ਇਹਦੇ ਪਿਆਰੇ ਲੋਕ ਤੇ ਉਹਨਾਂ ਦੇ ਸੁਪਨੇ, ਸੱਧਰਾਂ, ਦੁੱਖ, ਤਕਲੀਫ਼ਾਂ, ਗ਼ਮ ਅਤੇ ਅੱਥਰੂ ਮੈਨੂੰ ਕਦੇ ਵੀ ਨਹੀਂ ਭੁੱਲੇ। ਪਰਵਾਸ ਦੀ ਇਸ ਜ਼ਿੰਦਗੀ ਨੇ ਮੇਰੀ ਤੇ ਮੇਰੇ ਆਸ ਪਾਸ ਰਹਿੰਦੇ ਭਾਰਤੀਆਂ ਦੀ ਜ਼ਿੰਦਗੀ ਦੇ ਅੰਦਰਲੇ ਮਨੁੱਖ ਨੂੰ ਕਿਵੇਂ ਪ੍ਰਭਾਵਤ ਕੀਤਾ, ਭਾਰਤ ਅਤੇ ਖ਼ਾਸ ਕਰਕੇ ਪੰਜਾਬ ਦੇ ਪਿਛਲੇ ਦਸ ਸਾਲਾਂ ਦੇ ਖ਼ੂਨੀ ਇਤਿਹਾਸ ਨੇ ਵੀ ਮੇਰੀ ਚੇਤਨਾ ਨੂੰ ਹਲੂਣਿਆ, ਇਹ ਮੇਰੀਆਂ ਕਵਿਤਾਵਾਂ ਦੀ ਸੀਮਾ ਤੇ ਸੰਭਾਵਨਾ ਹੈ।"

ਸੁਖਵਿੰਦਰ ਕੰਬੋਜ ਦੀ ਕਵਿਤਾ ਰਾਜਨੀਤੀ ਦੇ ਕੁਕਰਮਾਂ ਨੂੰ ਲੰਮੇਂ ਹੱਥੀਂ ਲੈਂਦੀ ਹੋਈ ਜੁਰਅਤ ਨਾਲ ਇਹ ਵਿਚਾਰ ਦਿੰਦੀ ਹੈ ਕਿ ਭਾਰਤ ਦੇਸ਼ ਅੰਦਰ ਲੋਕ ਰਾਜ ਤੋਂ ਭਾਵ ਲੋਕਾਂ ਦਾ ਰਾਜ ਨਹੀਂ ਹੈ ਸਗੋਂ ਲੋਕਾਂ ਉੱਤੇ ਰਾਜ ਹੈ। ਕਿਉਂਜੁ, ਇਸ ਦੇਸ਼ ਅੰਦਰ ਲੋਕਾਂ ਦਾ ਰੱਖਿਅਕ, ਕਾਨੂੰਨ, ਚੌਰਾਹਿਆਂ 'ਚ ਨੰਗਾ ਵਿਲਕਦਾ ਹੈ ਅਤੇ ਲੋਕਾਈ ਦੀ ਸੱਚਾਈ ਲੋਕ ਤੇ ਰਾਜ ਸਭਾ ਦੇ ਬੰਦ ਕਮਰਿਆਂ ਵਿਚ ਦਮ ਤੋੜ



ਜਾਂਦੀ ਹੈ। ਜਿਹਨਾਂ ਲੋਕਾਂ ਨੂੰ ਅਜਿਹੇ ਜ਼ੁਲਮ-ਜਬਰ ਖ਼ਿਲਾਫ਼ ਆਵਾਜ਼ ਉਠਾਉਣੀ ਚਾਹੀਦੀ ਸੀ ਉਹ ਰਾਜਨੀਤੀ ਦੀ ਖੁਰਲੀ 'ਤੇ ਬੱਝੇ ਆਗਿਆਕਾਰ ਡੰਗਰ ਬਣੀ ਬੈਠੇ ਹਨ। ਇਸੇ ਲਈ ਸੁਖਵਿੰਦਰ ਕੰਬੋਜ ਜ਼ਿੰਦਗੀ ਨੂੰ ਪਿਆਰਨ ਤੇ ਵਤਨ ਲਈ ਕੁਰਬਾਨ ਹੋਣ ਵਾਲੀ ਪਾਰਟੀ ( ?) ਨੂੰ ਯਾਦ ਕਰਦਾ ਲਿਖਦਾ ਹੈ:

*ਭਾਵੇਂ ਉਹਨਾਂ ਕੋਲ ਤੇਜ਼ ਰਫ਼ਤਾਰ ਐਟਮ ਨੇ*
*ਪਰ ਪਿਆਰੀ ਪਾਰਟੀ/ ਗ਼ਮ ਨਾ ਕਰ ਤੇਰੇ ਪੱਲੂ ਵਿਚ ਉਹ ਖ਼ੂਨ ਏ*
*ਜੋ ਸਦੀਆਂ ਬੀਤਣ 'ਤੇ ਵੀ, ਚਿੱਟਾ ਨਹੀਂ ਹੋਵੇਗਾ।*

ਉਕਤ ਕਾਵਿ-ਸਤਰਾਂ ਵਿਚਲੀ ਪਾਰਟੀ ਦੀ ਸੋਚ ਅਧੀਨ ਕੰਬੋਜ ਨੇ 'ਪੰਜਾਬ ਕਥਾ' ਨਾਂ ਦੀ ਇਕ ਲੰਮੀ ਕਾਵਿ-ਰਚਨਾ ਦੀ ਸਿਰਜਨਾ ਕੀਤੀ ਹੈ, ਜਿਸ ਵਿਚ ਉਸਨੇ ਪੰਜਾਬ ਦੇ ਬਦਲਦੇ ਮੁਹਾਂਦਰੇ ਨੂੰ ਪੇਸ਼ ਕੀਤਾ ਹੈ। ਬਦਲਿਆ ਮੁਹਾਂਦਰਾ ਹੈ: ਦੇਸ਼ ਦੀ ਅਣਸੁਖਦਾਈ ਆਜ਼ਾਦੀ, ਬਾਰ ਦੇ ਇਲਾਕੇ ਚੋਂ ਉਜੜਕੇ ਵਸੇ ਲੋਕਾਂ ਦਾ ਸੰਤਾਪ ਹਰਿਮੰਦਰ ਦੀ ਆਵਾਜ਼ ਦਾ ਪੰਜਾਬ ਦੇ ਰਾਠਾਂ ਦੀਆਂ ਹਵੇਲੀਆਂ ਹੇਠ ਨੱਪੇ ਜਾਣਾ, ਵੱਡੇ ਵੱਡੇ ਜ਼ਿਮੀਦਾਰ ਵੱਲੋਂ ਹਰੀ ਕ੍ਰਾਂਤੀ ਨੂੰ ਵੇਸਵਾ ਵਾਂਗ ਭੋਗਣਾ, ਗੀਤ ਸੰਗੀਤ ਦੀ ਮੰਦਹਾਲੀ, ਬਿਹਾਰ ਦੇ ਭਈਆਂ ਦਾ ਦਹਿਸ਼ਤਗਰਦਾਂ ਤੋਂ ਡਰਕੇ ਆਪਣੇ ਕੈਨੇਡਾ ਯਾਨੀ ਪੰਜਾਬ ਤੋਂ ਭੱਜ ਜਾਣਾ, ਦਿੱਲੀ ਦੰਗਿਆਂ 'ਚ ਮਾਰੇ ਗਏ ਪੰਜਾਬੀ ਲੋਕਾਂ ਦੀ ਵਿੱਥਿਆ, ਲੋਕਾਂ ਨੂੰ ਡੈਣ ਵਾਂਗ ਚੁੰਮੜੀ ਸਰਕਾਰ, ਫਿਰਕਿਆਂ ਵਿਚ ਵੰਡੇ ਲੋਕਾਂ ਦੇ ਲਹੂ-ਲੂਹਾਨ ਹੋਏ ਪਿੰਡੇ ਤੇ ਮਨ। ਪੰਜਾਬ ਦੇ ਅਜਿਹੇ ਮੁਹਾਂਦਰੇ ਨੂੰ ਵਿਖਾਉਣ ਦੇ ਨਾਲ ਨਾਲ 'ਪੰਜਾਬ ਕਥਾ' ਵਿਚ ਇਹ ਵੀ ਵਿਖਾਇਆ ਗਿਆ ਹੈ ਕਿ ਪੰਜਾਬੀ ਸ਼ਾਇਰਾਂ ਨੇ ਅਜਿਹੀ ਦਰਦਨਾਕ ਸਥਿਤੀ ਨੂੰ ਅਖੌਤੀ ਬਿੰਬਾਂ ਤੇ ਪ੍ਰਤੀਕਾਂ ਦੀ ਕਬਰਗਾਹ ਵਿਚ ਕਿਵੇਂ ਸੁਆ ਦਿੱਤਾ ਹੈ। ਪਰ ਸੁਖਵਿੰਦਰ ਆਪਣੀ ਕਵਿਤਾ ਵਿਚ ਸਮਾਜ ਦੇ ਵਿਭਿੰਨ ਪਹਿਲੂਆਂ ਨੂੰ ਬੇਬਾਕੀ ਨਾਲ ਸਿਰਜਣ ਦੀ ਹਾਮੀ ਭਰਨ ਵਾਲਾ ਕਵੀ ਹੈ। ਉਹ ਬਿੰਬਾਂ ਤੇ ਪ੍ਰਤੀਕਾਂ ਦੀ ਵਰਤੋਂ ਤਾਂ ਕਰਦਾ ਹੈ ਪਰ ਇਹਨਾਂ ਦੀ ਲੁਕਣਮੀਟੀ ਦੀ ਕਾਵਿਕ ਖੇਡ ਦਾ ਸ਼ਿਕਾਰ ਨਾ ਬਣਦਾ ਹੋਇਆ ਆਪਣੀ ਗੱਲ ਸਿੱਧੇ ਸਪਸ਼ਟ ਕਾਵਿਕ ਮੁਹਾਵਰੇ ਯਾਨੀ ਲੋਕ ਮੁਹਾਵਰੇ ਵਾਲੀ ਕਾਵਿ-ਭਾਸ਼ਾ ਵਿਚ ਕਰਦਾ ਹੈ ਜਿਹੜੀ ਪਾਠਕਾਂ ਦੀ ਵੇਦਨਾ, ਸੰਵੇਦਨਾ ਤੇ ਚੇਤਨਾ ਨੂੰ ਟੁੰਬਣ ਦੀ ਸ਼ਕਤੀ ਰੱਖਦੀ ਹੈ।

ਸੁਖਜਿੰਦਰ ਕੰਬੋਜ ਦੀ ਕਵਿਤਾ ਭਾਵ ਤੇ ਭਾਸ਼ਾ ਦੀ ਸੰਤੁਲਤ ਕਾਵਿ-ਜੁਗਤ ਰਾਹੀਂ ਸਮਕਾਲੀ ਰਾਜਨੀਤੀ ਦੀ ਸਾਜ਼ਿਸ਼ ਨੂੰ ਪਕੜਦੀ ਹੈ ਅਤੇ ਉਸ ਤੋਂ ਪ੍ਰਭਾਵਤ ਸਾਧਾਰਨ ਜ਼ਿੰਦਗੀ ਦੇ ਵੀਰਾਨ ਪਲਾਂ ਅਤੇ ਹਾਦਸਿਆਂ ਦੇ ਟੁਕੜਿਆਂ ਨੂੰ ਚੁਣਦੀ ਹੋਈ ਚੰਗੇਰੇ ਭਵਿੱਖ ਦੇ ਸੁਪਨਿਆ ਲਈ ਧੜਕ ਰਹੀ ਛਾਤੀ ਦੀ ਗੂੰਜ ਵੀ ਬਣਦੀ ਹੈ। 'ਭਾਰਤ 'ਚ ਮਿਰਜ਼ਾ' ਨਾਂ ਦੀ ਕਵਿਤਾ ਅਜਿਹੀ ਗੂੰਜ ਦਾ ਪ੍ਰਤੱਖ ਪ੍ਰਮਾਣ ਹੈ। ਅਜਿਹੀ ਗੂੰਜ ਨੂੰ ਉਭਾਰਦੇ ਅਤੇ "ਰਾਹ ਸਦਾ ਕੱਚੇ ਨਹੀਂ ਰਹਿਣੇ" ਦਾ ਸੰਦੇਸ਼ ਸਿਰਜਦੇ ਕੁਝ ਕਾਵਿ-ਟੋਟੇ ਲੈਂਦੇ ਹਾਂ:

1. *ਮਾਰਕਸ ਵਿਚਾਰਾ ਤਾਂ ਬਥੇਰਾ ਸਾਨੂੰ ਸਮਝਾਉਂਦਾ ਰਿਹਾ*
   *ਕਿ ਰਾਜ ਬੰਦੇ ਦੀ ਰਾਖੀ ਲਈ ਨਹੀਂ*
   *ਸਗੋਂ ਘੋੜੇ ਦੀ ਕਾਠੀ ਵਾਂਗ ਹੈ*
   *ਜੋ ਕਾਠੀ ਹੁੰਦੇ ਹੋਏ ਵੀ*
   *ਮਨੁੱਖ ਦੀ ਪਿੱਠ 'ਤੇ ਲੱਦਿਆ ਖੜ੍ਹਾ ਹੈ (ਸੰਕਲਪ)*
2. *ਜੇ ਅਸੀਂ ਚਾਹੁੰਦੇ ਹਾਂ ਇਤਿਹਾਸ ਦੇ ਸੁਨਹਿਰੀ ਕਲਸਾਂ ਹੇਠ ਬੈਠਣਾ*
   *ਤਾਂ ਸਾਨੂੰ ਯਾਦ ਰੱਖਣਾ ਪਊ/ ਕਿ ਚਿੱਟੀ ਚਾਨਣੀ 'ਚ ਖਿੜੇ ਹੋਏ ਖੇਤ*
   *ਤੇ ਖੇਤਾਂ ਵਰਗੇ ਪੁੱਤ ਕਿਸ ਕਤਲ ਕੀਤੇ*
   *ਸਾਨੂੰ ਨੱਪਣਾ ਹੀ ਪਊ ਲਾਲ ਕਿਲ੍ਹੇ ਵੱਲ ਜਾਂਦੇ ਕਾਤਲ ਦੀ ਪੈੜ ਦਾ ਖ਼ੁਰਾ*
   *ਸਾਨੂੰ ਯਾਦ ਰੱਖਣਾ ਪਊ ਕਿ ਸੂਰਜ ਸਾਡਾ ਭਰਾ ਹੈ ਤੇ ਧਰਤੀ ਸਾਡੀ ਮਾਂ*
   *ਜੋ ਸਾਨੂੰ ਇਹਨਾ ਤੋਂ ਵੱਖ ਕਰਦਾ ਹੈ*
   *ਸਾਡਾ ਦੋਸਤ ਨਹੀਂ, ਦੁਸ਼ਮਣ ਹੈ- (ਸੰਕਲਪ)*
3. *ਪਰ ਇਸ ਵਾਰ ਮਿਰਜ਼ੇ ਨੇ ਹਾਰਨਾ ਨਹੀਂ ਹੈ*
   *ਉਸ ਲੈਣਾ ਹੈ ਆਪਣੇ ਨਾਮ ਚੜ੍ਹੇ ਕਰਜ਼ੇ ਦਾ ਹਿਸਾਬ*
   *ਜੋ ਉਹਦੇ ਪਿਉ ਦਾਦੇ ਤੋਂ ਪਹਿਲਾਂ ਦੇ ਲੰਡਿਆਂ 'ਚ ਲਿਖਿਆ ਹੈ (ਭਾਰਤ 'ਚ ਮਿਰਜ਼ਾ)*

ਉਪਰੋਕਤ ਕਾਵਿ-ਸਤਰਾਂ ਵਿਚਲੀ ਸੰਦੇਸ਼ ਧੁਨੀ 'ਦੁਬਿਧਾ' ਕਵਿਤਾ ਵਿਚ ਪ੍ਰਗਟ ਹੋਈ ਸੁਖਵਿੰਦਰ ਕੰਬੋਜ ਦੀ ਕਾਵਿਕ ਸੋਚ ਵਿਚ ਵਟ ਕੇ ਕਾਮ ਦੀਆਂ ਲਿਜਲਿਜੀਆਂ ਕਵਿਤਾਵਾਂ ਨੂੰ ਲਿਖਣ ਤੇ ਪ੍ਰਵਾਨਗੀ ਦੇਣ ਤੋਂ ਇਨਕਾਰ ਕਰਦੀ ਹੈ ਅਤੇ ਵਿਅਕਤੀ ਦੇ ਨਿੱਜੀ ਹਿਤਾਂ ਲਈ ਖੋ ਚੁੱਕੇ ਸਵੈ-ਮਾਣ ਦੇ ਇਤਿਹਾਸ ਨੂੰ ਸਿਰਜਣ ਲਈ ਸਵੀਕ੍ਰਿਤੀ ਹਾਸਲ ਕਰਵਾਉਂਦੀ ਹੈ। ਇਸੇ ਲਈ ਕੰਬੋਜ-ਕਾਵਿ ਵਿਚ ਜੇਕਰ ਵਿਅਕਤੀ ਦਾ ਨਿੱਜੀ ਹਿਤ ਪੂੰਜੀਵਾਦੀ ਵਿਵਸਥਾ ਅੰਦਰ ਉਸਨੂੰ ਪਦਾਰਥਕ ਤੌਰ ਉੱਤੇ ਮਜ਼ਬੂਤ ਹੋਣ ਦੀ ਖੁਸ਼ੀ ਦਿੰਦਾ ਹੈ ਤਾਂ ਇਹੋ ਹਿਤ ਉਸਨੂੰ ਮਾਨਸਿਕ ਸੰਤਾਪ ਭੋਗਣ ਲਈ ਵੀ ਮਜਬੂਰ ਕਰਦਾ ਹੈ। ਇੰਝ, ਕੰਬੋਜ ਆਪਣੀ ਕਵਿਤਾ ਵਿਚ ਸਵਾਰਥੀ ਮਨੁੱਖੀ ਹੋਂਦ ਦੇ ਸੱਚ ਨੂੰ ਨਚਾਉਂਦਾ ਹੈ। ਇਹ ਉਸਦੀ ਸਮੁੱਚੀ ਕਾਵਿ-ਸੰਵੇਦਨਾ ਦਾ ਇਕ ਅੰਗ ਹੈ, ਜਿਸਦਾ ਦਾਰਸ਼ਨਿਕ ਦ੍ਰਿਸ਼ਟਾਂਤਕ ਬਿੰਬ ਇਸ ਤਰ੍ਹਾਂ ਉਭਰਦਾ ਹੈ:

*ਆਦਮ ਜਿਉਂਦਾ ਸਾਹ ਵੀ ਚਲਦੇ*
*ਅਸਲ ਵਿਚ ਹੁੰਦਾ ਉਹ ਮੋਇਆ*
*ਥੋੜ੍ਹੀ ਜਹੀ ਤਰੱਕੀ ਬਦਲੇ*
*ਹਊ ਪਰੇ ਦੀ ਮਹਿਮਾ ਗੌਂਦਾ ਜਾਣ ਨਹੀਂ ਸਕਦਾ*
*ਹੈ ਕੀ ਕੁਝ ਉਸਨੇ ਖੋਇਆ*

ਇੰਝ ਹੀ 'ਇਕੋ ਜਿਹਾ ਦੁੱਖ' ਕਵਿਤਾ ਵਿਚ ਪੂੰਜੀਵਾਦੀ ਮੁਲਕਾਂ ਵਿਚਲਾ ਪਰਵਾਸੀ ਗੁਲਾਮ ਮਨ ਖਣਕਦਾ ਤੇ ਧਮਾਲਾਂ ਪਾਉਂਦਾ ਸੁਣਿਆ ਜਾ ਸਕਦਾ ਹੈ। ਕਵਿਤਾ ਵਿਚ ਕਵੀ ਆਪਣੇ ਸਮੇਤ ਹੋਰਨਾਂ ਪਰਵਾਸੀਆਂ ਨੂੰ ਕਾਰਾਂ 'ਚ ਸਫ਼ਰ ਕਰਦੇ ਪੰਜਾਬੀ ਦਿਹਾੜੀਦਾਰਾਂ ਨਾਲ ਤਸ਼ਬੀਹ ਦਿੰਦਾ ਹੋਇਆ ਆਪਣੇ ਤੇ ਉਹਨਾਂ ਦੇ ਚਿਹਰਿਆਂ ਉੱਤੇ ਫੈਲੀ ਭਾਵਨਾਤਮਕ ਉਦਾਸੀ ਨੂੰ ਦੇਖ ਕੇ ਵਿਖਾਉਣ ਲਈ ਹੀ ਕਵਿਤਾ ਰਚਦਾ ਹੈ। ਕਵਿਤਾ ਦੀ ਮੂਲ ਸੁਰ ਸਮੇਂ ਦੀ ਘਾਟ ਨੂੰ ਅਲਾਪਦੀ ਹੈ। ਡਬਲ ਜੌਬ ਕਰਨ ਵਾਲੇ ਪਰਵਾਸੀ ਲੋਕਾਂ ਲਈ ਕੈਂਪ ਸਾਈਟਾਂ ਤੇ ਜੰਗਲਾਂ ਉੱਤੇ ਢਲਦੀ ਸ਼ਾਮ ਵੇਖਣ ਦਾ ਸਮਾਂ ਨਹੀਂ ਹੈ। ਇਥੋਂ ਤਕ ਕਿ ਉਹਨਾਂ ਕੋਲ ਆਪਣੇ ਬਾਰੇ ਸੋਚਣ ਦੀ ਵਿਹਲ ਵੀ ਨਹੀਂ ਹੈ ਅਤੇ ਨਾ ਹੀ ਉਹਨਾਂ ਕੋਲ ਆਪਣੇ ਮਰ ਚੁੱਕੇ ਸਾਕਾਂ ਲਈ ਚੱਜ ਨਾਲ ਰੋ ਸਕਣ ਦੀ ਵਿਹਲ ਹੈ। ਕਵਿਤਾ ਦਾ ਇਹ ਕੇਂਦਰੀ ਥੀਮ ਹੈ ਜਿਹੜਾ ਪਰਵਾਸੀ ਵਿਅਕਤੀ ਦੀ ਹੋਂਦਮੂਲਕ ਤ੍ਰਾਸਦੀ ਨੂੰ ਨਿਹਾਰਦਾ ਹੋਇਆ ਉਸ ਰਸ਼ਕ ਨੂੰ ਵੀ ਨਿਕਾਰਦਾ ਹੈ ਜਿਹੜਾ ਪਰਵਾਸੀ ਵਿਅਕਤੀਆਂ ਦੇ ਆਵਾਸੀ ਰਿਸ਼ਤੇਦਾਰਾਂ ਨੇ ਉਹਨਾਂ ਲਈ ਪੈਦਾ ਕੀਤਾ ਹੋਇਆ ਹੈ।

ਕਿਸੇ ਵੀ ਸਾਹਿਤਕ ਰੂਪਾਕਾਰ ਲਈ ਸਮਾਂ, ਸਥਾਨ ਤੇ ਪਰਿਸਥਿਤੀ ਦੀ ਦਵੰਦਾਤਮਕਤਾ ਲਾਜ਼ਮੀ ਸ਼ਰਤ ਹੈ। ਪਰ ਸੁਖਵਿੰਦਰ ਕੰਬੋਜ ਦੀ ਕਵਿਤਾ ਨੂੰ ਪੜ੍ਹਦਿਆਂ ਲਗਦੈ ਕਿ ਸਥਾਨ ਤੇ ਪਰਿਸਥਿਤੀ ਨਾਲੋਂ ਸਮਾਂ (ਵਰਤਮਾਨ) ਉਸਦੀ ਕਾਵਿਕ ਸਿਰਜਣਾ ਉੱਤੇ ਭਾਰੂ ਹੈ। ਇਸੇ ਲਈ ਉਸਦੀ ਕਵਿਤਾ ਮਨੁੱਖੀ ਚੇਤਿਆਂ ਵਿਚ ਉਠਦੀ ਵਿਲਕਣੀ ਨੂੰ ਵਰਤਮਾਨ ਦੇ ਰੂਬਰੂ ਕਰਕੇ ਪੁਕਾਰਦੀ ਹੈ:

*ਜ਼ਿੰਦਗੀ ਦਾ ਹਰ ਪਲ ਇਕ ਯੁੱਧ ਹੈ*
*ਮਨ ਦੀਆਂ ਸਰਹੱਦਾਂ ਤੋਂ ਝਾੜ ਸੁੱਟ*
*ਇਹ ਸ਼ੰਕਿਆਂ ਕਿੱਦਾਂ ਹੋਊ ਦੀ ਧੁੰਦ*
*ਹੌਂਸਲੇ ਦੇ ਸੂਰਜ ਹੀ ਹਮੇਸ਼ਾਂ ਚਾਨਣ ਦੀ ਗਵਾਹੀ ਭਰਦੇ ਹਨ*

'ਹਾਦਸਾ ਤੇ ਬੱਚੀ' ਕਵਿਤਾ ਦਾ ਬਿਰਤਾਂਤ ਹੌਂਸਲੇ ਦੇ ਸੂਰਜ ਨੂੰ ਮਘਦਾ ਰੱਖਣ ਦੀ ਪ੍ਰੇਰਨਾ ਦਿੰਦਾ ਹੈ। ਸਰਵ ਵਿਆਪਕ 'ਮੌਤ' ਦੀ ਘਟਨਾ ਦੇ ਦੁਖਾਂਤ ਨੂੰ ਸਿਰਜਦੀ ਇਹ ਕਵਿਤਾ ਅਮਰੀਕਨ ਪੂੰਜੀਵਾਦੀ ਸਮਾਜ ਦੇ ਉਸ ਸੱਚ ਨੂੰ ਸਾਹਵੇਂ ਲਿਆਉਂਦੀ ਹੈ ਜਿਸ ਸੱਚ ਦੀ ਭਾਰਤੀ ਸਮਾਜ ਵਿਚ ਅਜੇ ਤਕ ਅਹਿਮੀਅਤ ਬਣੀ ਹੋਈ ਹੈ। ਸੱਚ : ਆਪਣੇ ਮਰ ਚੁੱਕਿਆਂ ਲਈ ਰੋਣ ਦਾ ਸੱਚ। ਅਮਰੀਕਨ ਪੂੰਜੀਵਾਦੀ ਸਮਾਜ ਵਿਚਲੀ ਮਸ਼ੀਨਾਂ ਦੀ ਟਿਕ ਟਿਕ ਅਜਿਹੇ ਸੱਚ ਦੇ ਅਰਥ ਮੁਕਾ ਦਿੰਦੀ ਹੈ। ਸਿੱਟੇ ਵਜੋਂ ਪਰਵਾਸੀ ਜੀਵਨ ਦੀ ਹੁਸੀਨ ਕਿਲਕਾਰੀ ਵੈਣ ਦੇ ਰੂਪ ਵਿਚ ਵਟ ਜਾਂਦੀ ਹੈ। ਉਹਨਾਂ ਦੇ ਮੱਥੇ 'ਚ



ਪੁੜਿਆ ਚੰਗੇਰੀ ਜ਼ਿੰਦਗੀ ਦਾ ਪਦਾਰਥਕ ਸੁਪਨਾ ਤਾਂ ਉਹਨਾਂ ਦੇ ਸੰਗ ਤੁਰਦਾ ਹੈ ਪਰ ਭਾਵਨਾਤਮਕ ਸੁਪਨਾ ਉਛਲ ਉਛਲ ਕੇ ਉਹਨਾਂ ਕੋਲੋਂ ਵਿਛੜ ਜਾਂਦਾ ਹੈ। ਕਿਉਂਜੁ, ਸਥਾਨ ਤੇ ਪਰਿਸਥਿਤੀ ਉਹਨਾਂ ਦੀ ਮਾਨਸਿਕਤਾ ਦੇ ਅਨੁਕੂਲ ਨਹੀਂ:

*ਮੈਨੂੰ ਲਗਦੈ ਮੈਂ ਅਸਭਿਆ ਯੁੱਗ 'ਚ ਆ ਗਿਆ ਹਾਂ*
*ਜਿੱਥੇ ਨੇਰ੍ਹੇ ਨੂੰ ਚਾਨਣ ਕਹਿਣ ਦਾ ਰਿਵਾਜ ਹੈ*
*ਜਿੱਥੇ ਗੁੰਮ ਹੋਈ ਪਈ ਹਰ ਆਵਾਜ਼ ਹੈ*
*ਜਿੱਥੇ ਸਿਰਫ਼ ਦੇਹੀ ਦਾ ਹੀ ਰਾਜ ਹੈ*

ਸੁਖਵਿੰਦਰ ਕੰਬੋਜ ਦੀ ਕਵਿਤਾ ਅਮਰੀਕਨ ਪੂੰਜੀਵਾਦੀ ਕਦਰਾਂ-ਕੀਮਤਾਂ ਵਾਲੇ ਸਮਾਜ ਨੂੰ ਅਸਭਿਆ ਕਹਿਣ ਦੀ ਜੁਰਅਤ ਕਰਦੀ ਹੈ। ਕੰਬੋਜ ਦੀ ਮਾਰਕਸਵਾਦੀ ਪ੍ਰਗਤੀਵਾਦੀ ਸਮਾਜਕ ਦ੍ਰਿਸ਼ਟੀ ਉਸਨੂੰ ਅਜਿਹਾ ਕਰਨ ਦੀ ਪ੍ਰੇਰਨਾ ਤੇ ਸ਼ਕਤੀ ਪ੍ਰਦਾਨ ਕਰਦੀ ਹੈ। ਕਵਿਤਾ ਨੂੰ ਪੜ੍ਹਦਿਆਂ ਲਗਦੈ ਕਿ ਉਸਦੀ ਮਾਰਕਸਵਾਦੀ ਪ੍ਰਗਤੀਸ਼ੀਲ ਦ੍ਰਿਸ਼ਟੀ ਗੁਰੂ ਨਾਨਕ ਤੇ ਕਬੀਰ ਦੇ ਮਾਨਵਵਾਦੀ ਸਮਾਜਵਾਦੀ ਫ਼ਲਸਫ਼ੇ ਅਤੇ ਪਾਸ਼ ਤੇ ਹੋਰਨਾਂ ਜੁਝਾਰਵਾਦੀ ਕਵੀਆਂ ਦੇ ਜੁਝਾਰਵਾਦੀ ਮਾਨਵਵਾਦੀ ਫ਼ਲਸਫ਼ੇ ਦਾ ਰਲਗੱਡ ਰੂਪ ਹੈ। ਇਸੇ ਦੀ ਸੇਧ ਵਿਚ ਉਹ ਅੱਜੋਕੇ ਪੰਜਾਬੀ ਕਵੀਆਂ ਨੂੰ ਵਰਤਮਾਨ ਦੀਆਂ ਰਾਸ਼ਟਰੀ ਤੇ ਅੰਤਰਰਾਸ਼ਟਰੀ ਸਮਾਜਕ, ਰਾਜਨੀਤਕ, ਆਰਥਿਕ ਇਤਿਆਦਿ ਪਰਿਸਥਿਤੀਆਂ ਵਿਚੋਂ ਪਨਪਦੀਆਂ ਸਮੱਸਿਆਵਾਂ ਸਾਹਵੇਂ ਆਪਣੀ ਸਵੈਮੂਲਕ ਚੇਤਨਾ ਨੂੰ ਬੁਲੰਦ ਰੱਖਣ ਦਾ ਸੰਦੇਸ਼ ਦਿੰਦਾ ਹੈ। ਸ਼ਾਇਦ ਇਸੇ ਲਈ ਉਸਨੇ 'ਤੇਰਾ ਗੁੱਸਾ' ਕਵਿਤਾ ਵਿਚ ਦੋ ਪ੍ਰਸ਼ਨ ਖੜ੍ਹੇ ਕਰਕੇ ਉਹਨਾਂ ਦਾ ਉੱਤਰ ਖ਼ੁਦਕੁਸ਼ੀ ਅਤੇ ਸੰਘਰਸ਼ ਵਿਚੋਂ ਲੱਭਣ ਦਾ ਕਲਾਤਮਕ ਯਤਨ ਕੀਤਾ ਹੈ। ਪ੍ਰਸ਼ਨ ਹਨ : ਕੀ ਜੀਵਨ ਸਿਰਫ਼ ਸਹਿਜਤਾ ਦਾ ਨਾਮ ਹੈ ? ਕੀ ਦੇਹ ਤੋਂ ਪਰੇ ਕਵਿਤਾ ਖਤਮ ਹੈ ? ਅਜਿਹੇ ਪ੍ਰਸ਼ਨਾਂ ਤਕ ਸੀਮਤ ਕਵੀਆਂ ਦੀ ਕਾਵਿਕ ਸਿਰਜਣਾ ਨੂੰ ਸੁਖਵਿੰਦਰ ਕੰਬੋਜ ਦੀ ਕਵਿਤਾ ਖ਼ੁਦਕੁਸ਼ੀ ਦੇ ਰਾਹ ਉੱਤੇ ਤੁਰਦਿਆਂ ਵੇਖਦੀ ਹੈ, ਜਦਕਿ ਸਮਾਜ ਦੇ ਵਿਭਿੰਨ ਪਹਿਲੂਆਂ ਦੇ ਪ੍ਰਭਾਵ ਕਾਰਨ ਨਿੱਤ ਬਦਲਦੀ ਜ਼ਿੰਦਗੀ ਨੂੰ ਚਿਤਰਨ ਵਾਲੇ ਕਵੀਆਂ ਦੀ ਕਾਵਿਕ ਸਿਜਣਾ ਨੂੰ ਸੰਘਰਸ਼ ਦੇ ਰਾਹ ਉੱਤੇ ਤੁਰੀ ਖ਼ਿਆਲਦੀ ਹੈ। ਅੱਜੋਕੀ ਪੰਜਾਬੀ ਕਵਿਤਾ ਦੇ ਵਸਤੂਗਤ ਯਥਾਰਥ ਤੋਂ ਲਾਂਭੇ ਜਾ ਕੇ ਸੁਖਵਿੰਦਰ ਕੰਬੋਜ ਦੀ ਕਾਵਿ-ਚੇਤਨਾ ਆਪਣਾ ਵੱਖਰਾ ਰਾਹ ਸਥਾਪਤ ਕਰਨਾ ਚਾਹੁੰਦੀ ਹੈ। 'ਤੇਰਾ ਗੁੱਸਾ' ਕਵਿਤਾ ਵਿਚ ਕਵੀ ਸਮੁੱਚੇ ਕਵੀ ਭਾਈਚਾਰੇ ਨੂੰ ਸੰਬੋਧਤ ਹੁੰਦਾ ਹੋਇਆ ਅਜਿਹੀ ਹੀ ਚੇਤਨਾ ਨੂੰ ਫੈਲਾਉਂਦਾ ਹੈ:

*ਤੁਸੀਂ ਮੇਰੇ ਕੋਲ ਦੋ ਹੀ ਰਾਹ ਛੱਡੇ ਹਨ*
*ਇਕ ਰਾਹ ਖ਼ੁਦਕੁਸ਼ੀ ਨੂੰ ਜਾਂਦਾ ਹੈ*
*ਦੂਜਾ ਸ਼ਿਵ ਦੇ ਤੀਜੇ ਨੇਤਰ ਨਾਲ ਖੁੱਲ੍ਹਦਾ ਹੈ*
*ਮੈਂ ਆਪਣੇ ਹਿੱਸੇ ਦੀ ਵਿਸ਼ ਲੈ ਕੇ*
*ਨੀਲਕੰਠ ਦੇ ਰਸਤੇ ਤੁਰ ਪਿਆ ਹਾਂ*

ਮਹਿਬੂਬ ਦੀਆਂ ਗੋਲਾਈਆਂ ਤੇ ਉਸਦੀ ਉਦਾਸੀ ਦੇ ਅੱਥਰੇ ਭਾਵਾਂ ਦਾ ਵੇਗ ਨਾ ਸਿਰਜਣ ਦਾ ਪ੍ਰਣ ਕਰਦੀ ਹੋਈ ਕੰਬੋਜ ਦੀ ਕਵਿਤਾ ਸਿਸਟਮ ਵਿਰੁੱਧ ਗੁੱਸੇ 'ਚ ਡੁੱਬੀ ਮਨੁੱਖੀ ਆਤਮਾ ਦੀ ਵਿਰੋਧਾਤਮਕ ਭਾਸ਼ਾ ਉਸਾਰਦੀ ਹੈ। ਇਸੇ ਲਈ ਕਵਿਤਾ ਵਿਚ ਉਸ ਹੁਸਨ ਦਾ ਜ਼ਿਕਰ ਆਉਂਦਾ ਹੈ ਜੋ ਪੱਠਿਆਂ ਦੀ ਪੰਡ ਬਦਲੇ ਕਮਾਦਾਂ ਦੇ ਕਸੀਰਾਂ 'ਚ ਵਿਛ ਵਿਛ ਆਤਮਕ ਖ਼ੁਦਕਸ਼ੀ ਕਰ ਜਾਂਦਾ ਹੈ ਅਤੇ ਉਹਨਾਂ ਸਾਜ਼ਿਸ਼ੀ ਹੱਥਾਂ ਦੀ ਗੱਲ ਵੀ ਆਉਂਦੀ ਹੈ ਜੋ ਨਿੱਤ ਬਦਲਦੀਆਂ ਸਿਆਸਤਾਂ ਦੇ ਆਸਰੇ ਪੰਜਾਬ ਦੇ ਅਮਨ ਨੂੰ ਅੱਗ ਲਾਉਂਦੇ ਹਨ।

ਸਿਸਟਮ ਚਾਹੇ ਸਾਹਿਤਕ ਹੋਵੇ ਜਾਂ ਗੈਰ ਸਾਹਿਤਕ, ਦੋਹਾਂ ਹਾਲਤਾਂ ਵਿਚ ਹੀ ਸੁਖਵਿੰਦਰ ਕੰਬੋਜ ਦੀ ਕਵਿਤਾ ਵਿਰੋਧੀ ਭਾਸ਼ਾ ਦੀ ਸਿਰਜਕ ਬਣੀ ਹੈ। ਪਹਿਲੇ ਸਿਸਟਮ ਦੇ ਵਿਰੋਧ ਦੀ ਮਿਸਾਲ ਲੈਂਦੇ ਹਾਂ:

*ਅੰਬਰ ਜਾਣਦਾ ਹੈ*
*ਪ੍ਰਯੋਗਵਾਦ ਸਤਮਾਹੇ ਬੱਚਿਆਂ ਦਾ ਸ਼ਰਮਨਾਕ ਹਾਦਸਾ ਸੀ*
*ਪ੍ਰਗਤੀਵਾਦ ਘੜੀਆਂ ਨਾਲੋਂ ਟੁੱਟਾ ਪੈਂਡੂਲਮ...*

*ਅਤੇ ਜਿਸ ਨੂੰ ਤੁਸੀਂ ਕ੍ਰਾਂਤੀਕਾਰੀ ਆਖਦੇ ਹੋ*
*ਉਹ ਨਾਹਰਿਆਂ ਦੇ ਉਦੈ ਹੋਣ ਵੇਲੇ, ਜੋਸ਼ 'ਚ ਆਇਆ ਸਤਲੁਜ ਸੀ*
*ਜਿਹਦੇ ਸੁੱਕ ਜਾਣ ਬਾਅਦ ਪੈ ਗਈ ਹੈ ਅੰਬਰਾਂ 'ਤੇ ਸ਼ਾਮ*

ਪਹਿਲੇ ਸਿਸਟਮ ਦਾ ਵਿਰੋਧ ਸੁਖਵਿੰਦਰ ਕੰਬੋਜ ਦੀ ਕਾਵਿ-ਚੇਤਨਾ ਦਾ ਜੇ ਇਕ ਅੰਗ ਬਣਦਾ ਹੈ ਤਾਂ ਇਹ ਅੰਗ ਦੂਸਰੇ ਸਿਸਟਮਾਂ ਦੇ ਵਿਰੋਧ ਨਾਲ ਰਲ ਕੇ ਉਹਦੀ ਸਮੁੱਚੀ ਕਾਵਿ-ਚੇਤਨਾ ਨੂੰ ਨਿਰਧਾਰਤ ਕਰਦਾ ਹੈ ਜਿਹੜੀ ਸਮਾਜ ਵਿਚ ਇਨਕਲਾਬ ਦੀ ਲੋੜ ਨੂੰ ਦ੍ਰਿੜ ਕਰਵਾਉਂਦੀ ਹੈ।

ਸੁਖਵਿੰਦਰ ਕੰਬੋਜ ਦੀ ਕਵਿਤਾ ਵਿਚ ਸਦੀ ਦਾ ਸਿਰਲੇਖ ਹੈ: ਇਨਕਲਾਬ। ਇਨਕਲਾਬ ਵੱਖ ਵੱਖ ਸਮਿਆਂ ਵਿਚ ਸ਼ਬਦਾਂ ਦੀਆਂ ਮਸ਼ਾਲਾਂ ਲੈ ਕੇ ਪਾਪ ਦੀਆਂ ਜੰਞਾਂ ਨੂੰ ਜਲਾਂਦਾ ਹੈ। ਹਕੂਮਤ ਹੱਥੋਂ ਮਰਦਾ ਤੇ ਦਫ਼ਨਾਇਆ ਜਾਂਦਾ ਹੈ ਤੇ ਫਿਰ ਵੀ ਆਪਣੀ ਤੋਰ ਤੁਰਦਾ ਲਗਾਤਾਰ ਅੱਗੇ ਹੀ ਅੱਗੇ ਵਧਦਾ ਰਹਿੰਦਾ ਹੈ। 'ਸ਼ਬਦਾਂ ਦੀ ਧੁੱਪ' ਵਿਚਲਾ ਮੈਂ ਪਾਤਰ ਵਿਅਕਤੀ ਨਾ ਹੋ ਕੇ ਇਹੋ ਇਨਕਲਾਬ ਹੈ ਜਿਸਨੇ ਹਿੰਦੁਸਤਾਨ ਦੇ ਪ੍ਰਸੰਗ ਵਿਚ ਔਰੰਗਿਆਂ, ਚੰਗੇਜ਼ਾਂ ਤੇ ਫਰੰਗੀਆਂ ਨਾਲ ਤਾਂ ਟੱਕਰ ਲਈ ਹੀ ਹੈ, ਅੱਜ ਵੀ ਸਾਮਰਾਜੀ ਪ੍ਰਬੰਧ ਖ਼ਿਲਾਫ਼, ਨਿਰੰਤਰ ਸਫ਼ਰ ਦੀ ਅਵਸਥਾ ਵਿਚ ਹੈ। ਸੁਖਵਿੰਦਰ ਕੰਬੋਜ ਅਜਿਹੇ ਹੀ ਇਨਕਲਾਬ ਦਾ ਸਿਰਜਕ ਕਵੀ ਹੈ। ਵੇਖੋ ਕਾਵਿ-ਸਤਰਾਂ:

*ਹਾਂ! ਮੈਂ ਇਝ ਹੀ ਹਰ ਯੁੱਗ ਵਿਚ*
*ਰੰਗ ਤੇ ਭੇਸ ਬਦਲ ਕੇ ਆਂਦਾ ਹਾਂ*
*ਜ਼ਿੰਦਗੀ ਦੇ ਹਨੇਰਿਆਂ ਵਿਚ/ ਸ਼ਬਦਾਂ ਦੀ ਧੁੱਪ ਨਾਲ*
*ਚੇਤਨਾ ਦੀ ਮਾਚਿਸ ਜਲਾਂਦਾ ਹਾਂ*
*ਜੀਂਦਾ ਹਾਂ, ਰੋਂਦਾ ਹਾਂ, ਦੁੱਖ ਵੀ ਸਹਿੰਦਾ ਹਾਂ*
*ਤੇ ਇਕ ਦਿਨ ਮਰ ਵੀ ਜਾਂਦਾ ਹਾਂ*
*ਪਰ ਅਗਲੇ ਹੀ ਪਲ*
*ਫਿਰ ਕਿਸੇ ਸ਼ਬਦ ਦੀ ਕੁੱਖ ਵਿਚੋਂ*
*ਚੇਤਨਾ ਦੀ ਲੋਅ ਸੁਲਘਦੀ ਹੈ*
*ਮੈਂ ਫਿਰ ਉੱਠਦਾ ਹਾਂ, ਫਿਰ ਮਰਦਾ ਹਾਂ*
*ਅਤੇ ਸ਼ਬਦਾਂ ਦੀ ਧੁੱਪ ਵਿਚ*
*ਮੈਂ ਨਿਰੰਤਰ ਸਫ਼ਰ ਕਰਦਾ ਹਾਂ*

ਸੁਖਵਿੰਦਰ ਕੰਬੋਜ ਦੀ ਕਵਿਤਾ ਵਿਚ ਪੇਸ਼ ਹੋਇਆ ਇਨਕਲਾਬੀ ਸੰਕਲਪ ਇਨਕਲਾਬੀ ਰਾਜਨੀਤਕ ਪਾਰਟੀਆਂ, ਜੱਥੇਬੰਦੀਆਂ ਦੇ ਬਾਹਰੀ ਸੰਗਠਨ ਨਾਲੋਂ ਉਹਨਾਂ ਦੀ ਮੂਲ ਆਤਮਾ ਯਾਨੀ ਘੇਰੇ ਰਹਿਤ ਮਾਨਵਵਾਦ ਦਾ ਪਰਚਮ ਬਣਦਾ ਹੈ। 'ਆਤਮ ਮੰਥਨ ਸਰਵ ਮੰਥਨ' ਕਵਿਤਾ ਦਾ ਵਿਸ਼ਾ ਇਸੇ ਵਿਚਾਰ ਦੀ ਪ੍ਰੋੜਤਾ ਕਰਦਾ ਹੈ। ਇਸ ਕਵਿਤਾ ਵਿਚ ਦੁਨੀਆਂ ਦੇ ਸਭ ਤੋਂ ਤਾਕਤਵਰ ਮੁਲਕ ਦੀ ਸਮੁੱਚੀ ਦੁਨੀਆਂ ਉੱਤੇ ਧੌਂਸ ਦੀ ਭਾਵਨਾ ਨੂੰ ਦਰਸਾਇਆ ਗਿਆ ਹੈ। ਇਸ ਧੌਂਸ ਦਾ ਵਿਰੋਧ ਕਵੀ ਨੇ ਆਪਣੀ ਘੇਰੇ ਰਹਿਤ ਮਾਨਵਵਾਦੀ ਇਨਕਲਾਬੀ ਕਾਵਿ-ਭਾਸ਼ਾ ਰਾਹੀਂ ਇੰਝ ਕੀਤਾ ਹੈ:

*ਕਿ ਮੈਂ ਤਾਂ ਹਰ ਰੋਜ਼ ਮਰਦਾ ਹਾਂ*
*ਮੇਰੇ ਅੰਦਰ ਪਤਾ ਨਹੀਂ*
*ਕਿੰਨੀਆਂ ਕੁ ਲਾਸ਼ਾਂ ਦਾ ਖ਼ੂਨ ਜੰਮਿਆ ਹੈ*
*ਮੇਰੀ ਆਤਮਾ 'ਤੇ ਸੂਰਜ ਚੜ੍ਹੇ ਨੂੰ*
*ਪੂਰੇ ਇੱਕੀ ਸਾਲ ਹੋ ਗਏ ਨੇ*
*ਖੌਰੇ ਕੋਈ ਧੁੱਪ ਦਾ ਕਾਸ਼ਨੀ ਟੋਟਾ*
*ਕਦੇ ਲਿਸ਼ਕ ਜਾਵੇ ਇਸ ਬਰਫ਼ਾਂ ਲੱਦੀ ਲਾਸ਼ 'ਤੇ*

ਠੀਕ ਹੀ, ਕਵਿਤਾ ਦੀਆਂ ਉਪਰੋਕਤ ਸਤਰਾਂ ਵਿਚਲੇ ਵਿਅਕਤੀ ਦੇ ਜੀਵਨ ਵਾਂਗ ਸੁਖਵਿੰਦਰ ਕੰਬੋਜ ਨੂੰ ਵੀ ਅਮਰੀਕਾ ਵਿਚ ਆਪਣਾ ਜਿਸਮ ਧੂੰਹਦੇ ਨੂੰ ਬਾਈ ਸਾਲ ਹੋ ਚੁੱਕੇ ਹਨ। ਆਪਣੇ ਥੁੜ-ਮਾਰੇ ਦੇਸ਼ ਵਿਚਲੇ ਦਿਨਾਂ ਵਿਚ ਪਹਿਲਾਂ ਉਸਨੇ ਬੇਰਿੰਗ ਯੂਨੀਅਨ ਕ੍ਰਿਸਚੀਅਨ ਕਾਲਿਜ ਬਟਾਲਾ ਵਿਚ ਤੇ ਫਿਰ 1979 ਤੋਂ 1984 ਤਕ ਸ਼ਿਵਾਲਿਕ ਕਾਲਿਜ ਨਯਾ ਨੰਗਲ ਵਿਚ ਬਤੌਰ ਪੰਜਾਬੀ ਲੈਕਚਰਾਰ ਨੌਕਰੀ ਕੀਤੀ। ਉਪਰੰਤ ਅਮਰੀਕਾ ਪਰਵਾਸ ਧਾਰਨ ਕੀਤਾ। ਕੰਬੋਜ ਸ਼ੁਰੂ ਤੋਂ ਹੀ ਇਨਕਲਾਬੀ ਕਿਸਮ ਦੀ ਜੀਵਨ ਸ਼ੈਲੀ ਵਾਲਾ ਇਨਸਾਨ ਰਿਹਾ ਹੈ। ਇਸੇ ਲਈ ਉਹ ਨਕਸਲਬਾੜੀ



ਲਹਿਰ ਨਾਲ ਸੰਬੰਧਤ ਰਿਹਾ। ਲਹਿਰ ਨਾਲ ਨੇੜਲੀ ਸਾਂਝ ਨੇ ਉਸਨੂੰ ਪਾਸ਼ ਦਾ ਸਾਥੀ ਬਣਾਇਆ। ਇਸੇ ਲਈ ਕੰਬੋਜ ਦੇ ਜੀਵਨ ਵਿਚਲੀ ਇਨਕਲਾਬੀ ਚੇਤਨਾ ਦਾ ਊਰਜਿਤ ਰੂਪ ਉਸਦੀ ਕਾਵਿ ਸੰਵੇਦਨਾ ਦਾ ਮੂਲ ਆਧਾਰ ਬਣਦਾ ਹੈ, ਭਾਵੇਂ ਕਿ ਉਸਦਾ ਕਹਿਣਾ ਹੈ, "ਭਾਰਤੀ ਰਾਜ ਦੇ ਹਰੇਕ ਵਰਗ ਦੇ ਸੱਤਾਧਾਰੀਆਂ ਨੇ ਮਨੁੱਖ ਦੀ ਹੋ ਰਹੀ ਇਸ ਲੁੱਟ ਨੂੰ ਤੇਜ਼ ਕਰਨ ਵਿਚ ਹੀ ਹਿੱਸਾ ਪਾਇਆ ਹੈ, ਇਸਨੂੰ ਖਤਮ ਕਰਨ ਵਿਚ ਨਹੀਂ। ਇਸੇ ਹੀ ਲੁੱਟ ਦਾ ਸ਼ਿਕਾਰ ਮੈਂ ਵੀ, ਹੋਰ ਅਨੇਕਾਂ ਭਾਰਤੀਆਂ ਵਾਂਗ ਚੰਗੇ ਭਵਿੱਖ ਦੀ ਆਸ ਲੈ ਕੇ, ਅਮਰੀਕਾ ਆ ਵਸਿਆ। ਹਾਲਾਂਕਿ ਮੈਂ ਵੀ ਜਾਣਦਾ ਹਾਂ ਸਾਂ ਕਿ ਭਾਰਤੀ ਢਾਂਚੇ ਦੀ ਲੁੱਟ-ਖਸੁੱਟ ਦੀ ਅਸਲ ਮੁਕਤੀ ਲੋਕ-ਯੁੱਧ ਹੈ। ਪਰ ਮੇਰੇ ਵਿਚ ਸ਼ਾਇਦ ਉਨਾ ਹੌਸਲਾ ਤੇ ਕੁਰਬਾਨੀ ਦੀ ਤੜਪ ਨਹੀਂ ਸੀ। ਉਂਝ ਵੀ ਲੋਕ-ਮੁਕਤੀ ਦੇ ਰਾਹੇ ਤੁਰਨ ਲਈ ਲੰਮੇ ਦ੍ਰਿੜ ਇਰਾਦੇ ਤੇ ਪਰਬਤ ਵਾਂਗ ਅਣਥੱਕ ਹੌਸਲੇ ਤੇ ਹਿੰਮਤ ਦੀ ਲੋੜ ਹੁੰਦੀ ਹੈ, ਜੋ ਸ਼ਾਇਦ ਮੇਰੇ ਵਿਚ ਨਹੀਂ ਸੀ।"

ਸੁਖਵਿੰਦਰ ਕੰਬੋਜ ਦੀ ਇਕ ਲੇਖਕ ਤੇ ਮਨੁੱਖ ਵਜੋਂ ਇਹ ਸ਼ਖ਼ਸੀ ਵਿਸ਼ੇਸ਼ਤਾ ਉੱਭਰ ਕੇ ਸਾਹਵੇਂ ਆਉਂਦੀ ਹੈ ਕਿ ਉਹ ਆਪਣੀ ਮਾਨਸਿਕ ਸੋਚ ਦੇ ਹਾਣ ਦਾ ਇਨਕਲਾਬੀ ਵਰਤਾਰਾ ਅਮਰੀਕਾ ਵਿਚ ਰਹਿ ਕੇ ਵੀ ਪ੍ਰਾਪਤ ਕਰਨਾ ਲੋਚਦਾ ਰਿਹਾ – ਕੋਲ ਸਭ ਕੁਝ ਹੋਣ ਦੇ ਬਾਵਜੂਦ, ਯਾਨੀ 'ਬੋਝੇ ਵਿਚ ਸੂਰਜ' (ਆਰਥਿਕ ਖੁਸ਼ਹਾਲੀ) ਪਾ ਕੇ ਵੀ ! ਇਸੇ ਲਈ ਉਸ ਦੁਆਰਾ ਸਿਰਜਿਤ ਇਨਕਲਾਬੀ ਸੰਕਲਪ ਸਮੁੱਚੀ ਮਾਨਵਤਾ ਲਈ ਹੈ। ਆਪਣੀਆਂ ਥੁੜਾਂ ਨੂੰ ਭਰਨ ਉਪਰੰਤ ਵੀ ਉਸਨੇ ਥੁੜਾਂ-ਮਾਰੇ ਲੋਕਾਂ ਦੀ ਗੱਲ ਥੁੜਾਂ ਦੇ ਅਹਿਸਾਸ ਨੂੰ ਆਪਣੇ ਅੰਦਰ ਜਗਾ ਕੇ ਕੀਤੀ ਹੈ। 'ਅਸਾਡੀ ਹਾਰ' ਕਵਿਤਾ ਇਸੇ ਸੰਦੇਸ਼ ਦਾ ਕਾਵਿਕ ਇਜ਼ਹਾਰ ਹੈ।

ਕੰਬੋਜ ਦੀ ਕਵਿਤਾ ਅਖੌਤੀ ਕਾਮਰੇਡਾਂ ਦੇ ਲਿਜ਼ਲਿਜ਼ੇ, ਬੇਸੁਰੇ, ਨਕਲੀ ਤੇ ਮੱਕਾਰ ਰਵੱਈਏ ਨੂੰ ਵੀ ਪਛਾਣਦੀ ਹੈ ਤੇ ਬਹੁਤੀ ਅੱਜੋਕੀ ਪੰਜਾਬੀ ਕਵਿਤਾ ਦੀ ਸਿਰਜਣਧਾਰਾ ਨੂੰ ਇਸੇ ਰਵੱਈਏ ਦੇ ਸਮਾਨਾਂਤਰ ਉਸਰੀ ਖ਼ਿਆਲਦੀ ਹੋਈ ਇਕ ਵੰਗਾਰ ਵਜੋਂ ਵੀ ਪੇਸ਼ ਹੁੰਦੀ ਹੈ। ਇਹ ਵੰਗਾਰ ਉਸ ਵਿਚਾਰਧਾਰਕ ਧਰਾਤਲ ਨੂੰ ਸੰਚਾਰਨ ਦਾ ਕਾਰਜ ਵੀ ਕਰਦੀ ਹੈ ਜਿਸਨੂੰ ਪਾਸ਼ ਵਰਗੇ ਕਵੀਆਂ ਨੇ ਸੱਤਰਵਿਆਂ ਦੇ ਅੰਤ ਤੋਂ ਲੈ ਕੇ ਅੱਸੀਵਿਆਂ ਦੇ ਅੱਧ ਤਕ ਸ਼ਮਸ਼ੀਰ ਦੇ ਰੂਪ ਵਿਚ ਵਰਤਿਆ ਸੀ। ਇਥੇ 'ਕਿਉਂ' ? ਕਵਿਤਾ ਦੀਆਂ ਸਤਰਾਂ ਦੇਣੀਆਂ ਉਚਿੱਤ ਜਾਪਦੀਆਂ ਹਨ:

*ਕੀ ਹੋ ਗਿਆ ਹੈ ਤੈਨੂੰ ਕਾਮਰੇਡ ?*
*ਕੀ ਤੂੰ ਵੀ ਬਸ ਹੋ ਗਿਆ ਹੈਂ ਕੰਮਰੇੜ*
*ਕੀ ਤੈਨੂੰ ਨਹੀਂ ਸਤਾਉਂਦਾ ਹੁਣ*
*ਭੰਗ ਦੇ ਭਾੜੇ ਮਰ ਜਾਣ ਦਾ ਗ਼ਮ*
*ਤੇ ਤੇਰੇ ਉਹ ਵਿਚਾਰਾਂ ਦੇ ਪਰਚਮ...*
*ਕਿਉਂ ? ਤੂੰ ਵੀ ਹੋ ਗਿਆ ਏਂ*
*ਬਹੁਤੀ ਅੱਜੋਕੀ ਪੰਜਾਬੀ ਕਵਿਤਾ ਵਰਗਾ*
*ਲਿਜ਼ਲਿਜ਼ਾ, ਬੇਸੁਰਾ, ਨਕਲੀ ਤੇ ਮੱਕਾਰ*

ਸੁਖਵਿੰਦਰ ਕੰਬੋਜ ਦੀ ਕਵਿਤਾ ਵਿਚ ਪੰਜਾਬੀ ਕਵੀਆਂ ਤੇ ਆਮ ਲੋਕਾਂ ਲਈ ਹੋਕਾ ਹੈ। ਹੋਕਾ : ਚੇਤਨਾ ਨੂੰ ਮਿਸ਼ਾਲਾਂ ਵਾਂਗ ਜਗਾ ਕੇ ਸੱਤਾ ਨਾਲ ਸੰਵਾਦ ਰਚਾਉਣ ਦਾ। ਹੋਕਾ : ਜ਼ਿੰਦਗੀ 'ਚ ਨਿੱਕੇ ਨਿੱਕੇ ਸੱਚਾਂ ਦੀ ਰੱਖਿਆ ਲਈ ਸਮਝੌਤੇ ਦੀਆਂ ਸ਼ਾਂਤ ਖੁਰਲੀਆਂ ਉੱਤੇ ਨਾ ਬੱਝਣ ਦਾ। ਹੋਕਾ : ਕਾਮਰੇਡ ਸਾਥੀਆਂ ਦੀ ਝੂਠੀ ਸਿਧਾਂਤਕ ਨਕਾਬਪੋਸ਼ੀ ਨੂੰ ਦੱਬੂ ਬਲਦ ਵਾਂਗ ਨਾ ਸਵੀਕਾਰਨ ਦਾ। ਹੋਕਾ: ਹਿੱਕ 'ਚ ਬਲਦੇ ਗੀਤਾਂ ਨੂੰ ਸਤੀ ਹੋਣ ਤੋਂ ਬਚਾਉਣ ਦਾ। ਹੋਕਾ : ਪਾਸ਼ ਦੀ ਵਿਚਾਰਧਾਰਕ ਚੇਤਨਾ ਨੂੰ ਪੰਜਾਬੀ ਕਵੀਆਂ ਤੇ ਆਮ ਲੋਕਾਂ ਵਿਚ ਫੈਲਾਉਣ ਦਾ। ਇਸੇ ਲਈ ਤਾਂ ਪਾਸ਼ ਦੀ ਯਾਦ 'ਚ ਕਵੀ ਸੁਖਵਿੰਦਰ ਦੇ ਇਹ ਕਾਵਿ-ਬੋਲ ਉਭਰਦੇ ਹਨ :

*ਪਾਸ਼! ਭਾਵੇਂ ਤੂੰ ਚਲਾ ਗਿਆ ਏਂ*
*ਪਰ ਅਸੀਂ ਚੇਤਨਾ ਦੀਆਂ ਸੜਕਾਂ 'ਤੇ*
*ਤੇਰੇ ਖ਼ੂਨ ਨਾਲ ਲਿਖੇ ਅੱਖਰਾਂ ਦੀ ਇਬਾਰਤ ਪੜ੍ਹਾਂਗੇ*
*ਹਵਾ ਦੀ ਉਦਾਸੀ ਨੂੰ ਪੀ ਕੇ ਗਲ਼ਾ ਸਾਫ਼ ਕਰਨ ਵਾਲੇ ਹੋਰ ਹੁੰਦੇ ਨੇ*

*ਅਸੀਂ ਤਾਂ ਧੁੱਪੀਲੇ ਆਕਾਸ਼ਾਂ ਦੀਆਂ ਨੀਲੱਤਣਾਂ 'ਚ*
*ਤੇਰੇ ਗੀਤਾਂ ਦੀ ਲੋਅ ਕਰਾਂਗੇ*

ਉਪਰੋਕਤ ਕਾਵਿ-ਸਤਰਾਂ ਵਿਚ ਸੁਖਵਿੰਦਰ ਕਾਵਿਕ ਤਰਕ ਸਹਾਰੇ ਆਪ ਤਾਂ ਪਾਸ਼ ਨੂੰ ਯਾਦ ਕਰਦਾ ਹੀ ਹੈ ਨਾਲ ਹੀ ਪਾਠਕਾਂ ਨੂੰ ਵੀ ਉਸਦੀ ਯਾਦ ਸੱਜਰੀ ਕਰਵਾਉਂਦਾ ਹੈ। ਪਰ ਹੇਠਲੀਆਂ ਸਤਰਾਂ ਵਿਚ ਉਹ ਪਾਸ਼ ਲਈ ਜਜ਼ਬਾਤੀ ਵੀ ਹੋ ਉੱਠਦਾ ਹੈ:

*ਤੂੰ ਤਾਂ ਸਾਡੇ ਕੋਲ ਹੈਂ, ਤੂੰ ਤਾਂ ਸਾਡੀ ਜਾਨ ਹੈਂ*
*ਤੂੰ ਤਾਂ ਸਾਡੀ ਆਨ ਹੈਂ, ਤੂੰ ਤਾਂ ਸਾਡੀ ਸ਼ਾਨ ਹੈਂ*
*ਤੂੰ ਹੈਂ ਸਾਡੇ ਜੀਣ ਦੀ ਸੱਧਰ, ਇਸੇ ਲਈ ਮਹਾਨ ਹੈਂ*
*ਤੂੰ ਤਾਂ ਸਾਡੀ ਲਗਨ ਹੈਂ*
*ਨਿੱਕੇ ਨਿੱਕੇ ਸੁਪਨਿਆਂ 'ਚ ਬਲਦੀ ਹੋਈ ਅਗਨ ਹੈਂ*

ਕਵੀ ਸੁਖਵਿੰਦਰ ਪਾਸ਼ ਨੂੰ ਉਸ ਇਨਕਲਾਬੀ ਯੋਧੇ ਨਾਲ ਤਸ਼ਬੀਹ ਦਿੰਦਾ ਹੈ, ਜਿਹੜਾ ਆਪਣੇ ਸੱਚੇ ਸੁੱਚੇ ਇਰਾਦਿਆਂ ਨਾਲ ਇਨਕਲਾਬ ਦੇ ਰਾਹ ਉੱਤੇ ਸ਼ਹੀਦੀਆਂ ਪਾਉਣ ਲਈ ਤੁਰਿਆ ਹੋਵੇ, ਜਿਹੜਾ ਇਤਿਹਾਸ ਦੀ ਪੀੜ ਦਾ ਖੋਜੀ ਹੋਵੇ, ਜਿਹੜਾ ਅਸਲ ਆਜ਼ਾਦੀ ਦੇ ਮਾਇਨੇ ਜਾਣਦਾ ਹੋਵੇ। ਅਸਲ ਆਜ਼ਾਦੀ ਨਿੱਕੇ ਵੱਡੇ ਸੁੱਖ ਤੇ ਆਲਸ ਤਿਆਗ ਕੇ ਪ੍ਰਾਪਤ ਕੀਤੀ ਜਾ ਸਕਦੀ ਹੈ। ਸੁਖਵਿੰਦਰ ਦੀ ਕਵਿਤਾ ਜ਼ੁਲਮ-ਜਬਰ ਦੇ ਵਿਰੁੱਧ ਇਤਿਹਾਸਕ ਸਵਰ ਨੂੰ ਉਚਾਰਦੀ ਹੋਈ ਅਜਿਹੀ ਹੀ ਅਸਲ ਆਜ਼ਾਦੀ ਲਈ ਤਾਂਘਦੀ ਹੈ। ਇਸੇ ਲਈ ਉਸਨੇ 'ਕਾਮਰੇਡਾਂ ਦੀ ਸੇਵਾ ਹਿੱਤ' ਕਵਿਤਾ ਦੀ ਸਿਰਜਣਾ ਕੀਤੀ ਹੈ। ਇਹ ਕਵਿਤਾ ਇਤਿਹਾਸਕ ਚੇਤਨਾ ਦੁਆਰਾ ਉਹਨਾਂ ਜਾਬਰਾਂ ਦੀ ਪਛਾਣ ਕਰਵਾਉਂਦੀ ਹੈ ਜਿਹੜੇ ਹਰ ਸਦੀ ਵਿਚ ਦੋਸਤ ਤੇ ਦੁਸ਼ਮਣ ਦੀ ਪਰਿਭਾਸ਼ਾ ਨੂੰ ਰੰਗਾਂ, ਨਸਲਾਂ ਤੇ ਜਾਤਾਂ ਦੀ ਸਮੀਕਰਣ ਵਿਚ ਬੰਨ੍ਹਦੇ ਹਨ। ਕੰਬੋਜ ਦੀ ਕਵਿਤਾ ਵਰਤਮਾਨ ਵਿਚ ਵਿਚਰਦੇ ਉਹਨਾਂ ਫਿਰਕੂ ਲੋਕਾਂ ਦੇ ਬੋਲਾਂ ਨੂੰ ਪਛਾਣਦੀ ਤੇ ਨਕਾਰਦੀ ਹੈ ਜਿਹੜੇ ਅੰਤਰਰਾਸ਼ਟਰੀ ਸੰਬੰਧਾਂ ਦੀ ਓਟ ਵਿਚ ਆਪਣੀ ਰਾਜਨੀਤਕ ਭੁੱਖ ਨੂੰ ਮਿਟਾਉਂਦੇ ਹਨ। ਇੰਝ, ਕੰਬੋਜ ਦੀ ਕਵਿਤਾ ਸੱਤਾ ਉੱਤੇ ਕਾਬਜ਼ ਰਾਜਨੀਤੀਵਾਨਾਂ ਦੇ ਅਸਲ ਕਿਰਦਾਰ ਨੂੰ ਨੰਗਿਆਂ ਕਰਦੀ ਹੋਈ ਉਹਨਾਂ ਨੂੰ ਨੱਥ ਪਾਉਣ ਦਾ ਕਾਵਿ-ਉਦੇਸ਼ ਸਿਰਜਦੀ ਹੈ:

*ਹਾਲੇ ਵੀ ਵਕਤ ਹੈ ਯਾਰੋ*
*ਕਿ ਆਪਣੇ ਹੀ ਪਰਛਾਵੇਂ ਦੀ ਰਾਜਨੀਤੀ ਨੂੰ ਛਡਦੇ ਹੋਏ*
*ਵਕਤ ਦੇ ਭੂਤਰੇ ਸਾਨ੍ਹ ਨੂੰ ਨੱਥ ਪਾਈਏ*
*ਨਹੀਂ ਤੇ ਕਿਤੇ ਇੰਝ ਨਾ ਹੋਵੇ ਕਿ ਅਸੀਂ ਤੁਸੀਂ*
*ਸਭ ਵਰਤੀ ਗਈ ਡਾਕ ਟਿਕਟ ਵਾਂਗ*
*ਸਿਰਫ਼ ਅਤੀਤ ਦੀ ਐਲਬਮ 'ਚ ਦਮ ਤੋੜ ਜਾਈਏ*

ਸੁਖਵਿੰਦਰ ਕੰਬੋਜ ਵਿਲੱਖਣ ਨਾਇਕ ਸਿਰਜਣ ਦੀ ਜੁਗਤ ਰਾਹੀਂ ਇਨਕਲਾਬੀ ਚੇਤਨਾ ਦੀ ਉਸਾਰੀ ਕਰਦਾ ਹੈ। ਉਸਨੇ ਜ਼ਿੰਦਗੀ ਦੇ ਹਰ ਛਿਣ ਨੂੰ ਕੁਰੂਕਸ਼ੇਤਰ ਦੀ ਲੜਾਈ ਵਾਂਗ ਪੇਸ਼ ਕੀਤਾ ਹੈ। ਨਾ ਕੇਵਲ ਕੌਮੀ ਪੱਧਰ ਉੱਤੇ ਬਲਕਿ ਅੰਤਰਰਾਸ਼ਟਰੀ ਪੱਧਰ ਉੱਤੇ ਵੀ ਨਿੱਜੀ ਪੂੰਜੀ ਨੇ ਆਮ ਲੋਕਾਂ ਕੋਲੋਂ ਜੀਣ ਦਾ ਹੱਜ ਖੋਹ ਲਿਆ ਹੈ। ਜਾਤਾਂ, ਰੰਗਾਂ, ਨਸਲਾਂ ਤੇ ਰਾਸ਼ਟਰਵਾਦ ਦੀਆਂ ਸੌੜੀਆਂ ਭਾਵਨਾਵਾਂ ਨੇ ਬੌਣੇ ਮਨੁੱਖ ਪੈਦਾ ਕਰ ਦਿੱਤੇ ਹਨ। ਕੰਬੋਜ ਦੀ ਕਾਵਿ-ਚੇਤਨਾ ਅਨੁਸਾਰ ਅਜਿਹੀ ਸਥਿਤੀ ਵਿਚ ਦੁਆਪਰ ਯੁੱਗ ਦੇ ਕ੍ਰਿਸ਼ਨ ਦੇ ਭਗਵਾਨ ਹੋਣ ਦੀ ਮਿੱਥ ਤੇ ਨੀਤੀਵਾਨ ਹੋਣ ਦੇ ਭਰਮ ਨੂੰ ਬਦਲਦੇ ਸਮੇਂ ਦੇ ਵਸਤੂਗਤ ਸੱਚ ਸਾਹਵੇਂ ਰੱਖ ਕੇ ਤੋੜਨਾ ਪਵੇਗਾ। ਕਿਉਂਕਿ 'ਸੱਚ ਸਦਾ ਇਕਸਾਰ ਨਹੀਂ ਹੁੰਦੇ/ਇਹਨਾਂ ਨੂੰ ਬਦਲ ਦਿੰਦਾ ਹੈ/ਅੰਨ੍ਹੇ ਖਰਾਸ ਵਿਚ ਚਲਦਾ ਸਮਾਂ।' ਕਵੀ 'ਅੰਨ੍ਹੇ ਖਰਾਸ' ਯਾਨੀ ਵਸਤੂਗਤ ਯਥਾਰਥ ਮੁਤਾਬਕ ਹੀ ਕ੍ਰਿਸ਼ਨ ਨੂੰ ਨਵੀਂ ਗੀਤਾ ਲਿਖਣ ਦਾ ਸੰਦੇਸ਼ ਦਿੰਦਾ ਹੈ :

*ਹੇ ਕ੍ਰਿਸ਼ਨ!...*
*ਇਸ ਵਾਰ ਤੈਨੂੰ ਬਦਲਣਾ ਪਵੇਗਾ*
*ਕਰਮ ਤੇ ਫਲ ਦਾ ਸਿਧਾਂਤ*
*ਤੇ ਲਿਖਣਾ ਹੋਵੇਗਾ, ਜੇ ਕਿਰਤ ਨੂੰ ਫਲ ਨਹੀਂ ਮਿਲਦਾ*
*ਤਾਂ ਉਸ ਲਈ ਜਾਨ ਵੀ ਵਾਰੋ/ਨਾਲੇ ਹਥਿਆਰ ਵੀ ਸਾਣੋਂ*



ਸੁਖਵਿੰਦਰ ਕੰਬੋਜ ਦਾ ਕਾਵਿ-ਸਿਧਾਂਤ ਆਮ ਮਨੁੱਖੀ ਜ਼ਿੰਦਗੀ ਦੀਆਂ ਪੂਰਨ ਹੋਈਆਂ ਆਸਾਂ ਦਾ ਸੂਹਾ ਫੁੱਲ ਖਿੜਦਾ ਤੱਕਣਾ ਲੋਚਦਾ ਹੈ। ਮਾਰਕਸਵਾਦ ਦੇ ਫੇਲ੍ਹ ਹੋਣ ਦੀ ਧਾਰਨਾ ਦਾ ਭਰਵਾਂ ਖੰਡਨ ਕਰਦਾ ਹੈ। ਅਮਰੀਕੀ ਸਾਮਰਾਜ ਦੀ ਸਮੁੱਚੀ ਦੁਨੀਆਂ ਉਤੇ ਦਾਦਾਗਿਰੀ ਦੇ ਸੁਨਹਿਰੀ ਜਾਲ ਯਾਨੀ ਵਿਸ਼ਵੀਕਰਨ ਨੂੰ ਤੀਸਰੀ ਦੁਨੀਆਂ ਦੀ ਬਦਨਸੀਬੀ ਸਾਬਤ ਕਰਦਾ ਹੈ। 'ਸਾਮਰਾਜ' ਸਿਰਲੇਖ ਨਾਲ ਸੰਬੰਧਤ ਕਵਿਤਾਵਾਂ ਦਾ ਵਿਸ਼ਾ-ਵਸਤੂ ਤੀਸਰੀ ਦੁਨੀਆਂ ਦੇ ਦੇਸ਼ਾਂ ਤੇ ਲੋਕਾਂ ਦੀਆਂ ਆਹਾਂ ਸੁਣਾਉਂਦਾ ਹੈ:

*ਤੇਰੀਆਂ ਆਸਮਾਨ ਛੂੰਹਦੀਆਂ ਬਿਲਡਿੰਗਾਂ*
*ਤੇ ਕੰਪਿਊਟਰ ਕਲਚਰ ਵਿਚੋਂ*
*ਮੈਨੂੰ ਤੀਸਰੀ ਦੁਨੀਆਂ ਦੇ ਬੱਚਿਆਂ ਦਾ*
*ਸਹਿਮਿਆ ਤੇ ਸੁੰਗੜਿਆ ਭਵਿੱਖ ਮਿਲਦਾ ਹੈ*
*ਤੂੰ ਬਹੁਤ ਕਮਾਲ ਹੈਂ - ਪਿਆਰੇ ਸਾਮਰਾਜ!*
*ਤੂੰ ਇਕ ਜਾਲ ਹੈਂ!! ਸਾਮਰਾਜ!!!*
*ਜੋ ਵੀ ਤੇਰੇ ਇਸ ਸੁਨਹਿਰੀ ਜਾਲ ਵਿਚ ਫਸਿਆ ਹੈ*
*ਉਹ ਇਕ ਉਮਰ ਲਾ ਕੇ ਵੀ*
*ਤੇਰੀਆਂ ਮੌਰਗੇਜ ਬੈਂਕਾਂ ਤੇ ਕਰੈਡਿਟ ਕਾਰਡਾਂ ਵਿਚੋਂ*
*ਆਪਣਾ ਪੱਲੂ ਛੁਡਾ ਨਹੀਂ ਸਕਿਆ।*

ਸੁਖਵਿੰਦਰ ਕੰਬੋਜ ਨੂੰ ਮਨੁੱਖੀ ਇਤਿਹਾਸਕ ਗਤੀ ਦੀ ਸਮਝ ਹੀ ਨਹੀਂ ਬਲਕਿ ਉਸ ਸਮਝ ਨੂੰ ਕਾਵਿਕ ਰੂਪਾਂਤਰਣ ਵਿਚ ਢਾਲ ਸਕਣ ਦੀ ਕਲਾਤਮਕ ਸਮਰੱਥਾ ਵੀ ਹੈ। ਇਸੇ ਸਮਝ ਤੇ ਸਰਮੱਥਾ ਨਾਲ ਜੇ ਉਹ ਅਮਰੀਕੀ ਸਾਮਰਾਜ ਦੀਆਂ ਕਰਤੂਤਾਂ ਨੂੰ ਆਪਣੇ ਹੀ ਢੰਗ ਨਾਲ ਨੰਗਿਆਂ ਕਰਕੇ ਇਸ ਖ਼ਿਲਾਫ਼ ਬਗ਼ਾਵਤ ਦਾ ਵਿਅਕਤੀਗਤ ਸੰਦੇਸ਼ ਸੰਚਾਰਦਾ ਹੈ ਤਾਂ ਨਾਲ ਹੀ ਮਾਰਕਸਵਾਦ ਦੇ ਸਮਾਜਵਾਦੀ ਸੰਗਠਨਕਾਰੀ ਤੌਰ-ਤਰੀਕਿਆਂ ਰਾਹੀਂ ਸਮੂਹਕ ਬਗ਼ਾਵਤ ਦਾ ਸੰਦੇਸ਼ ਵੀ ਸੰਚਾਰਤ ਕਰਦਾ ਹੈ। ਕੰਬੋਜ ਦੀ ਕਵਿਤਾ ਮੁਤਾਬਕ ਦੁਨੀਆਂ ਵਿਚ ਮਾਰਕਸਵਾਦ ਫੇਲ੍ਹ ਨਹੀਂ ਹੋਇਆ ਸਗੋਂ ਮਾਰਕਸਵਾਦ ਤੋਂ ਪ੍ਰੇਰਿਤ ਇਕ ਮਾਡਲ (ਰੂਸ) ਫੇਲ੍ਹ ਹੋਇਆ ਹੈ। ਮਾਰਕਸ ਦੇ ਵਿਚਾਰ ਤਾਂ ਦੁਨੀਆਂ ਦੇ ਹਰ ਕੋਨੇ ਵਿਚ ਅੱਜ ਵੀ, ਉਵੇਂ ਹੀ, ਸਾਮਰਾਜਵਾਦ ਦੀ ਸੰਘੀ ਨੱਪਣ ਲਈ ਹਥਿਆਰ ਬਣੇ ਵਿਚਰ ਰਹੇ ਹਨ।

*ਸਾਮਰਾਜ !!!! ਬਹੁਤ ਕਮਾਲ ਹੈਂ ਤੂੰ*
*ਦੁਨੀਆਂ ਦੀ ਦਾਦਾਗਿਰੀ ਦਾ ਠੇਕਾ ਲੈ ਲਿਆ ਹੈ ਤੂੰ...*
*ਪਰ ਤੂੰ ਭੁੱਲ ਗਿਆਂ ਹੈ ਕਪਟਕਾਰ*
*ਕਿ ਮਾਸਕੋ ਇਕ ਪ੍ਰਬੰਧ ਦੇ ਨਹੀਂ*
*ਮਾਡਲ ਫ਼ੇਲ ਹੋਣ ਦਾ ਨਾਂ ਹੈ*

ਸੁਖਵਿੰਦਰ ਦੀ ਕਵਿਤਾ ਅਮਰੀਕੀ ਸਾਮਰਾਜ ਦੀਆਂ ਵਧੀਕੀਆਂ ਦਾ ਕੇਵਲ ਪਤਾ ਹੀ ਨਹੀਂ ਦਿੰਦੀ ਬਲਕਿ ਉਹਨਾਂ ਦਾ ਟਾਕਰਾ ਕਰਨ ਲਈ ਮਾਰਕਸਵਾਦੀ ਸਮਾਜਵਾਦੀ ਦ੍ਰਿਸ਼ਟੀਕੋਣ ਵੀ ਪ੍ਰਸਤੁਤ ਕਰਦੀ ਹੈ। ਇਹ ਦ੍ਰਿਸ਼ਟੀਕੋਣ ਅਮਰੀਕੀ ਸਾਮਰਾਜ ਦੀਆਂ ਵਧੀਕੀਆਂ ਲਈ ਨਕੇਲ ਬਣਦਾ ਹੋਇਆ ਸੁਖਵਿੰਦਰ ਕੰਬੋਜ ਦੀ ਕਾਵਿ-ਚੇਤਨਾ ਨੂੰ ਨਿਰਧਾਰਤ ਕਰਦਾ ਹੈ। 'ਮਾਰਕਸ ਦੀ ਵਾਪਸੀ' ਨਾਂ ਦੀ ਕਵਿਤਾ ਉਸਦੀ ਇਸੇ ਚੇਤਨਾ ਦਾ ਗੂੜ੍ਹਿਆ ਰੂਪ ਹੈ ਜਿਹੜਾ ਬਦਲੇ ਰੂਪ ਵਾਲੀਆਂ ਸਾਮਰਾਜੀ ਸ਼ਕਤੀਆਂ ਨਾਲ ਲੋਹਾ ਲੈਣ ਲਈ ਅਨੁਕੂਲ ਸਮਾਜਵਾਦੀ ਕੀਮਤਾਂ ਦਾ ਸੰਕਲਪ ਦਿੰਦਾ ਹੈ:

*ਮੈਂ ਪਰਤਾਂਗਾ ਕਿ ਪਰਤਣ ਬਿਨਾਂ ਕੋਈ ਚਾਰਾ ਹੀ ਨਹੀਂ ਹੈ*
*ਪਰ ਇਸ ਵਾਰ ਜਦੋਂ ਮੈਂ ਆਇਆ*
*ਤਾਂ ਪਹਿਲਾਂ ਜਿਹਾ ਨਹੀਂ ਹੋਵਾਂਗਾ*
*ਜਿਵੇਂ ਤੁਸੀਂ ਵੀ ਪਹਿਲੇ ਜਿਹੇ ਨਹੀਂ ਹੋ*

ਕੰਬੋਜ ਦੀ ਕਵਿਤਾ ਪੂੰਜੀਵਾਦ ਦੀ ਵਿਸ਼ਵੀਕਰਨੀ ਚਾਲ ਨੂੰ ਜੇ ਆਰਥਿਕਤਾ ਦੇ ਸੰਦਰਭ ਵਿਚ ਉਭਾਰਦੀ ਹੈ ਤਾਂ ਸਥਾਨਕ ਲੋਕ-ਮਾਨਸਿਕਤਾ ਦੇ ਸੰਦਰਭ ਵੀ ਖ਼ੁਦ-ਬ-ਖ਼ੁਦ ਰੂਪਮਾਨ ਹੋ ਉੱਠਦੇ ਹਨ:

*ਉਹ ਤਾਂ ਆਉਂਦੇ ਨੇ ਇਸ ਨਾਹਰੇ 'ਤੇ ਬੈਠ ਕੇ*
*ਕਿ ਵਿਸ਼ਵ ਤਾਂ ਇਕ ਪਿੰਡ ਬਣ ਗਿਆ ਹੈ*
*ਕਿ ਅਸੀਂ ਤਾਂ ਸਾਰੇ ਹੀ ਆਜ਼ਾਦ ਹਾਂ*
*ਕਿ ਮਨੁੱਖ ਦੀ ਨਿੱਜੀ ਆਜ਼ਾਦੀ ਹੀ ਅਸਲ ਆਜ਼ਾਦੀ ਹੈ*

*ਤੇ ਇੰਝ ਅਛੋਪਲੇ ਜਿਹੇ ਉਹ*
*ਸਭ ਤੋਂ ਪਹਿਲਾਂ ਤੋੜਦੇ ਹਨ ਸਾਨੂੰ*
*ਘਰ ਨਾਲੋਂ, ਪਰਿਵਾਰ ਨਾਲੋਂ, ਪਿੰਡ ਨਾਲੋਂ, ਦੇਸ਼ ਨਾਲੋਂ*
*ਤੇ ਸਾਡੇ ਅੱਥਰੇ ਘੋੜਿਆਂ ਨੂੰ ਉਹ ਇਕ ਸੁਰ ਕਰ ਲੈਂਦੇ ਹਨ*
*ਆਪਣੀ ਵਿਸ਼ਵੀਕਰਨ ਦੀ ਚਾਬਕ ਨਾਲ*

ਸੁਖਵਿੰਦਰ ਕੰਬੋਜ ਲਈ ਕਵਿਤਾ ਦੀ ਸਿਰਜਣਾ ਸਮਾਜ ਵਿਚ ਤੁਰਦੇ ਬੋਲਾਂ ਦੇ ਸਿਰਜਣਾਤਮਕ ਪੁਨਰ-ਚਿੰਤਨ ਦਾ ਨਾਮ ਹੈ। ਇਸੇ ਲਈ ਉਹ ਆਪਣੀ ਕਵਿਤਾ ਵਿਚ ਸ਼ਬਦਾਂ ਨੂੰ ਅਜਿਹੀ ਤਰਤੀਬ ਵਿਚ ਰੱਖਦਾ ਹੈ ਜਿਸ ਤੋਂ ਜ਼ਿੰਦਗੀ ਦੇ ਹਰ ਖੇਤਰ ਵਿਚ ਕਾਰਜ ਕਰਦੀ ਬੇਤਰਤੀਬ ਮਾਨਵੀ ਸੰਵੇਦਨਾ ਸਹਿਜੇ ਹੀ ਸੰਗਠਤ ਬਿੰਬ ਵਜੋਂ ਪ੍ਰਗਟ ਹੋ ਜਾਂਦੀ ਹੈ। ਕੰਬੋਜ ਲਈ ਕਵਿਤਾ ਵਿਚ ਸ਼ਬਦ ਦੀ ਸਿਰਜਣਾ ਸਿਧਾਂਤ ਪ੍ਰੇਰਿਤ ਜ਼ਿੰਦਗੀ ਦੇ ਅਮਲ ਦੀ ਸਿਰਜਣਾ ਹੈ। ਗੋਲ਼ੀ, ਜੇਲ੍ਹ, ਝੂਠੇ ਕੇਸ ਇਤਿਆਦਿ ਜਿਹੇ ਅਮਾਨਵੀ ਵਰਤਾਰਿਆਂ ਦੀ ਤੇਜ਼ ਗਤੀ ਨੂੰ ਰੋਕਣ ਲਈ ਕੰਬੋਜ ਨੇ ਸ਼ਬਦ ਤੇ ਸਿਧਾਂਤ ਦੇ ਏਕੇ ਦਾ ਸਹਾਰਾ ਲਿਆ ਹੈ। ਸ਼ਬਦ ਉਸਦੀ ਕਵਿਤਾ ਵਿਚੋਂ ਬੜ੍ਹਕਦੇ, ਧੜਕਦੇ ਤੇ ਖੜਕਦੇ ਹਨ ਜਿਨ੍ਹਾਂ ਨੂੰ ਬੜ੍ਹਕਾਉਣ, ਧੜਕਾਉਣ ਤੇ ਖੜਕਾਉਣ ਦੀ ਜ਼ਿੰਮੇਵਾਰੀ ਮਾਰਕਸਵਾਦੀ ਮਾਨਵਵਾਦੀ ਫ਼ਲਸਫ਼ੇ ਵਾਲੀ ਸਿਧਾਂਤਕ ਚੇਤਨਾ ਲੈਂਦੀ ਹੈ। ਉਹ ਆਪਣੀ ਕਵਿਤਾ ਰਾਹੀਂ ਕਵੀ ਤੇ ਪਾਠਕ ਵਰਗ ਨੂੰ ਸ਼ਬਦਾਂ ਦੀ ਤਕਦੀਰ ਪਛਾਣਨ ਵਾਲੀ ਮਾਰਕਸਵਾਦੀ ਦ੍ਰਿਸ਼ਟੀ ਪ੍ਰਦਾਨ ਕਰਦਾ ਹੈ:

*ਪਿਆਰੇ ਸਾਥੀ! ਉੱਠੋ*
*ਕਿ ਵਕਤ ਵਾਂਗ ਸ਼ਬਦ ਕਦੇ ਉਡੀਕ ਨਹੀਂ ਕਰਦੇ*
*ਇਹਨਾਂ ਨੂੰ ਸਿਧਾਂਤਕ ਬਹਿਸਾਂ 'ਚ ਉਲਝਾ ਕੇ*
*ਨੰਗੇ ਚਿੱਟੇ ਦਿਨ ਸਾਨੂੰ ਖੁਆਰ ਨਾ ਕਰੋ*
*ਸ਼ਬਦ ਤਦ ਹੀ ਅਰਥ ਬਣਦੇ ਹਨ*
*ਜਦੋਂ ਸਿਧਾਂਤ ਤੋਂ ਅਮਲ 'ਚ ਬਦਲਣ*

ਸੁਖਵਿੰਦਰ ਕੰਬੋਜ ਦੀ ਕਵਿਤਾ ਕਥਾ ਰਸ ਨਾਲ ਭਰਪੂਰ ਹੈ। ਲਗਦੈ, ਕੰਬੋਜ ਕਵਿਤਾ ਨੂੰ ਕਹਾਣੀ ਲਿਖਣ ਵਾਂਗ ਰਚਦਾ ਹੈ। ਉਸਦੀ ਕਵਿਤਾ ਦੀ ਉਸਾਰੀ ਵਿਚ ਅਨੇਕਾਂ ਕਥਾ-ਅੰਸ਼ਾਂ ਦਾ ਯੋਗਦਾਨ ਹੈ। ਗਲਪੀ ਅੰਸ਼ਾਂ ਨਾਲ ਭਰਪੂਰ ਕਾਵਿ ਦੀ ਸਿਰਜਣ ਪ੍ਰਕਿਰਿਆ ਕੰਬੋਜ ਦੀ ਕਵਿਤਾ ਦਾ ਵਿਧਾਗਤ ਲੱਛਣ ਬਣ ਜਾਂਦੀ ਹੈ।

ਕੰਬੋਜ ਦੀ ਕਵਿਤਾ ਦਾ ਇਕ ਹੋਰ ਵਿਧਾਗਤ ਲੱਛਣ ਨਿੱਜੀ ਜੀਵਨ ਦੇ ਵੇਰਵਿਆਂ ਨੂੰ ਕਵਿਤਾ ਦੇ ਸ਼ਿਲਪ ਵਿਧਾਨ ਵਿਚ ਸਮੋਣ ਦਾ ਬਣਦਾ ਹੈ। ਜਿਹਨਾਂ ਰਾਹੀਂ ਉਹ 'ਪਰ' ਦੇ ਅੰਤਰੀਵੀ ਤੇ ਬਾਹਰੀ ਪਸਾਰਾਂ ਨੂੰ ਜਾ ਛੂੰਹਦਾ ਹੈ। ਕੰਬੋਜ ਦੇ ਨਿੱਜ ਦਾ ਸਿੱਧਾ ਦਖ਼ਲ ਉਸ ਦੀਆਂ ਪਰਵਾਸ ਨਾਲ ਸੰਬੰਧਤ ਕਵਿਤਾਵਾਂ ਵਿਚ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ। ਇਥੇ ਅਸੀਂ ਡਾ. ਗੁਰੂਮੇਲ ਸਿੱਧੂ ਦਾ ਕਥਨ ਉਧਰਿਤ ਕਰਦੇ ਹਾਂ: "ਸੁਖਵਿੰਦਰ ਕੰਬੋਜ ਦੀਆਂ ਨਿੱਜੀ ਅਤੇ ਪਰਿਵਾਰਕ ਜੀਵਨ ਨਾਲ ਸੰਬੰਧਤ ਨਜ਼ਮਾਂ ਨੂੰ ਜੇ ਉੱਤਰ-ਆਧੁਨਿਕ ਕਦਰਾਂ ਕੀਮਤਾਂ ਦੇ ਪਰਿਪੇਖ ਵਿਚ ਵੇਖਿਆ ਜਾਵੇ ਤਾਂ ਇਹ ਮਨੁੱਖ ਦੀ ਖੰਡਤ ਮਨੋਦਸ਼ਾ ਦੀ ਸਾ-ਉਪਜ (By Product) ਹੀ ਜਾਪਦੀਆਂ ਹਨ। ਇਹਨਾਂ ਦਾ ਵਿਸ਼ਾ ਮੂਲ ਰੂਪ ਵਿਚ ਰਿਸ਼ਤਿਆਂ ਦੀ ਭੱਜ ਟੁੱਟ ਅਤੇ ਪਰਿਵਾਰਕ ਜੀਵਨ ਵਿਚੋਂ ਮੋਹ ਮੁਹੱਬਤ ਦੇ ਪੇਤਲੇ ਪੈ ਜਾਣ ਨਾਲ ਸੰਬੰਧਤ ਹੈ। ਆਦਮੀ ਵਿਚੋਂ ਇਨਸਾਨੀਅਤ ਦੇ ਮਨਫ਼ੀ ਹੋਣ ਦਾ ਰੁਝਾਨ ਸਭਿਆਚਾਰਕ ਤ੍ਰਾਸਦੀ ਦਾ ਰੂਪ ਧਾਰ ਗਿਆ ਹੈ। ਪਰ ਸਭ ਤੋਂ ਵੱਡਾ ਖ਼ਤਰਾ ਇਹ ਪੈਦਾ ਹੋ ਗਿਆ ਹੈ ਕਿ ਕਿਤੇ ਇਹ ਇਨਸਾਨੀ ਨਸਲ ਨੂੰ ਪਸ਼ੂ-ਬਿਰਤੀ (Animalism) ਵੱਲ ਨੂੰ ਨਾ ਧੱਕ ਦੇਵੇ।"

ਸੁਖਵਿੰਦਰ ਕੰਬੋਜ ਦੀ ਕਵਿਤਾ ਵਿਚ ਕਵੀ ਦੇ ਸਵੈ-ਜੀਵਨਕ ਅੰਸ਼ ਵਿਦਮਾਨ ਹਨ। ਉਹ ਆਪਣੇ ਆਪਨੂੰ ਜ਼ਿੰਦਗੀ ਤੇ ਕਵਿਤਾ ਦਾ ਆਸ਼ਕ ਕਹਿੰਦਾ ਹੈ। ਜੇ ਉਹ ਕਵਿਤਾ ਨੂੰ ਆਪਣੀ ਜ਼ਿੰਦਗੀ ਵਿਚ ਰਚਾ ਕੇ ਬਾਹਰ ਕੱਢਦਾ ਹੈ ਤਾਂ ਕਵਿਤਾ ਵੀ ਉਸਦੀ ਅਤੇ ਲੋਕਾਂ ਦੀ ਜ਼ਿੰਦਗੀ ਨੂੰ ਉਸ ਅੰਦਰੋਂ ਕੱਢ ਕੇ ਪਾਠਕਾਂ ਦੇ ਸਨਮੁਖ ਕਰਦੀ ਹੈ। 'ਅਹਿਸਾਸ' ਕਵਿਤਾ ਦੀ ਵਸਤੂ-ਚੇਤਨਾ ਕਵੀ



ਸੁਖਵਿੰਦਰ ਕੰਬੋਜ ਦੇ ਜੀਵਨ-ਸੱਚ ਦੇ ਕਈ ਵੇਰਵਿਆਂ ਨੂੰ ਪੇਸ਼ ਕਰਦੀ ਹੈ। ਕਵਿਤਾ ਕਵੀ ਦੇ ਨਿੱਜ ਰਾਹੀਂ ਉਸ ਪਰਵਾਸੀ ਵਿਅਕਤੀ ਦੇ ਇਕੱਲੇਪਣ ਵਿਚੋਂ ਪੈਦਾ ਹੋਈ ਉਦਾਸੀ ਨੂੰ ਵੀ ਵਿਖਾਉਂਦੀ ਹੈ ਜਿਹੜੀ ਉਸਨੂੰ ਉਸਦੇ ਹੀ ਘਰ ਦੇ ਕਿਸੇ ਕੋਨੇ ਵਿਚ ਸਿਮਟਾ ਕੇ ਬਿਠਾ ਦਿੰਦੀ ਹੈ। ਕਵਿਤਾ ਦੇ ਬੋਲ ਹਨ:

*ਮੈਂ ਇੰਝ ਵੀ ਮਰ ਜਾਵਾਂਗਾ, ਮੈਂ ਕਦੇ ਨਾ ਸੋਚਿਆ ਸੀ*
*ਕਿ ਅਮਰੀਕਾ ਧੁੰਦ 'ਚ ਲਪੇਟੀ ਗੰਨੇ ਦੀ ਖੋਰੀ ਹੈ*
*ਜੀਹਦੇ ਕਸੀਰਾਂ ਦੇ ਜ਼ਖ਼ਮ*
*ਮਰਦੇ ਦਮ ਤੀਕ ਨਿੱਕੇ ਦੁੱਖ ਵਾਂਗ*
*ਮੇਰੇ ਹੱਡਾਂ ਦਾ ਹਿੱਸਾ ਬਣ ਜਾਣਗੇ*

ਸੁਖਵਿੰਦਰ ਕੰਬੋਜ ਨੇ ਅਮਰੀਕੀ ਪਰਵਾਸੀ ਵਿਅਕਤੀ ਨੂੰ 'ਕੁਲੰਬਸ' ਦੇ ਨਾਂ ਨਾਲ ਯਾਦ ਕੀਤਾ ਹੈ। ਉਸ ਦੀ ਕਵਿਤਾ ਵਿਚਲਾ ਕੁਲੰਬਸ ਗ਼ਰੀਬ ਹੈ ਜਿਹੜਾ ਕੋਠੇ ਤੋਂ ਕੋਠੀ ਦੇ ਬਣਨ ਦਾ ਸੁਪਨਾ ਲੈ ਕੇ ਭਾਰਤ ਤੋਂ ਅਮਰੀਕਾ ਪਹੁੰਚਦਾ ਹੈ। ਦਿਲ ਉਸਦਾ ਭਾਰਤ ਲਈ ਧੜਕਦਾ ਹੈ ਪਰ ਅੱਖਾਂ ਵਿਚ ਚਮਕ ਅਮਰੀਕਾ ਦੀ ਹੈ। ਉਹ ਬੋਨਸ ਦੇ ਲਾਲਚ 'ਚ ਸੋਲਾਂ ਸੋਲਾਂ ਘੰਟੇ ਪਸ਼ੂਆਂ ਵਾਂਗ ਕੰਮ ਕਰਦਾ ਹੈ। ਉਸਦੇ ਆਦਰਸ਼ਾਂ ਨੂੰ ਭਾਰਤੀ ਘਰ ਦੀਆਂ ਗ਼ਰਜ਼ਾਂ ਖਾ ਜਾਂਦੀਆਂ ਹਨ। ਉਸ ਦੀਆਂ ਧੀਆਂ ਭੈਣਾਂ ਦੀਆਂ ਪਿਆਰ ਰੀਝਾਂ 'ਸ਼ਕੁੰਤਲਾ' ਬਣਨ ਦੀ ਖ਼ਾਹਿਸ਼ ਵਿਚ ਹੀ ਦਮ ਤੋੜ ਕੇ ਅਮਰੀਕੀ ਡੇਟਿੰਗ ਦੇ ਵਹਾ 'ਚ ਵਹਿ ਤੁਰਦੀਆਂ ਹਨ। ਸੁਖਵਿੰਦਰ ਕੰਬੋਜ ਤੋਂ ਬਣਿਆ "ਸੈਮ" ਅਜਿਹੀ ਸਥਿਤੀ ਨੂੰ ਨਾ ਕੇਵਲ ਆਪਣੀ ਨਜ਼ਰ ਨਾਲ ਵੇਖਦਾ ਹੈ ਬਲਕਿ ਆਪਣੇ ਦਿਲ ਦੀ ਧੜਕਣ ਨਾਲ ਵੀ ਮਹਿਸੂਸਦਾ ਹੈ:

*ਵੇਚਦੀ ਫਿਰਦੀ ਹੈ ਉਹ ਆਪਣਾ ਜਿਸਮ*
*ਬਦਨ ਕਿ ਜੀਹਦੀਆਂ ਸੁੱਚੀਆਂ ਸਵੇਰਾਂ ਤੇ ਤਰਕਾਲਾਂ ਵਿਚੋਂ*
*ਮੈਨੂੰ ਕਦੇ ਰੱਬ ਦਾ ਜਲਾਲ ਦਿਸਦਾ ਸੀ*
*ਕਵਿਤਾ ਦੇ ਕਿਹੜੇ ਭਾਗ 'ਚ ਰੱਖਾਂ ਮੈਂ ਉਸਨੂੰ*
*ਯਾਦਾਂ ਦੀਆਂ ਕਿਨ੍ਹਾਂ ਗੰਢੜੀਆਂ 'ਚ ਬੰਨ੍ਹਾਂ ਮੈਂ ਉਸਨੂੰ*
*ਮੈਨੂੰ ਸਮਝ ਨਹੀਂ ਆਉਂਦੀ*

ਦੁਨੀਆਂ ਦੇ ਸਭ ਤੋਂ ਅਮੀਰ ਮੁਲਕ ਯਾਨੀ ਅਮਰੀਕਾ ਵਿਚ ਵਸਦੇ ਸੁਖਵਿੰਦਰ ਕੰਬੋਜ ਦੀ ਕਵਿਤਾ ਵਿਚ ਅਮਰੀਕੀ ਜੀਵਨ-ਯਥਾਰਥ ਦਾ ਸ਼ਾਮਲ ਹੋ ਜਾਣਾ ਸੁਭਾਵਕ ਜਿਹੀ ਗੱਲ ਹੈ। 'ਇਕ ਅਮਰੀਕੀ ਮਾਂ ਦਾ ਹਲਫ਼ੀਆ ਬਿਆਨ', 'ਇਕ ਨੇਟਿਵ ਅਮਰੀਕੀ ਨਾਲ ਗੱਲਾਂ', 'ਇਕ ਵੈਟਰਨ ਦਾ ਹਲਫ਼ੀਆ ਬਿਆਨ' ਕਵਿਤਾਵਾਂ ਦਾ ਵਿਸ਼ਾ-ਵਸਤੂ ਇਸ ਧਾਰਨਾ ਦੇ ਅਨੁਕੂਲ ਬੈਠਦਾ ਹੈ। ਇਹਨਾਂ ਕਵਿਤਾਵਾਂ ਦੀ ਸਿਰਜਣਾ ਵੇਲੇ ਵੀ ਸੁਖਵਿੰਦਰ ਕੰਬੋਜ ਦੀ ਕਾਵਿ-ਸ਼ੈਲੀ ਅਤੇ ਵਿਧੀ ਉਸਦੀ ਮਾਰਕਸਵਾਦੀ ਵਿਚਾਰਧਾਰਕ ਸੋਚ ਦੇ ਅਧੀਨ ਹੋ ਕੇ ਚਲਦੀ ਹੈ। ਇਹੋ ਉਸਦੀ ਸਮੁੱਚੀ ਕਵਿਤਾ ਦਾ ਕਲਾਤਮਕ ਤੇ ਵਿਚਾਰਧਾਰਕ ਖ਼ਾਸਾ ਹੈ:

*ਮੈਂ ਚਾਹੁੰਦਾ ਹਾਂ, ਮੇਰੀ ਕਵਿਤਾ*
*ਯੁੱਗ-ਪੁਰਸ਼ਾਂ ਦੇ ਹੱਥਾਂ ਦੇ ਹਥਿਆਰ ਨੂੰ*
*ਠੀਕ ਅਰਥ ਦੇਵੇ।*

ਕੰਬੋਜ ਦੀ ਕਵਿਤਾ ਅਨੁਸਾਰ ਜੀਵਨ ਦੀ ਸਹਿਜਤਾ, ਚਰਿੱਤਰ ਦੀ ਵਫ਼ਾਦਾਰੀ ਤੇ ਵਿਚਾਰਧਾਰਕ ਵਚਨਬੱਧਤਾ ਦੇ ਗੁਣਾਂ ਦਾ ਮਾਲਕ ਹੀ ਯੁੱਗ ਪੁਰਸ਼ ਹੁੰਦਾ ਹੈ। ਕਵਿਤਾ ਮੰਗ ਕਰਦੀ ਹੈ ਕਿ ਇਹੋ ਜਿਹੇ ਗੁਣ ਇਨਕਲਾਬੀ ਵਿਅਕਤੀ ਅਤੇ ਸਾਹਿਤਕਾਰ ਦੇ ਵੀ ਹੋਣੇ ਚਾਹੀਦੇ ਹਨ। ਇਸੇ ਲਈ ਉਹ ਆਪਣੀ ਕਵਿਤਾ ਵਿਚ ਸ਼ਾਇਰਾਂ ਨੂੰ ਸੰਬੋਧਤ ਹੁੰਦਾ ਹੋਇਆ ਆਖਦਾ ਹੈ:

*ਓ ਮੇਰੇ ਸ਼ਾਇਰ!... ਬੱਸ ਤੂੰ ਸੱਚ ਸੁਣਾ*
*ਸੱਚ ਦੇ ਫੁੱਲਾਂ ਦੀ ਖੁਸ਼ਬੋ ਕਦੇ ਨਾ ਮਰਦੀ*
*ਹਰ ਯੁੱਗ ਅੰਦਰ ਇਹੀ ਲੋਕ ਦਿਲਾਂ ਦੀ ਪੀੜਾ ਹਰਦੀ।*

ਸੁਖਵਿੰਦਰ ਕੰਬੋਜ ਦੀ ਸ਼ਾਇਰੀ ਆਮ ਲੋਕਾਂ ਦੇ ਦਿਲਾਂ ਦੀ ਪੀੜ ਅਤੇ ਬਦਲਦੀਆਂ ਦੇਸ਼ ਕਾਲਕ ਸਥਿਤੀਆਂ ਮੁਤਾਬਕ ਬਦਲ ਜਾਂਦੀ ਹੈ। ਜਿਵੇਂ ਅਮਰੀਕੀ ਪਰਵਾਸੀ ਵਿਅਕਤੀ ਸਾਰੀਆਂ ਪਦਾਰਥਕ ਸਹੂਲਤਾਂ ਹੋਣ ਦੇ ਬਾਵਜੂਦ ਕੰਮ ਦੇ ਸਟਰੈੱਸ ਕਾਰਨ ਚੈਨ ਦੀ ਨੀਂਦ ਨਹੀਂ ਸੌਂ ਸਕਦਾ ਉਵੇਂ

ਹੀ ਭਾਰਤੀ ਵਿਅਕਤੀ ਬੇਰੁਜ਼ਗਾਰੀ, ਬਾਲ-ਮਜ਼ਦੂਰੀ ਤੇ ਵੇਸਵਾਪੁਣੇ ਅਤੇ ਹੋਰ ਅਜਿਹੀਆਂ ਅਨੇਕਾਂ ਸਮੱਸਿਆਵਾਂ ਦੇ ਸਟਰੈੱਸ ਕਾਰਣ ਚੈਨ ਦੀ ਨੀਂਦ ਨਹੀਂ ਸੌਂ ਸਕਦਾ। ਇੰਝ, ਸਮੁੱਚੀ ਪਰਵਾਸੀ ਪੰਜਾਬੀ ਕਵਿਤਾ ਦੀ ਵਿਸ਼ੇਗਤ ਨੁਹਾਰ ਵਾਂਗ ਕੰਬੋਜ ਦੀ ਕਵਿਤਾ ਵਿਚ ਵੀ ਆਵਾਸ ਤੇ ਪਰਵਾਸ ਦੇ ਮਸਲਿਆਂ ਦੀ ਪੇਸ਼ਕਾਰੀ ਨਾਲੋ ਨਾਲ ਚਲਦੀ ਵਿਖਾਈ ਦਿੰਦੀ ਹੈ। ਇਥੇ ਅਸੀਂ ਕੰਬੋਜ-ਕਾਵਿ ਵਿਚ ਪਰਵਾਸੀ ਮਨੁੱਖੀ ਜੀਵਨ ਦੀ ਦੁਖਾਂਤਕ ਸਥਿਤੀ ਨੂੰ ਰੂਪਮਾਨ ਕਰਦੇ ਕੁਝ ਟੋਟੇ ਲੈਂਦੇ ਹਾਂ:

*ਕੱਚਿਆਂ ਪਰਵਾਸੀਆਂ ਤੋਂ, ਪੱਕੇ ਬਣਨ ਲਈ*
*ਇਥੋਂ ਦੀਆਂ ਔਰਤਾਂ ਕੀ ਮੰਗਦੀਆਂ ਹਨ?*
*ਘਰ, ਸੁਰੱਖਿਅਤ ਬੈਂਕ ਖਾਤਾ ਤੇ ਲੋਹੜੀ ਵਰਗਾ ਸੈਕਸ।...*
*...*
*ਅਤੇ ਅੱਜ ਕੱਲ੍ਹ ਇੰਝ ਜੀਂਦਾ ਹਾਂ ਮੈਂ*
*ਸੱਤੇ ਦਿਨ ਡਬਲ ਜੌਬ ਕਰ ਕੇ*
*ਬਾਕੀ ਬਚਦੇ ਵਿਹਲੇ ਸਮੇਂ ਵਿਚ ਆਪਣੇ ਕੱਪੜੇ ਧੋਂਦਾ*
*ਰੋਜ਼ ਲਈ ਰੋਟੀ ਟੁੱਕ ਕਰਦਾ*
*ਤੇ ਕੁਆਲਟੀ ਟਾਈਮ ਦੇ ਨਾਮ 'ਤੇ, ਉਸ ਬਦਸੂਰਤ ਮੋਟੀ ਪਤਨੀ ਨਾਲ*
*ਹਮ ਬਿਸਤਰ ਹੁੰਦੇ ਸਮੇਂ, ਮਹਿੰਗੀ ਵਿਸਕੀ ਦਾ ਘੁੱਟ ਪੀ ਕੇ ਵੀ*
*ਤਾਰਿਆਂ ਤੋਂ ਅੱਖ ਬਚਾ ਕੇ ਲੰਘਦਾ ਹਾਂ*
*...*
*ਮੈਂ ਤਾਂ ਆਦਮੀ ਬਣਨ ਆਇਆ ਸਾਂ*
*ਇਹ ਕੀ ਬਣ ਗਿਆ ਹਾਂ*
*ਮੁਢਲੀਆਂ ਲੋੜਾਂ ਕਦੋਂ ਦੀਆਂ ਪੂਰੀਆਂ ਹੋ ਗਈਆਂ ਨੇ*
*ਹੁਣ ਤਾਂ ਬਸ ਹਵਸ ਹੈ, ਸਿਕੰਦਰ ਵਾਲੀ ਹਵਸ?*
*...*
*ਅਸੀਂ ਤੇਰੀ ਗੌਰਵਸ਼ੀਲ ਸਭਿਅਤਾ ਦੀ ਅਹਾਰ ਨਾੜੀ, ਤੇਰੀ ਬੋਲੀ*
*ਹੀ ਤੇਰੇ ਬੱਚਿਆਂ ਤੋਂ ਖੋਹ ਲਵਾਂਗੇ*
*ਫਿਰ ਉਹ ਤੇਰੇ ਤੇ ਤੇਰੇ ਪੁਰਖਿਆਂ ਦੇ, ਨਾਂ ਕੁਨਾਂ ਧਰਨ ਨੂੰ ਵੀ ਫੈਸ਼ਨ ਸਮਝਣਗੇ*
*ਇੰਝ ਤੇਰਾ ਅਸਲ ਸਰਮਾਇਆ, ਤੇਰੇ ਬੱਚੇ ਵੀ ਤੈਥੋਂ ਖੋਹ ਲਵਾਂਗੇ ਅਸੀਂ*

ਉਪਰੋਕਤ ਸਤਰਾਂ ਵਿਚਲਾ ਕਾਵਿ-ਪਾਤਰ ਉਸ ਅਮਰੀਕੀ ਪਰਵਾਸੀ ਪੰਜਾਬੀ ਦੀ ਪਛਾਣ ਦਿੰਦਾ ਹੈ ਜਿਸ ਕੋਲੋਂ ਅਮਰੀਕਨ ਪੂੰਜੀਵਾਦੀ ਵਿਵਸਥਾ ਨੇ ਉਸਦੇ ਪੁਰਖਿਆਂ ਦੀ ਗੌਰਵਸ਼ੀਲ ਸਭਿਅਤਾ ਨੂੰ ਖੋਹ ਕੇ ਅਛੋਪਲੇ ਜਿਹੇ ਧੋਹ ਦਿੱਤਾ ਹੈ : ਉਸ ਅੰਦਰ 'ਸਿਕੰਦਰ ਵਾਲੀ ਹਵਸ' ਜਗਾ ਕੇ ਉਸਨੂੰ ਘਰ ਤੋਂ ਕੰਮ ਤੇ ਕੰਮ ਤੋਂ ਘਰ ਦੇ ਚੱਕਰਵਿਊ ਵਿਚ ਫਸਾ ਕੇ। ਇਸ ਚੱਕਰਵਿਊ ਨੂੰ ਸੁਖਵਿੰਦਰ ਨੇ ਲਾਲਸਾਵਾਂ ਦੇ ਸ਼ਿਕਾਰੀ ਕੁੱਤੇ (ਪੂੰਜੀਪਤੀਏ), ਚਾਨਣ ਪਿੱਛੇ ਭੱਜਦੇ ਭਮੱਕੜ (ਪਰਵਾਸੀ ਲੋਕ), ਸਾਮਰਾਜੀ ਮੁਲਕਾਂ ਦਾ ਅਜ਼ਮਾਇਆ ਕੈਪਸੂਲ (ਵਿਸ਼ਵੀਕਰਨ), ਬੋਝੇ ਵਿਚਲਾ ਸੂਰਜ (ਪੈਸਾ), ਹੈਂਗਰਾਂ 'ਤੇ ਟੰਗੇ ਚਾਅ (ਭਾਵਨਾਵਾਂ), ਡਿਸਕੋ ਦੇ ਸਾਉਣ 'ਚ ਭਿੱਜੀ ਸ਼ਾਮ (ਅਮਰੀਕੀ ਰੰਗੀਨੀ), ਕਪਲ-ਵਸਤੂ ਦਾ ਸੁੰਨਾ ਬਨੇਰਾ (ਮਾਨਵੀ ਕੀਮਤਾਂ ਦੀ ਅਣਹੋਂਦ), ਦਿਲ ਦੀਆਂ ਜੇਬਾਂ (ਸਦੀਵੀ ਮਾਨਵੀ ਭਾਵਨਾਵਾਂ), ਸਦੀਆਂ ਦੀਆਂ ਢੀਮਾਂ (ਜ਼ੁਲਮ-ਜਬਰ), ਰਾਜ ਸੱਤਾ ਦੇ ਕੈਕਟਸ (ਸੱਤਾ ਦਾ ਜ਼ੁਲਮ), ਲਾਲਚ ਦੀ ਨਦੀ (ਪਦਾਰਥਕ ਭੁੱਖ), ਹਨੇਰੇ ਦਾ ਹਉਂਕਦਾ ਬਿੱਛੂ (ਪੂੰਜੀਵਾਦੀ ਵਿਵਸਥਾ ਦਾ ਜ਼ੁਲਮ), ਭਾਣੇ ਦੇ ਆਰੇ (ਕਿਸਮਤਵਾਦ) ਆਦਿ ਵਜੋਂ ਵੇਖਿਆ ਤੇ ਦਰਸਾਇਆ ਹੈ।

ਸੁਖਵਿੰਦਰ ਕੰਬੋਜ ਆਪਣੀ ਅਜਿਹੀ ਨਿਵੇਕਲੀ ਕਾਵਿ-ਸ਼ੈਲੀ ਰਾਹੀਂ ਪੂੰਜੀਵਾਦੀ ਵਿਵਸਥਾ ਦੇ ਚੱਕਰਵਿਊ ਨੂੰ ਦਰਸਾ ਕੇ 'ਕਵਿਤਾ ਦਾ ਪਰਚਮ' (ਕਵਿਤਾ ਦੀ ਸਿਰਜਣਾ) ਲਹਿਰਾਉਂਦਾ ਹੈ। ਇਸ ਪਰਚਮ ਰਾਹੀਂ ਉਹ ਇਸ ਚੱਕਰਵਿਊ ਵਿਚਲੇ ਹੋਰਨਾ ਪਰਚਮਾਂ ਦੀ ਨਿਸ਼ਾਨਦੇਹੀ ਇੰਝ ਕਰਦਾ ਹੈ। 'ਹਨੇਰੇ ਦਾ ਪਰਚਮ (ਜ਼ੁਲਮ-ਜਬਰ), 'ਰੋਟੀ ਦਾ ਪਰਚਮ' (ਭੁੱਖ-ਗ਼ਰੀਬੀ), 'ਹੌਸਲੇ ਦਾ ਪਰਚਮ' (ਪਹਿਲੇ ਦੋਹਾਂ ਪਰਚਮਾਂ ਵਿਰੁੱਧ ਲੜਨ ਦੇ ਮਜ਼ਬੂਤ ਲੋਕ-ਇਰਾਦੇ), 'ਗਰਮ ਲੋਹੇ ਵਰਗੇ ਪਰਚਮ' (ਜ਼ਾਂਬਾਜ਼ੀ ਭਾਵਨਾਵਾਂ), 'ਵਿਚਾਰਾਂ ਦਾ ਪਰਚਮ' (ਇਨਕਲਾਬੀ ਚੇਤਨਾ)। ਲਗਦੇ, ਇਹ ਸੱਭੇ 'ਪਰਚਮ' ਸੁਖਵਿੰਦਰ ਕੰਬੋਜ ਦੀ ਕਵਿਤਾ ਦੇ ਰੂਪ ਤੇ ਵਸਤੂ ਦੇ ਸੰਤੁਲਨ-ਬਿੰਦੂ ਹਨ। ਅਤੇ ਇਹ ਸੰਤੁਲਨ-ਬਿੰਦੂ ਹੀ ਉਸਦੀ ਕਾਵਿ-ਸੰਵੇਦਨਾ ਦਾ ਆਧਾਰ ਬਣਦੇ ਹਨ?

[ਲੈਕਚਰਾਰ ਪੰਜਾਬੀ, ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]



# ਹੀਰ ਦਾ ਹਕੀਕੀ ਕਿਰਦਾਰ ਤੇ ਇੱਕੀਵੀਂ ਸਦੀ ਦੀ ਔਰਤ

ਬੁਸ਼ਰਾ ਏਜਾਜ਼

*ਜਿਹੜੇ ਇਸ਼ਕ ਦੀ ਅੱਗ ਦੇ ਤਾਅ ਤਪੇ,*
*ਤਿਨ੍ਹਾਂ ਦੋਜ਼ਖਾਂ ਨਾਲ ਕੀ ਵਾਸਤਾ ਏ*
*ਜਿਨ੍ਹਾਂ ਇਕ ਦੇ ਨਾਂਵ 'ਤੇ ਸਿਦਕ ਬੱਧਾ,*
*ਤਿਨ੍ਹਾਂ ਫ਼ਿਕਰ ਅੰਦੇਸੜਾ ਕਾਸਦਾ ਏ*
*ਆਖ਼ਰ ਸਿਦਕ ਯਕੀਨ ਤੇ ਕੰਮ ਪਵਸੀ,*
*ਮੌਤ ਚਰਗ਼ ਇਹ ਪੁਤਲਾ ਮਾਸ ਦਾ ਏ*
*ਦੋਜ਼ਖ ਮੋਰੀਆਂ ਮਿਲਣ ਬੇਸਿਦਕ ਝੂਠੇ,*
*ਜਿਨ੍ਹਾਂ ਤੱਕਣਾ ਆਸ ਤੇ ਪਾਸ ਦਾ ਏ*

ਪੀਰ ਵਾਰਿਸ ਸ਼ਾਹ ਨੇ ਕਿੱਸਾ ਹੀਰ ਦਿਲਾਂ ਦੀਆਂ ਡੂੰਘਾਈਆਂ ਵਿਚ ਲਹਿ ਕੇ ਲਿਖਿਆ ਹੈ। ਜ਼ਾਹਿਰ ਵਿਚ ਤੇ ਇਹ ਇਸ਼ਕ ਦੀ ਲਾਫ਼ਾਨੀ ਦਾਸਤਾਨ ਲਗਦਾ ਏ ਪਰ ਹਕੀਕਤ ਵਿਚ ਗੱਲ ਮਾਅਰਫ਼ਤ ਦੀ ਏ, ਤੇ ਮਾਅਰਫ਼ਤ ਦੀ ਏਸ ਗੱਲ ਨੂੰ ਵੰਨ-ਸੁਵੰਨੀਆਂ ਰਮਜ਼ਾਂ ਨਾਲ ਬਿਆਨ ਕਰਨ ਵਾਲਾ ਉਹ ਸੱਚਾ ਸ਼ਾਇਰ ਸਾਹਿਬ-ਏ-ਹਾਲ ਸੂਫ਼ੀ ਸੀ। ਇਸ਼ਕ-ਏ-ਮਿਜਾਜ਼ੀ ਰਾਹੀਂ ਹਕੀਕੀ ਇਸ਼ਕ ਦਾ ਭੇਤ ਖੋਲ੍ਹਣ ਵਾਲੇ ਏਸ ਸੱਚੇ ਤੇ ਸੁੱਚੇ ਸੂਫ਼ੀ ਸ਼ਾਇਰ ਦਾ ਇਸ਼ਕ ਬਾਰੇ ਜਿਹੜਾ ਨਜ਼ਰੀਆ ਸੀ, ਉਹਨੂੰ ਉਹਨੇ ਥਾਂ-ਥਾਂ ਵੰਨ-ਸੁਵੰਨਿਆਂ ਰੰਗਾਂ ਨਾਲ ਬਿਆਨਿਆ ਏ।

ਉਹ ਕਹਿੰਦੇ ਨੇ ਅਜ਼ਲ ਦੀ ਸਵੇਰ ਨੂੰ ਜਿਨ੍ਹਾਂ ਰੂਹਾਂ ਕਾਲੂ-ਯਲਾ (ਕੁਰਆਨ ਦੀ ਇਕ ਸੂਰਤ ਦੇ ਮੁਢਲੇ ਸ਼ਬਦ) ਆਖ ਕੇ ਵਫ਼ਾ ਦਾ ਅਹਿਦ ਬੰਨ੍ਹਿਆ ਸੀ, ਸਾਰੇ ਆਸ਼ਿਕ ਸਾਦਿਕ ਓਸੇ ਅਹਿਦ ਦੇ ਪਾਬੰਦ ਨੇ। ਇਸ਼ਕ ਮੁਹੱਬਤ ਕੋਈ ਇਖ਼ਤਿਆਰੀ ਫ਼ਿਅਲ (ਕਰਮ) ਨਹੀਂ, ਇਹ ਨਵਿਸ਼ਤਾ (ਲਿਖਿਤ) ਏ ਤਕਦੀਰ ਦਾ, ਜੀਹਨੂੰ ਨਾ ਕੋਈ ਲਿਖ ਸਕਦਾ ਏ ਤੇ ਨਾ ਈ ਮਿਟਾ ਸਕਦਾ ਏ। ਇਸ਼ਕ ਈ ਕਾਇਨਾਤ ਦੀ ਤਕਵੀਲ (ਰਚਨਾ) ਤੇ ਆਦਮ ਦੀ ਤਖ਼ਲੀਕ (ਸਿਰਜਣਾ) ਦਾ ਸਬੱਬ ਏ। ਜ਼ੁਹਦ ਤੇ ਰਿਆਜ਼ਤ (ਬੰਦਗੀ ਤੇ ਸਾਧਨਾ) ਵੀ ਇਸ਼ਕ ਦੇ ਬਗ਼ੈਰ ਬੇ-ਸਮਰ (ਵਿਅਰਥ) ਨੇ। ਇਸ਼ਕ ਤੋਂ ਬਗੈਰ ਸ਼ਰਹ ਸਦਰ (ਪੂਰਨ ਸੰਤੁਸ਼ਟੀ) ਦਾ ਹੁਸੂਲ (ਪ੍ਰਾਪਤੀ) ਮੁਮਕਿਨ ਨਈਂ।

ਸ਼ੇਖ਼ ਮੁਹੀਉੱਦੀਨ ਇਬਨੇ ਅਰਬੀ ਵਾਂਗੂੰ ਵਾਰਿਸ ਸ਼ਾਹ ਵੀ ਕਹਿੰਦੇ ਨੇ ਕਿ ਆਸ਼ਿਕ ਸਾਦਿਕ ਦੀ ਮੌਤ ਸ਼ਹੀਦ ਦੀ ਮੌਤ ਏ। ਅੱਸ਼ਾਕ (ਆਸ਼ਿਕ ਦਾ ਬਹੁਵਚਨ) ਜਾਨ ਤੇ ਮਾਲ ਲੁਟਾ ਕੇ ਮਹਿਬੂਬ ਦੇ ਦੀਦਾਰ ਤੋਂ ਫ਼ੈਜ਼ਯਾਬ ਹੁੰਦੇ ਨੇ ਤੇ ਇਨਸਾਨੀ ਫ਼ਿਤਰਤ ਦਾ ਜੌਹਰ ਇਸ਼ਕ ਨਾਲ ਈ ਉਘੜਦਾ ਏ। ਪੀਰ ਵਾਰਿਸ ਸ਼ਾਹ ਨੇ ਸੂਫੀਆਂ ਵਜੂਦੀਆਂ ਦੀ ਤਰ੍ਹਾਂ ਇਸ਼ਕ-ਏ-ਹਕੀਕੀ ਦੇ ਅਲੌਕਿਕ ਤਸੱਵੁਰ ਦੀ ਤਰਜਮਾਨੀ ਮਿਜ਼ਾਜ ਦੇ ਰੰਗ ਵਿਚ ਕੀਤੀ ਏ ਤੇ ਉਹਨਾਂ 'ਤੇ ਹੋਣ ਵਾਲੇ ਇਤਰਾਜ਼ ਵੀ ਇਸੀ ਪਾਰੋਂ ਨੇ। ਪਰ ਉਹ ਕਿੱਸੇ 'ਤੇ ਹੋਣ ਵਾਲੇ ਇਤਰਾਜ਼ਾਂ ਦਾ ਪੇਸ਼ਗੀ ਜਵਾਬ ਇੰਝ ਦੇ ਗਏ ਨੇ:

*ਤੁਖ਼ਮ ਰਮਜ਼ ਦਾ ਬੀਜਿਆ ਅਸਾਂ ਲੋਕੋ,*
*ਸਾਰਾ ਰਮਜ਼ ਦਾ ਬਾਗ ਲਗਾਇਆ ਈ*
*ਨਾਹੀਂ ਜਾਹਲਾਂ ਨਾਲ ਕੁਝ ਗ਼ਰਜ਼ ਸਾਡੀ,*
*ਅਕਲਮੰਦਾਂ ਨੂੰ ਸੁਖ਼ਨ ਸਮਝਾਇਆ ਈ*

ਇਹਨਾਂ ਰਮਜ਼ਾਂ ਦੀ ਤਸ਼ਰੀਹ (ਵਿਆਖਿਆ) ਉਹ ਕਿੱਸੇ ਦੇ ਕਿਰਦਾਰਾਂ ਰਾਹੀਂ ਇੰਝ ਕਰਦੇ ਨੇ। ਉਹਨਾਂ ਦੇ ਮੁਤਾਬਿਕ ਹੀਰ ਰੂਹ ਏ। ਚਾਕ ਯਾਨੀ ਰਾਂਝਾ ਕਲਬੂਤ ਏ। ਬਾਲ ਨਾਥ ਮੁਰਸ਼ਿਦ ਕਾਮਿਲ ਦੀ

ਅਲਾਮਤ (ਚਿੰਨ੍ਹ) ਏ। ਪੰਜ ਪੀਰ ਹਵਾਸ-ਏ-ਖ਼ਮਸਾ (ਪੰਜ ਇੰਦਰੀਆਂ) ਨੇ। ਮਸੀਤ ਮਾਂ ਦਾ ਸ਼ਿਕਮ ਏ। ਮਲਕੀ ਤੇ ਚੂਚਕ ਅਸੂਲ-ਏ-ਫ਼ਿਕਹ ਨੇ। ਕੈਦੋ ਸ਼ੈਤਾਨ ਏ। ਨਾਗ ਹਿਰਸ ਏ। ਪੇਕਾ ਦੁਨੀਆ ਏ। ਬਾਗ਼ ਗੋਰ (ਕਬਰ) ਏ। ਸ਼ੀਂਹ ਨਫ਼ਸ-ਏ-ਅਹੰਕਾਰ ਏ। ਭਰਜਾਈ ਸ਼ਹਿਵਤ (ਕਾਮ-ਵਾਸ਼ਨਾ) ਏ। ਤ੍ਰਿੰਝਣ ਬਦ-ਆਮਾਲ (ਬੁਰੇ ਕਰਮ) ਨੇ। ਸਹਿਤੀ ਮੌਤ ਏ। ਕਾਜ਼ੀ ਹੱਕ ਏ। ਬੇੜੀ ਪਲੰਘ ਵਾਲੀ ਪੁਲਸਿਰਾਤ ਏ। ਖੇੜਾ ਇਜ਼ਰਾਈਲ ਏ। ਨਾਈਆਂ ਦਾ ਘਰ ਲੁਕ ਕੇ ਗੁਨਾਹ ਕਰਨ ਦੀ ਥਾਂ ਏ। ਵੰਝਲੀ ਨਾਤਿਕਾ (ਬੋਲਣ ਸ਼ਕਤੀ) ਏ ਤੇ ਸਹੇਲੀਆਂ ਘਰ-ਗ੍ਰਹਿਸਥ ਨੇ।

*ਹੀਰ ਰੂਹ ਤੇ ਚਾਕ ਕਲਬੂਤ ਜਾਣੋਂ,*
*ਬਾਲਨਾਥ ਇਹ ਪੀਰ ਬਣਾਇਆ ਈ*
*ਪੰਜ ਪੀਰ ਤੇ ਪੰਜ ਹਵਾਸ ਤੇਰੇ,*
*ਜਿਨ੍ਹਾਂ ਰਾਹ 'ਤੇ ਦੁੱਧ ਨੂੰ ਲਾਇਆ ਈ*
*ਉਹ ਮਸੀਤ ਏ ਮਾਂ ਦਾ ਸ਼ਿਕਮ ਬੰਦੇ,*
*ਜਿਹਦੇ ਵਿਚ ਦਿਨ ਰਾਤ ਲੰਘਾਇਆ ਈ*
*ਮਲਕੀ ਚੂਚਕ ਨੇ ਫ਼ਿਕਹ ਅਸੂਲ ਦੋਵੇਂ,*
*ਜਿਨ੍ਹਾਂ ਹੱਕ ਦਾ ਰਾਹ ਬਣਾਇਆ ਈ*

ਪੀਰ ਵਾਰਿਸ ਸ਼ਾਹ ਇਲਮ ਤੇ ਇਰਫ਼ਾਨ (ਮਾਅਰਫ਼ਤ) ਦਾ ਸਮੁੰਦਰ ਸਨ। ਕਿੱਸਾ ਹੀਰ ਵਾਰਿਸ ਸ਼ਾਹ ਪੜ੍ਹ ਕੇ ਉਹਨਾਂ ਦੀ ਇਲਮੀਅਤ ਤੇ ਰੂਹਾਨੀਅਤ ਦਾ ਅੰਦਾਜ਼ਾ ਹੁੰਦਾ ਏ। ਉਹਨਾਂ ਨੂੰ ਹਦੀਸ, ਫ਼ਿਕਹ (ਇਸਲਾਮੀ ਕੋਡ) ਤੇ ਤਾਰੀਖ਼ ਉੱਤੇ ਅਬੂਰ ਹਾਸਲ ਸੀ। ਤਸੱਵੁਫ਼ (ਸੂਫ਼ੀਵਾਦ) ਉਹਨਾਂ ਦਾ ਪਸੰਦੀਦਾ ਸ਼ੁਗਲ ਸੀ। ਤਿੱਬ (ਯੂਨਾਨੀ ਚਕਿੱਤਸਾ), ਇਲਮਾ-ਏ-ਨਜੂਮ (ਜੋਤਿਸ਼ ਗਿਆਨ) ਅਤੇ ਮੌਸੀਕੀ (ਸੰਗੀਤ) ਉੱਤੇ ਉਹਨਾਂ ਨੂੰ ਕਮਾਲ ਹਾਸਲ ਸੀ। ਅਰਬੀ, ਫ਼ਾਰਸੀ, ਹਿੰਦੀ ਤੇ ਪਸ਼ਤੋ ਜ਼ਬਾਨਾਂ ਤੋਂ ਉਹ ਚੰਗੇ ਜਾਣੂੰ ਸਨ। ਯੋਗ, ਵੇਦਾਂਤ, ਪੁਰਾਣ ਤੇ ਹਿੰਦੂ ਦੇਵਤਾਗਣ ਦੀ ਉਹਨਾਂ ਨੂੰ ਪੂਰੀ ਜਾਣਕਾਰੀ ਸੀ। ਏਸੇ ਲਈ ਆਪਣੇ ਪੂਰੇ ਅਹਿਦ ਦੇ ਦਿਹਾਤੀ ਤੇ ਅਵਾਮੀ ਕਲਚਰ ਨੂੰ ਉਹਨਾਂ ਏਸ ਲਾਫ਼ਾਨੀ ਕਿੱਸੇ ਵਿਚ ਹਮੇਸ਼ਾਂ ਲਈ ਮਹਿਫ਼ੂਜ਼ ਕਰ ਲਿਤਾ।

ਏਸ ਮਜ਼ਮੂਨ ਵਿਚ ਮੈਂ ਵਾਰਿਸ ਸ਼ਾਹ ਹੋਰਾਂ ਦੇ ਇਲਮ ਤੇ ਉਹਨਾਂ ਦੇ ਸ਼ਖ਼ਸੀ, ਇਲਮੀ, ਰੂਹਾਨੀ ਤੇ ਸਮਾਜੀ ਅੰਗਾਂ ਉੱਤੇ ਜ਼ਿਆਦਾ ਗੱਲ ਨਈਂ ਕਰਾਂਗੀ, ਕਿਉਂ ਜੇ ਮੇਰਾ ਮਜ਼ਮੂਨ ਹੀਰ ਦੇ ਮਿਸਾਲੀ ਕਿਰਦਾਰ ਬਾਰੇ ਹੈ, ਜੀਹਦੇ ਰਾਹੀਂ ਮੈਂ ਇੱਕੀਵੀਂ ਸਦੀ ਦੀ ਔਰਤ ਦਿਆਂ ਦੁੱਖਾਂ ਤੇ ਔਕੜਾਂ ਬਾਰੇ ਗੱਲ ਕਰਨੀ ਚਾਹੁੰਦੀ ਆਂ, ਕਿਉਂ ਜੇ ਹੀਰ ਦਾ ਕਿਰਦਾਰ ਏਸ ਕਿੱਸੇ ਵਿਚ ਮੈਨੂੰ ਹਮੇਸ਼ਾਂ ਤੋਂ ਬਹੁਤ ਪਾਵਰਫੁੱਲ ਲਗਦਾ ਰਿਹਾ ਏ ਤੇ ਮੈਨੂੰ ਫ਼ੈਸੀਨੇਟ ਕਰਦਾ ਰਿਹਾ ਏ। ਪਰ ਹੀਰ ਬਾਰੇ ਗੱਲ ਕਰਨ ਤੋਂ ਪਹਿਲਾਂ ਜ਼ਰਾ ਤਾਰੀਖ਼ ਦੀ ਪਿਛੋਕੜ ਲਹਿ ਗਏ ਓਸ ਵੇਲੇ ਉੱਤੇ ਝਾਤ ਪਾਵਣੀ ਜ਼ਰੂਰੀ ਏ, ਜਦੋਂ ਪੰਜਾਬ ਦੀ ਧਰਤੀ ਉੱਤੇ ਆਰੀਆ ਵਾਰਦ ਹੋਏ।

ਇਹ 1500 ਕਬਲ ਮਸੀਹ ਤੇ 2000 ਕਬਲ ਮਸੀਹ (ਈਸਵੀ ਪੂਰਵ) ਦੀਆਂ ਵਿਚਕਾਰਲੀਆਂ ਸਦੀਆਂ ਦੀ ਗੱਲ ਏ। ਜਦੋਂ ਸਿੰਧ ਵਾਦੀ ਦੀ ਤਹਿਜ਼ੀਬ ਤੇ ਤਮੱਦੁਨ ਸੁਮੇਰੀਆਂ ਦੀ ਤਹਿਜ਼ੀਬ ਨਾਲ ਬਹੂੰ ਰਲ਼ਦੀ-ਮਿਲਦੀ ਸੀ। ਕਿਆਸ ਕੀਤਾ ਜਾਂਦਾ ਹੈ ਕਿ ਪੂਰਵ ਆਰੀਆਈ ਤਹਿਜ਼ੀਬਾਂ ਵਿਚ ਮਾਦਰੀ ਮੁਆਸ਼ਰਤੀ ਨਿਜ਼ਾਮ (ਮਾਤਾ ਪ੍ਰਧਾਨ ਸਮਾਜਕ ਪ੍ਰਬੰਧ) ਕਾਇਮ ਸੀ। ਜ਼ਨਾਨੀ ਮੁਆਸ਼ਰੇ (ਸਮਾਜ) ਦਾ ਮਹਵਰ ਤੇ ਮਰਕਜ਼ ਸਮਝੀ ਜਾਂਦੀ ਸੀ। ਪਰ ਆਰੀਆ ਉਹਦੇ ਬਿਲਕੁਲ ਉਲਟ ਸਨ। ਓਥੇ ਪਿਦਰੀ ਮੁਆਸ਼ਰਤ (ਪਿਤਾ ਪ੍ਰਧਾਨ ਸਮਾਜਕ ਪ੍ਰਬੰਧ) ਦਾ ਅਸੂਲ ਕਾਇਮ ਸੀ। ਮਰਦ ਹਰ ਲਿਹਾਜ਼ ਨਾਲ ਔਰਤ ਤੋਂ ਉੱਚਾ ਦਰਜਾ ਰਖਦਾ ਸੀ। ਮਰਦਾਂ ਦੀ ਹਾਕਿਮੀਅਤ (ਪ੍ਰਭੂਸੱਤਾ) ਦੇ ਅਸੂਲ ਅਨੁਸਾਰ ਫ਼ਾਤਿਹੀਨ (ਜੇਤੂ) ਹਾਰੇ ਹੋਏ ਸਮਾਜ ਦੀਆਂ ਜ਼ਨਾਨੀਆਂ ਨੂੰ ਘਰ ਵਿਚ ਪਾ ਲੈਂਦੇ ਸੀ



ਜੀਹਦੇ ਨਾਲ ਓਨ੍ਹਾਂ ਦੇ ਮਜ਼ਹਬ, ਇਖ਼ਲਾਕ, ਮੁਆਸ਼ਰਤ ਤੇ ਜ਼ਬਾਨ ਉੱਤੇ ਡੂੰਘੇ ਅਸਰ ਪੈਂਦੇ ਸਨ। ਜਦੀਦ ਤਹਿਕੀਕ (ਆਧੁਨਿਕ ਖੋਜ) ਦੇ ਮੁਤਾਬਕ ਸ਼ਿਵ ਤੇ ਦੇਵੀ ਪੂਜਾ ਪੱਧਤੀ ਵੀ ਪੂਰਵ ਆਰੀਆਈ ਮਜ਼ਹਬੀ ਅਕੀਦਿਆਂ ਤੋਂ ਆਰਿਆਈ ਮਜ਼ਹਬ ਵਿਚ ਦਾਖ਼ਲ ਹੋਈ। ਯੋਗ ਵੇਦਾਂਤ ਤੇ ਭਗਤੀ ਦਾ ਅਸਲ ਵੀ ਪੂਰਵ ਆਰੀਆਈ ਮਜ਼ਹਬੀ ਅਕੀਦਿਆਂ ਨੂੰ ਹੀ ਸਮਝਿਆ ਜਾਂਦਾ ਏ ਤੇ ਜਿੱਥੋਂ ਤੀਕਰ ਸ਼ਿਅਰ ਤੇ ਅਦਬ ਦਾ ਤਾਅਲੁਕ ਏ, ਔਰਤ ਦੇ ਮਰਦ ਨਾਲ ਇਸ਼ਕ ਦੇ ਇਜ਼ਹਾਰ ਦੀ ਰਿਵਾਇਤ ਵੀ ਮਾਦਰੀ ਨਿਜ਼ਾਮ (ਮਾਤਾ ਪ੍ਰਧਾਨ ਪ੍ਰਬੰਧ) ਤੋਂ ਈ ਲਈ ਗਈ। ਏਸ ਅਦਬੀ ਰਿਵਾਇਤ ਨੇ ਹਿੰਦੀ ਸ਼ਾਇਰੀ ਨੂੰ ਰੂਹ ਦੀਆਂ ਡੂੰਘਾਈਆਂ ਤੱਕਰ ਮੁਤਾਸਿਰ (ਪ੍ਰਭਾਵਤ) ਕੀਤਾ। ਬੰਗਾਲੀ ਤੇ ਹਿੰਦੀ ਦੀ ਆਸ਼ਿਕਾਨਾ ਸ਼ਾਇਰੀ ਤੋਂ ਲੈ ਕੇ ਭਗਤੀ ਦੇ ਸ਼ਾਇਰਾਂ ਤੇ ਸੂਫ਼ੀ ਬਾਬਿਆਂ ਤੱਕਰ, ਹਰ ਥਾਂ 'ਤੇ ਇਹ ਰਿਵਾਇਤ ਸਾਨੂੰ ਜਿਊਂਦੀ ਤੇ ਜਾਗਦੀ ਦਿਸਦੀ ਏ।

ਹੀਰ ਹਾਲਾਂਕਿ ਪਿਦਰੀ ਨਿਜ਼ਾਮ (ਪਿਤਾ ਪ੍ਰਧਾਨ ਪ੍ਰਬੰਧ) ਤੇ ਦਿਹਾਤੀ ਕਬਾਇਲੀ ਨਿਜ਼ਾਮ ਦੀਆਂ ਜਕੜਬੰਦੀਆਂ ਦੀ ਪੈਦਾਵਾਰ ਸੀ ਤੇ ਓਨ੍ਹਾਂ ਜਕੜਬੰਦੀਆਂ ਵਿਚ ਸਮਾਜੀ ਲਿਹਾਜ਼ ਨਾਲ ਪੂਰੀ ਤਰ੍ਹਾਂ ਜਕੜੀ ਹੋਈ ਸੀ ਪਰ ਇਹਦੇ ਬਾਵਜੂਦ ਉਹਦੇ ਅੰਦਰ ਮਾਦਰੀ ਨਿਜ਼ਾਮ ਦੀ ਪੈਦਾਵਾਰ, ਆਪਣੀ ਧਰਤੀ ਦਾ ਮਾਣ ਤੇ ਪਛਾਣ, ਜ਼ਨਾਨੀ ਦਾ ਅਸਰਦਾਰ ਰੋਅਬ, ਉਹਦੇ ਵਜੂਦ ਦੀ ਸੰਘਣੀ ਛਾਂ ਤੇ ਉਸ ਛਾਂ ਦੀ ਠੰਢ ਦਾ ਹੁਲਾਰਾ ਵੀ ਜਿਊਂਦਾ ਸੀ। ਏਸੇ ਲਈ ਉਹ ਸਾਨੂੰ, ਪਿਤਰੀ ਤੇ ਦਿਹਾਤੀ ਕਬਾਇਲੀ ਨਿਜ਼ਾਮ ਦੀ ਪਿਸੀ ਹੋਈ ਕੀੜਿਆਂ ਮਕੌੜਿਆਂ ਵਾਂਗਰਾਂ ਸਾਕਾਂ ਤੇ ਰਿਸ਼ਤਿਆਂ ਦੇ ਪੈਰਾਂ ਥੱਲੇ ਹਰ ਵੇਲੇ ਲਤਾੜੀ ਜਾਣ ਵਾਲੀ ਔਰਤ ਤੋਂ ਵੱਖਰੀ ਖਲੋਤੀ ਦਿਸਦੀ ਏ। ਜਾਨਦਾਰ, ਮੁਕੰਮਲ ਤੇ ਨਿਸਵਾਨੀਅਤ (ਇਸਤਰੀਤਵ) ਦੀਆਂ ਸਾਰੀਆਂ ਰਮਜ਼ਾਂ ਨਾਲ ਭਰੀ ਤੇ ਪੁੱਜੀ ਹੋਈ, ਪੁਰਾਣੇ ਦੌਰ ਦੇ ਦੂਜੇ ਰੂਮਾਨੀ ਕਿਰਦਾਰਾਂ ਦੀਆਂ ਜ਼ਨਾਨੀਆਂ ਤੋਂ ਵੱਖਰੀ ਤੇ ਨਿਖੇੜੂ।

ਉਹ ਨਾ ਤੇ ਸਾਨੂੰ ਸੋਹਣੀ, ਉਰਵਸ਼ੀ, ਸੱਸੀ ਤੇ ਦਮਯੰਤੀ ਲਗਦੀ ਏ ਤੇ ਨਾ ਈ ਏਨ੍ਹਾਂ ਦੀਆਂ ਦਾਸਤਾਨਾਂ ਵਿਚ ਲੱਭਣ ਵਾਲੇ ਈਸਾਰ (ਤਿਆਗ) ਤੇ ਸਬਰ ਦਾ ਰਿਵਾਇਤੀ ਪੈਕਰ (ਰੂਪ) ਲਗਦੀ ਏ। ਉਹ ਤੇ ਆਪਣੇ ਅਮਲਾਂ ਤੇ ਆਮਾਲਾਂ ਵਿਚ ਓਨ੍ਹਾਂ ਤੋਂ ਵੱਖ ਤੇ ਦੂਰ ਖਲੋਤੀ ਸਦੀਆਂ ਬਾਅਦ ਆਉਣ ਵਾਲੀਆਂ ਜ਼ਨਾਨੀਆਂ ਦੀਆਂ ਨਵੀਆਂ ਰਿਵਾਇਤਾਂ ਤੇ ਰੀਤਾਂ ਪੱਖੋਂ ਜਦੀਦ ਦੌਰ (ਆਧੁਨਿਕ ਯੁੱਗ) ਦੀ ਉਹ ਮਿਸਾਲੀ ਔਰਤ ਦਿਸਦੀ ਏ ਜੀਹਨੂੰ ਵੀਹਵੀਂ ਤੇ ਇੱਕੀਵੀਂ ਸਦੀ ਦੀ ਔਰਤ ਹਾਲੇ ਵੀ ਅੱਡੀਆਂ ਚੁੱਕ ਚੁੱਕ ਕੇ ਤੱਕਦੀ ਏ। ਉਹ ਸ਼ੇਰਨੀ ਵਾਂਗਰ ਦਲੇਰ ਤੇ ਬੇਬਾਕ ਜੱਟੀ ਆਪਣੇ ਮੌਕਫ਼ (ਦ੍ਰਿਸ਼ਟੀਕੋਣ) 'ਤੇ ਪੂਰੀ ਤਰ੍ਹਾਂ ਕਾਇਮ ਏ। ਏਸੇ ਲਈ ਮਾਂ ਜਦੋਂ ਉਹਨੂੰ ਰਾਂਝੇ ਨੂੰ ਮਿਲਣ ਤੋਂ ਡੱਕਦੀ ਏ ਤੇ ਉਹ ਕਹਿੰਦੀ ਏ :

*ਰਾਂਝੇ ਨਾਲ ਏ ਕੌਲ ਕਰਾਰ ਪੱਕਾ,*
*ਕੌਲੋਂ ਫਿਰਾਂ ਤੇ ਹੋਵਾਂ ਮਰਦੂਦ ਹੈ ਨੀ*
*ਮੈਂ ਤਾਂ ਰਾਂਝੇ ਨੂੰ ਛੱਡਾਂ ਨਾ ਮੂਲ ਮਾਏ,*
*ਜਿਚਰ ਜਿਸਮ ਵਿਚ ਜਾਨ ਮੌਜੂਦ ਹੈ ਨੀ*

ਹੀਰ ਦੀ ਇਹ ਬੇਬਾਕੀ, ਉਹਦਾ ਅਜ਼ਮ (ਇਰਾਦਾ) ਤੇ ਮਾਦਰੀ ਨਿਜ਼ਾਮ ਦੀ ਜਿਊਂਦੀ ਜ਼ਨਾਨੀ ਦੀ ਉਹਦੇ ਅੰਦਰ ਨਜ਼ਰ ਆਉਣ ਵਾਲੀ ਝਲਕ ਉਦੋਂ ਜ਼ਿਆਦਾ ਨੁਮਾਇਆਂ ਹੋ ਕੇ ਸਾਹਮਣੇ ਆਉਂਦੀ ਏ ਜਦੋਂ ਸੈਦੇ ਖੇੜੇ ਨਾਲ ਉਹਦੇ ਵਿਆਹ ਦੀ ਗੱਲ ਪੱਕੀ ਹੁੰਦੀ ਏ, ਉਹ ਰਾਂਝੇ ਨੂੰ ਆਖਦੀ ਏ:

*ਤੇਰੀ ਜਾਨ ਦੀ ਅਸਾਂ ਨੂੰ ਕਸਮ ਬੀਬਾ,*
*ਮੈਨੂੰ ਰਾਤ ਨੂੰ ਮੂਲ ਨ ਨੀਂਦ ਆਈ*
*ਚੱਲ ਉਠ ਹਜ਼ਾਰੇ ਨੂੰ ਨੱਸ ਜਾਈਏ,*
*ਭਾਵੇਂ ਜੱਗ ਦੇ ਵਿਚ ਹੋਵੇ ਰੁਸਵਾਈ*

ਪਰ ਰਾਂਝਾ ਨਾ ਮੰਨਿਆ ਕਿਉਂ ਜੇ ਚਾਕਰੀ ਦੀ ਜ਼ਿੱਲਤ ਨੇ ਉਹਨੂੰ ਨਿਤਾਣਾ ਤੇ ਬੇਵੱਸ ਕਰ ਦਿੱਤਾ ਸੀ। ਉਹ ਸੋਚਦਾ ਈ ਰਹਿ ਗਿਆ ਹਾਲਾਂਕਿ ਉਹਦੇ ਅੰਦਰ ਦਾ ਗ਼ੈਰਤਮੰਦ ਜੱਟ ਉਹਨੂੰ ਵਾਰ ਵਾਰ ਕਹਿੰਦਾ ਰਿਹਾ ਮਰ ਜਾ ਯਾ ਮਾਰ ਦੇ! ਪਰ ਇਸ਼ਕ ਪਾਰੋਂ ਚਾਕ ਬਣ ਕੇ ਮੱਝਾਂ ਚਾਰਨ ਵਾਲਾ ਤਖ਼ਤ ਹਜ਼ਾਰੇ ਦੇ ਚੌਧਰੀ ਮੌਜੂ ਦਾ ਅੱਥਰਾ ਪੁੱਤਰ, ਔਖੇ ਵੇਲੇ ਅਮਲ ਦੀਆਂ ਰਾਹਵਾਂ ਵਿਚ ਕਮਜ਼ੋਰ ਪੈ ਗਿਆ ਤੇ ਜੱਟੀ ਕਹਿੰਦੀ ਰਹੀ :

*ਖ਼ਲਕਤ ਜੱਗ ਉਲਾਮੜੇ ਬਹੁਤ ਦੇਸੀ,*
*ਨਹੀਂ ਅਹਿਮਕਾਂ ਥੀਂ, ਭਲਾ ਮੂਲ ਮੁੜਨਾ*
*ਦੇਣਾ ਜਾਣ ਕੇ ਸੀਸ ਵਿਚ ਉਖਲੀ ਦੇ*
*ਅਤੇ ਧਸਕਲਾਂ ਤੋਂ ਫਿਰ ਕਿਹਾ ਡਰਨਾ*

ਤੇ ਧਸਕਲਾਂ ਤੋਂ ਨਾ ਡਰਦੀ, ਇਸ਼ਕ ਦੀ ਉਖਲੀ ਵਿਚ ਜਾਣ ਕੇ ਸਿਰ ਦਿੰਦੀ, ਝੰਗ ਦਿਆਂ ਸਿਆਲਾਂ ਦੀ ਲੋਡ-ਮਲੋਡੀ ਧੀ ਜ਼ਨਾਨੀ ਦੇ ਅਸਲ ਤੇ ਹਕੀਕੀ ਰੂਪ ਵਿਚ ਅਲਾਮਤ ਬਣ ਗਈ ਏ। ਜਿਹੜੀ ਗੁਜ਼ਰੀਆਂ ਸਦੀਆਂ ਤੇ ਆਉਣ ਵਾਲੀਆਂ ਸਦੀਆਂ ਵਿਚ ਉਹਦੇ ਲਈ ਬਹਾਦਰੀ, ਜੁਰਅਤ, ਮਜ਼ਬੂਤ ਇਰਾਦੇ ਤੇ ਮੁਖ਼ਾਲਫ਼ਤਾਂ ਨਾਲ ਟਕਰਾਣ ਦਾ ਹੌਂਸਲਾ ਬਣ ਕੇ ਉਹਦੇ ਸਾਹਮਣੇ ਖਲੋਤੀ ਏ। ਦੋ ਸਦੀਆਂ ਪਹਿਲਾਂ ਬੁਣਿਆ ਜਾਣ ਵਾਲਾ ਹੀਰ ਦਾ ਇਹ ਲਾਫ਼ਾਨੀ ਕਿਰਦਾਰ ਸਮਾਜ ਦੇ ਸਾਹਮਣੇ ਉਦੋਂ ਵੀ ਤਿੱਖੇ ਤੇ ਸੂਲਾਂ ਵਰਗੇ ਚੁਭਦੇ ਸਵਾਲ ਲੈ ਕੇ ਆਇਆ ਸੀ ਤੇ ਅੱਜ ਵੀ ਉਹ ਈ ਤਿੱਖੇ ਤੇ ਸੂਲਾਂ ਵਰਗੇ ਚੁਭਦੇ ਸਵਾਲ ਨੇ ਤੇ ਉਹ ਈ ਸਮਾਜ ਏ, ਪੁਰਾਣਾ, ਬਦਬੂਦਾਰ, ਸੜਿਆ ਤੇ ਬੁਸਿਆ ਹੋਇਆ। ਉਹ ਈ ਕੈਦੋਆਂ, ਕਠਮੁੱਲਾਵਾਂ ਤੇ ਝੂਠਿਆਂ ਵਿਕੇਨਿਆਂ ਹੋਇਆ ਕਾਜ਼ੀਆਂ ਨਾਲ ਭਰਿਆ ਹੋਇਆ ਤੇ ਉਹ ਈ ਉਹਦੇ ਮੁੱਢ ਕਦੀਮੀ ਚਾਲੇ ਨੇ ਜਿਨ੍ਹਾਂ ਵਿਚ ਪਿਦਰੀ ਨਿਜ਼ਾਮ ਦੀ ਸ਼ਿਕਾਰ ਜ਼ਨਾਨੀ ਅੱਜ ਵੀ ਆਪਣੀ ਹੋਂਦ ਦੀ ਕੀਮਤ ਪੁਕਾਰਦੀ ਏ। ਹੋਂਦ ਜੀਹਨੂੰ ਸਦੀਆਂ, ਰਿਸ਼ਤਿਆਂ, ਸਮਾਜਾਂ ਤੇ ਸਮਾਜ ਵਾਸੀਆਂ ਰੱਜ-ਰੱਜ ਕੇ ਆਪਣੀਆਂ ਵੰਨ-ਸੁਵੰਨੀਆਂ ਰਸਮਾਂ, ਕਾਨੂੰਨਾਂ, ਨਿਜ਼ਾਮਾਂ ਤੇ ਖ਼ੁਦ-ਸਾਖ਼ਤਾ (ਸਵੈ-ਸਿਰਜਤ) ਮਜ਼ਹਬੀ ਜਕੜਬੰਦੀਆਂ ਵਿਚ ਜਕੜਿਆ ਹੋਇਆ ਏ।

ਤੇ ਜ਼ੁਲਮ ਵੇਖੋ! ਪਹਿਲਾਂ ਉਹਨੂੰ ਜ਼ਬਾਨ ਦਿੱਤੀ ਤੇ ਫੇਰ ਬੋਲਣ ਦਾ ਹੱਕ ਖੋਹ ਲਿਆ। ਉਹਦੇ ਕਦਮਾਂ ਹੇਠ ਜੰਨਤ ਦੀ ਬਸ਼ਾਰਤ (ਖ਼ੁਸ਼ੀ) ਵਿਛਾਈ ਤੇ ਉਹਨੂੰ ਰੀਤੀ ਰਿਵਾਜਾਂ ਦਿਆਂ ਸੰਗਲਾਂ ਨਾਲ ਬੰਨ੍ਹ ਕੇ ਅਜ਼ਾਬਾਂ ਦਿਆਂ ਦੋਜ਼ਖਾਂ ਵਿਚ ਸੁੱਟ ਦਿੱਤਾ। ਉਹਨੂੰ ਅੱਖਾਂ ਦਿੱਤੀਆਂ, ਓਨ੍ਹਾਂ ਵਿਚ ਖ਼ੁਆਬ ਵਿਛਾਏ ਤੇ ਫੇਰ ਉਹਦੇ ਅੱਗੇ ਅਮਲ ਦੀਆਂ ਰਾਹਵਾਂ ਕੰਡਿਆਂ ਨਾਲ ਪਰੋ ਦਿੱਤੀਆਂ। ਉਹਨੂੰ ਭੈਣ, ਮਾਂ ਤੇ ਬੀਵੀ ਦਾ ਮਾਣ ਦਿੱਤਾ ਤੇ ਫੇਰ ਇਹਨਾਂ ਅੰਗਾਂ ਸਾਕਾਂ ਤੋਂ ਸਾਰੀਆਂ ਪਛਾਣਾਂ ਆਪੀਂ ਖੋਹ ਕੇ ਓਨ੍ਹਾਂ ਉੱਤੇ ਮੁਫ਼ਾਦਾਂ ਦੀਆਂ ਕਾਲੀਆਂ ਮੋਹਰਾਂ ਲਾ ਦਿੱਤੀਆਂ ਤੇ ਉਹ ਚੀਕ ਪਈ, ਮੈਨੂੰ ਲੈ ਚੱਲੇ ਬਾਬਲਾ, ਲੈ ਚੱਲ ਵੇ! ਤੇ ਬਾਬਲ ਕੰਨੋਂ ਡੋਰਾ (ਬੋਲਾ) ਅੱਖੋਂ ਅੰਨ੍ਹਾਂ ਹੋ ਕੇ ਕੰਡ ਪਰਤਾ ਕੇ ਖਲੋਤਾ ਰਿਹਾ।

ਏਸ ਮਜ਼ਹਬ, ਸਮਾਜ, ਮੁਆਸ਼ਰੇ ਤੇ ਕਾਨੂੰਨ ਨੂੰ ਦੋ ਸਦੀਆਂ ਪਹਿਲਾਂ ਹੀਰ ਨੇ ਲਲਕਾਰਿਆ ਸੀ ਤੇ ਜ਼ਬਰਦਸਤੀ ਨਿਕਾਹ ਪੜ੍ਹਾਣ ਦਾ ਹੀਲਾ ਕਰਨ ਵਾਲੇ ਕਈ ਮੁੱਲਾਵਾਂ ਤੇ ਕਾਜ਼ੀਆਂ ਦੀ ਰਿਆਕਾਰੀ (ਪਾਖੰਡ) ਦਾ ਭਾਂਡਾ ਵਿਚ ਚੁਰਾਹੇ ਭੰਨਿਆ ਸੀ ਤੇ ਨਾਂ-ਨਮੂਜ਼ ਦਿਆਂ ਫ਼ਰਜ਼ੀ ਬੁੱਤਾਂ ਨੂੰ ਆਪਣੇ ਹੱਕ ਤੇ ਸੱਚ ਦੀਆਂ ਜ਼ਰਬਾਂ ਨਾਲ ਪਾਸ਼ ਪਾਸ਼ ਕੀਤਾ ਸੀ ਤੇ ਸਮਾਜ ਦੀ ਸੂਲੀ ਚੜ੍ਹੀ ਜ਼ਨਾਨੀ ਨੂੰ ਇਹ ਦਰਸ (ਸਿੱਖਿਆ) ਦਿੱਤਾ ਸੀ ਕਿ ਨੇਕੀ ਸਮਾਜ ਦੀਆਂ ਜਾਮਿਦ (ਸਿਥਲ) ਰਸਮਾਂ ਤੇ ਰਿਵਾਜਾਂ ਦੀ ਪਾਬੰਦੀ ਨਾਲ ਹਾਸਲ ਨਹੀਂ ਹੁੰਦੀ। ਨੇਕੀ ਸੱਚ ਤੇ ਹੱਕ ਲਈ ਆਵਾਜ਼ ਚੁੱਕਣ ਨਾਲ ਹਾਸਲ ਹੁੰਦੀ ਏ ਤੇ ਜੋ ਸੱਚਾ ਪਿਆਰ ਕਰਦਾ ਏ ਉਹ ਕੋਈ ਬੁਰਾਈ ਕਰ ਈ ਨਹੀਂ ਸਕਦਾ।

ਇਸ਼ਕ ਇਨਸਾਨ ਦੇ ਜ਼ਿਹਨ ਅਤੇ ਕਲਬ (ਦਿਲ) ਨੂੰ ਪਾਕ ਕਰਨ ਦੀ ਆਪਣੇ ਅੰਦਰ ਪੂਰੀ ਖ਼ਾਸੀਅਤ ਰਖਦਾ ਏ। ਇਸ਼ਕ ਦਾ ਪੈਂਡਾ ਡਾਹਢਾ ਤੇ ਔਖਾ ਏ। ਤੇ ਆਸ਼ਿਕ ਈ ਸ਼ਰੀਅਤ ਦਾ



ਇਸਬਾਤ (ਸਾਬਤ ਹੋਣ ਦਾ ਭਾਵ) ਕਰ ਸਕਦੇ ਨੇ। ਇਹ ਕਾਜ਼ੀਆਂ ਤੇ ਆਲਿਮਾਂ ਦੇ ਵੱਸ ਦੀ ਗੱਲ ਨਹੀਂ। ਇਸ਼ਕ ਮੁਸੱਲਸਿਲ ਕਾਵਿਸ਼ (ਨਿਰੰਤਰ ਯਤਨ) ਏ। ਆਸ਼ਿਕਾਂ ਦਾ ਮਜ਼ਹਬ ਰਾਸਿਖ਼ (ਦ੍ਰਿੜ) ਏ ਤੇ ਉਹ ਉਹਦੇ 'ਤੇ ਕਾਇਮ ਨੇ। ਇਸ਼ਕ ਈ ਯਾਰ ਰੰਝੇਟਾ ਏ ਤੇ ਇਸ਼ਕ ਈ ਨੂਰ-ਏ-ਇਲਾਹੀ ਏ। ਇਸ਼ਕ ਰੂਹ ਵੀ ਏ ਤੇ ਰੂਹ ਦੀ ਹਕੀਕਤ ਵੀ। ਇਸ਼ਕ ਹਰ ਪਾਸੇ ਮਹਿਬੂਬ ਦੇ ਪਰਤੌ ਦਾ ਖਿਲਾਰਾ ਏ। ਜਿੱਥੇ ਵੇਖੋ ਉਹ ਈ ਉਹ ਨਜ਼ਰੀ ਆਉਂਦਾ ਏ।

ਆਪਣੀ ਨਫ਼ੀ ਤੇ ਰਾਂਝਣ ਦੇ ਇਸਬਾਤ ਦਾ ਢੰਡੋਰਾ ਦੇਂਦੀ ਜਦੋਂ ਜੱਟੀ ਹੀਰ ਸਮਾਜ ਦੇ ਬਦਬੂਦਾਰ ਤੇ ਗੰਦੇ ਨਿਜ਼ਾਮ ਨੂੰ ਇਸ਼ਕ ਦੇ ਵਲਵਲੇ ਨਾਲ ਹਿਲਾ ਰਹੀ ਸੀ, ਓਦੋਂ ਸਾਡੇ ਦਿਹਾਤੀ ਮੁਆਸ਼ਰੇ ਵਿਚ ਜ਼ਨਾਨੀ ਉਹ ਬੇਕਾਰ ਕਲਪੁਰਜ਼ਾ ਸਮਝੀ ਜਾਂਦੀ ਸੀ ਜਿਸਦੀ ਨਾ ਤੇ ਕੋਈ ਜ਼ਾਤ ਹੁੰਦੀ ਏ ਤੇ ਨਾ ਸ਼ਨਾਖ਼ਤ। ਨਾ ਕੋਈ ਸਿਫ਼ਤ ਤੇ ਨਾ ਕੋਈ ਪਛਾਣ। ਚਾਦਰ, ਚਾਰ ਦੀਵਾਰੀ ਤੇ ਰਿਸ਼ਤਿਆਂ ਦੀਆਂ ਹੱਦਬੰਦੀਆਂ ਈ ਉਹਦੀ ਪਛਾਣ ਤੇ ਜ਼ਾਤ ਸਿਫ਼ਾਤ ਅਖਵਾਂਦੀਆਂ ਨੇ। ਜਦੋਂ ਬੋਲਣ ਦੇ ਜੁਰਮ ਵਿਚ ਉਹਦੇ ਟੋਟੇ ਕਰਕੇ ਮਿੱਟੀ ਵਿਚ ਦੱਬਣ ਦਾ ਰਿਵਾਜ ਆਮ ਸੀ ਤੇ ਜਦੋਂ ਇਸ਼ਕ ਦਾ ਦੂਜਾ ਨਾਂ ਤਾਅਜ਼ੀਰ (ਸਜ਼ਾ) ਸੀ, ਓਨ੍ਹਾਂ ਪਿਛਲੀਆਂ ਕਦੀਮ ਸਦੀਆਂ ਦੀ ਪੈਦਾਵਾਰ ਹੀਰ ਪੰਜਾਬ ਵਿਚ ਮਿਸਾਲੀ ਜ਼ਨਾਨੀ ਦੀ ਅਲਾਮਤ ਬਣਕੇ ਉੱਭਰੀ। ਉਹ ਅਲਾਮਤ ਜੀਹਨੂੰ ਪਿਦਰੀ ਮੁਆਸ਼ਰਾ ਵੀ ਹਿਲਾ ਨਾ ਸਕਿਆ। ਪਰ ਚਾਦਰ, ਚਾਰ ਦੀਵਾਰੀਆਂ ਤੇ ਰਿਸ਼ਤਿਆਂ ਦੀਆਂ ਝੂਠੀਆਂ ਹੱਦਬੰਦੀਆਂ ਨੇ ਓਸ ਅਲਾਮਤ ਨੂੰ ਓਸ ਮਿਸਾਲੀਅਤ ਪਸੰਦੀ ਵਿਚ ਢਲਣ ਨਾ ਦਿੱਤਾ, ਜੀਹਦਾ ਤਕਾਜ਼ਾ ਹੀਰ ਦਾ ਕਿਰਦਾਰ ਕਰਦਾ ਸੀ। ਏਸੇ ਲਈ ਅੱਜ ਵੀ ਜ਼ਨਾਨੀਆਂ ਦੇ ਰੇਪ, ਇੱਜ਼ਤ ਦੇ ਨਾਂ 'ਤੇ ਕਤਲ, ਵੱਟਾ ਸੱਟਾ, ਵੰਨੀ, ਕੁਰਆਨ ਨਾਲ ਵਿਆਹ ਤੇ ਨੱਕ-ਨਮੂਜ਼। ਤੇ ਗ਼ਰਜ਼ਾਂ ਮੁਫ਼ਾਦਾਂ ਉੱਤੇ ਵਾਰੀ ਜਾਣ ਵਾਲੀ ਅੱਜ ਦੀ ਜ਼ਨਾਨੀ ਹਾਲੇ ਤੱਕਰ ਆਪਣੀ ਧਰਤੀ ਉੱਤੇ ਪੱਬਾਂ ਭਾਰ ਖਲੋਤੀ ਏ। ਜ਼ਮੀਂ ਉਹਦਿਆਂ ਪੈਰਾਂ ਦੀਆਂ ਤਲੀਆਂ ਥੱਲੇ ਹਾਲੇ ਵੀ ਤਰਾਸੇ ਵਾਂਗਰਾਂ ਲਗਦੀ ਏ। ਕੰਡੇ ਵਜੂਦ ਵਿਚ ਨਈਂ ਚੁਭੇ, ਇਹ ਤੇ ਰੂਹ ਦੀਆਂ ਡੂੰਘਾਣਾਂ ਤੱਕਰ ਲਹਿ ਗਏ ਨੇ। ਤਾਂ ਈ ਸੂਲ ਕਲੇਜੇ ਤੋਂ ਉਠਦੇ ਨੇ ਤੇ ਲਹੂ ਵਿਚ ਉੱਬਲਦੇ ਨੇ।

ਹੀਰ ਸਿਆਲ ਨੇ ਕਦੀ ਜਿਹੜੇ ਸਵਾਲ ਆਪਣੀ ਹੋਂਦ ਤੇ ਹੱਕਾਂ ਬਾਰੇ ਮੁਆਸ਼ਰੇ ਬਾਰੇ ਚੁੱਕੇ ਸਨ, ਸਵਾਲ ਅੱਜ ਵੀ ਉਹ ਈ ਨੇ ਤੇ ਜਵਾਬ...ਇਹਦੇ ਅੱਗੇ ਖ਼ਾਲੀ ਵਰਕੇ ਤੇ ਲੰਮੀ ਚੁੱਪ ਏ। ਸਮਾਜ, ਮੁਆਸ਼ਰਾ ਤੇ ਸਦੀਆਂ ਕੁਝ ਨਹੀਂ ਬੋਲਦੀਆਂ। ਪਿਦਰੀ ਨਿਜ਼ਾਮ ਦੀ ਪੈਦਾਵਾਰ ਮੇਲ ਡੋਮੀਨੇਟਿੰਗ ਸੁਸਾਇਟੀ ਜੀਹਨੇ ਹੀਰ ਨੂੰ ਜ਼ਹਿਰ ਦਾ ਪਿਆਲਾ ਪਿਆਇਆ ਸੀ, ਅੱਜ ਵੀ ਹੀਰਾਂ ਨੂੰ ਜ਼ਹਿਰ ਪਿਆਲੇ ਪਿਵਾਂਦੀ ਏ। ਉਹਦੇ ਕੋਲੇ ਹਾਲੇ ਵੀ ਹੀਰ ਦਿਆਂ ਸਵਾਲਾਂ ਦੇ ਜਵਾਬ ਨਈਂ ਬਣ ਸਕੇ, ਤੇ ਸ਼ਾਇਦ ਕਦੀ ਵੀ ਨਾ ਬਣ ਸਕਣ। ਕਿਉਂ ਜੇ ਇਹ ਜਵਾਬ ਜਦੋਂ ਕਦੀਂ ਵੀ ਲੱਭੇ ਜ਼ਨਾਨੀ ਕੋਲੋਂ ਈ ਲੱਭਣਗੇ ਤੇ ਫਿਰ ਜ਼ਨਾਨੀ ਵੀ ਕੌਣ ਹੋਵੇਗੀ, ਜੱਟੀ ਹੀਰ ਵਾਂਗੂੰ ਸਬੂਤੀ ਤੇ ਸਾਲਮ ਜ਼ਨਾਨੀ, ਜੀਹਨੇ ਦੋ ਸਦੀਆਂ ਪਹਿਲਾਂ ਆਪਣੇ ਹੱਕਾਂ ਲਈ ਆਵਾਜ਼ ਉਠਾਈ ਸੀ ਤੇ ਇਹ ਆਖਿਆ ਸੀ ਕਿ ਮੈਨੂੰ ਵੀ ਖ਼ੁਸ਼ ਰਹਿਣ ਦਾ ਹੱਕ ਏ। ਆਪਣੀ ਪਸੰਦ ਦੇ ਮਰਦ ਨਾਲ ਪਿਆਰ ਕਰਨ ਦਾ ਹੱਕ ਏ ਤੇ ਇਹਦਾ ਮਤਲਬ ਕੀਹ ਏ ਸਿਰਫ਼ ਇਹ ਕਿ ਮੈਨੂੰ ਆਪਣੀ ਮਰਜ਼ੀ ਨਾਲ ਜਿਊਣ ਦਾ ਹੱਕ ਏ। ਇਹ ਗੁਜ਼ਰੀਆਂ ਸਦੀਆਂ ਦਾ ਭਾਰ ਚੁੱਕ ਕੇ ਖਲੋਤੀ ਇੱਕੀਵੀਂ ਸਦੀ ਦੀ ਜ਼ਨਾਨੀ ਦਾ ਹੱਕ ਏ ਜਿਹੜਾ ਹਾਲੇ ਤੱਕਰ ਉਹਨੂੰ ਲੱਭ ਨਹੀਂ ਸਕਿਆ। ਜਦੋਂ ਇਹ ਲੱਭ ਜਾਏਗਾ, ਉਦੋਂ ਉਹ ਗੁਆਚਿਆ ਹੋਇਆ ਆਪਣਾ ਆਪ ਵੀ ਲੱਭ ਲਏਗੀ ਤੇ ਫੇਰ ਓਸ ਉੱਤੇ ਹੀਰ ਦੇ ਕਿਰਦਾਰ ਦੀ ਅਜ਼ਮਤ ਸਹੀ ਮਾਅਨਿਆਂ ਵਿਚ ਖੁੱਲ੍ਹੇਗੀ ਤੇ ਉਹ ਹੀਰ ਦੇ ਓਸ ਅਸਲ ਤੱਕਰ ਅੱਪੜ ਜਾਵੇਗੀ ਜਿਹੜਾ ਚਾਕ ਵੀ ਨਈਂ ਸੀ, ਰੰਝੇਟਾ ਵੀ ਨਈਂ ਸੀ, ਬਸ ਸਦੀਆਂ ਵਿਚ ਗਵਾਚਿਆ ਉਹਦਾ ਆਪਣਾ ਨਾਮ ਸੀ। ❑❑

[ਪਾਕਿਸਤਾਨੀ ਲੇਖਕਾ ਦੇ ਇਸ ਲੇਖ ਦਾ ਲਿਪੀ ਅੰਤਰਨ : ਡਾ: ਅਨਵਰ ਚਿਰਾਗ਼, ਪੰਜਾਬੀ ਕੋਸ਼ਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ]

# ਜਗਤ ਤਮਾਸ਼ਾ/ ਸੁਰਜੀਤ ਹਾਂਸ

## ਸਿਹਤਮੰਦਾਂ ਲਈ ਦਵਾਈਆਂ

ਦਵਾਈ ਤਾਂ ਬੀਮਾਰੀ ਦੇ ਇਲਾਜ ਲਈ ਹੁੰਦੀ ਹੈ। ਦਵਾਈਆਂ ਦੇ ਖਰੀਦਦਾਰ ਰੋਗੀ ਹੁੰਦੇ ਹਨ। ਹਰ ਸਮਾਜ ਵਿਚ ਰੋਗੀਆਂ ਦੀ ਗਿਣਤੀ ਸਿਹਤਮੰਦਾਂ ਨਾਲੋਂ ਥੋੜ੍ਹੀ ਹੁੰਦੀ ਹੈ। ਅਮਰੀਕੀ ਦਵਾਈਆਂ ਬਣਾਉਣ ਵਾਲੀਆਂ (Pharmaceutical) ਕੰਪਨੀਆਂ ਨੇ ਵਿਚਾਰ ਬਣਾਈ ਹੈ-ਕਿਉਂ ਨਾ ਸਿਹਤਮੰਦਾਂ ਨੂੰ ਵੀ ਔਸ਼ਧਿ-ਮਾਰਕੀਟ (Drug Market) ਵਿਚ ਸ਼ਾਮਿਲ ਕਰ ਲਿਆ ਜਾਵੇ।

ਸਿਹਤਮੰਦ ਨੂੰ ਔਸ਼ਧਿ-ਮੰਡੀ 'ਚ ਵਾੜਨ ਲਈ ਇਹਨਾਂ ਅਸੂਲਾਂ ਨੂੰ ਅਪਨਾਇਆ ਗਿਆ ਹੈ-(1) ਮੌਤ ਦੇ ਭੈਅ ਨੂੰ ਬੀਮਾਰੀ ਵਿਚ ਬਦਲ ਦਿੱਤਾ ਜਾਵੇ, (2) ਉਮਰ ਨਾਲ ਹੁੰਦੀ ਸਰੀਰਕ ਅੱਧੋਗਤੀ ਨੂੰ ਰੋਗ ਮੰਨਿਆ ਜਾਏ, (3) ਨਿਤਾਪ੍ਰਤੀ ਦੀ ਠੰਢ-ਠੁਰਕ ਨੂੰ ਗੰਭੀਰ ਦਰਸਾਇਆ ਜਾਵੇ। ਕੁਲ ਮਿਲਾਕੇ ਬੀਮਾਰੀ ਦੇ ਖ਼ਤਰੇ ਨੂੰ ਹੀ ਬੀਮਾਰੀ ਬਣਾ ਦਿੱਤਾ ਜਾਵੇ।

ਅਮਰੀਕੀ ਦਵਾਈਆਂ ਦਾ ਕਾਰੋਬਾਰ ਪੰਜ ਖਰਬ ਡਾਲਰ ਦਾ ਹੈ। ਇਹਦੀ ਵਸੋਂ ਦੁਨੀਆਂ ਭਰ ਦੀ ਆਬਾਦੀ ਦਾ ਪੰਜ ਫੀਸਦੀ ਹੈ। ਪਰ ਇਹਦਾ ਔਸ਼ਧਿ-ਮੰਡੀ ਦਾ ਹਿੱਸਾ ਪੰਜਾਹ ਫੀਸਦੀ ਹੈ।

ਔਸ਼ਧਿ-ਮੰਡੀ ਦੇ ਵਿਸਥਾਰ ਲਈ ਨਵੀਆਂ ਬਿਮਾਰੀਆਂ ਕੱਢੀਆਂ ਜਾਂਦੀਆਂ ਹਨ। ਉਮਰ ਦੇ ਬੇ-ਹਿਸ਼ਟਣ ਨੂੰ Erectile Dysfunction ਕਹਿਕੇ ਵਿਆਗਰਾ ਦੀ ਪ੍ਰਸਿੱਧ ਕਾਢ ਹੋਈ ਹੈ। ਇੰਝ ਹੀ ਪੂਰਬ ਰਜਸ (Menses) ਗੜਬੜ ਬਾਰੇ ਕੁਝ ਹੋ ਰਿਹਾ ਹੈ। ਜੀਵਨ ਦੇ ਉਤਾਰ-ਚੜ੍ਹਾਉ ਵਿਚ, ਖਾਸਕਰ ਬੇਰੋਜ਼ਗਾਰੀ, Contract Jobs, ਵਿਚ ਬੇ-ਮਨੀ depression ਜ਼ਰੂਰੀ ਹੈ। ਇੰਝ ਮਾਨਵੀ ਸਥਿਤੀ human condition ਨੂੰ ਬਦਲ ਕੇ ਮੰਡੀ ਉਸਾਰੀ ਜਾ ਰਹੀ ਹੈ।

ਜਾਂ ਬੀਮਾਰੀਆਂ ਦੇ ਹੱਦ ਬੰਨੇ ਬਦਲੇ ਜਾ ਰਹੇ ਹਨ। ਰੋਗ ਅਤੇ ਅਰੋਗ ਵਿਚ ਲਕੀਰ ਖਿੱਚਣੀ ਮੁਸ਼ਕਿਲ ਹੁੰਦੀ ਹੈ। ਇਹਨਾਂ ਨੂੰ ਅੱਡੋਪਾਟੀ ਕਰਦੀ ਅਰਧ-ਨ੍ਹੇਰੀ ਪੱਟੀ ਹੁੰਦੀ ਹੈ। ਇਸ ਕਰਕੇ ਕਿਸੇ ਸਮਾਜ, ਵਰਗ ਵਿਚ ਕੁਝ ਬੰਦੇ ਸੁਅਸਥ ਕਹੇ ਜਾਂਦੇ ਹਨ ਪਰ ਕਿਸੇ ਹੋਰ ਜਗ੍ਹਾ ਇਹੀ ਅਸੁਅਸਥ ਮੰਨੇ ਜਾਣਗੇ। ਕੰਪਨੀਆਂ ਹੁਣ ਚਿਕਿਤਸਾ ਮਾਹਿਰਾਂ ਨਾਲ ਰਲਕੇ ਰੋਗ ਦੀ ਹੱਦ ਨੂੰ ਵਧਾ ਅਤੇ ਸੁਅਸਥ ਦੀ ਸੀਮਾ ਨੂੰ ਘਟਾ ਰਹੀਆਂ ਹਨ। ਹੁਣ ਅਮਰੀਕਾ ਵਿਚ 90 ਫੀਸਦੀ ਬਜ਼ੁਰਗਾਂ ਨੂੰ ਬਲੱਡ ਪਰੈਸ਼ਰ ਦੇ ਰੋਗੀ ਕਿਹਾ ਜਾ ਰਿਹਾ, 50 ਫੀਸਦੀ ਔਰਤਾਂ ਵਿਚ ਲਿੰਗਕ ਅਕਾਰਜਤਾ (Sexual Dysfunction) ਦੱਸੀ ਜਾਂਦੀ ਹੈ। ਚਾਰ ਕਰੋੜ ਅਮਰੀਕਨਾਂ ਨੂੰ ਕੁਲੈਸਟਰਲ (Cholesterol) ਘਟਾਉਣ ਲਈ ਔਸ਼ਧਿ-ਵਰਤੀ ਹੋਣਾ ਚਾਹੀਦਾ ਹੈ। ਆਦਰਸ਼ ਇਹ ਹੈ ਕਿ ਮਨੁੱਖ ਕਸਰ ਮਸਰ ਬਾਰੇ ਆਪਣੀ ਸੂਝ ਬਦਲ ਕੇ ਮਾਮੂਲੀ ਤਕਲੀਫ ਨੂੰ ਚਿਕਿਤਸਾ-ਗੋਚਰ ਸਮਝੇ।

ਫੇਰ ਮੀਡੀਆ ਨਾਲ ਰਲਕੇ ਬੀਮਾਰੀ ਨੂੰ ਬਹੁਤ ਫੈਲੀ ਹੋਈ ਅਤੇ ਗੰਭੀਰ ਦੱਸਿਆ ਜਾਂਦਾ ਹੈ, ਪਰ ਕਾਬਲ-ਇ-ਇਲਾਜ। ਬੀਮਾਰੀ ਦਾ ਘੇਰਾ ਤਾਂ ਵੱਡਾ ਹੁੰਦਾ ਹੈ ਪਰ ਇਹਦਾ ਕਾਰਨ ਸੰਕੀਰਨ ਹੈ ਜਿਹੜਾ ਔਸ਼ਧਿ-ਯੋਗ ਹੁੰਦਾ ਹੈ। ਹੋਰ ਤਾਂ ਹੋਰ ਵਿਅਕਤਿਕ ਦੁੱਖ ਵੀ ਦਿਮਾਗ਼ ਵਿਚ ਸੈਰੋਟੋਨਿਨ (Serotonin) ਦੇ ਅਸੰਤੁਲਨ ਕਾਰਨ ਹੈ। ਹੋ ਗਿਆ ਨਾ-ਮਹਾਤਮਾ ਬੁੱਧ ਦੇ, ਦੁਨੀਆਂ ਦੁੱਖਾਂ ਦਾ ਘਰ ਹੈ-ਦਾ ਇਲਾਜ।

ਕਈ ਧੂਮ ਧੜੱਕੇ ਨਾਲ ਸ਼ੁਰੂ ਕੀਤੀਆਂ ਦਵਾਈਆਂ ਨੇ ਉਲਟੇ ਜੌਹਰ ਵਿਖਾਏ ਹਨ। ਔਰਤਾਂ ਵਿਚ harmone treatment ਨੇ ਦਿਲ ਦੇ ਦੌਰੇ ਦਾ ਖ਼ਤਰਾ ਵਧਾਇਆ ਹੈ। ਕੁੱਝ ਬੇ-ਮਨੀ-ਹਰਨ anti-depressants ਅਜਿਹੇ ਨਿਕਲੇ ਜਿੰਨ੍ਹਾਂ ਖ਼ੁਦਕੁਸ਼ੀ ਦਾ ਖ਼ਤਰਾ ਘਟਾਉਣ ਦੀ ਥਾਉਂ ਵਧਾਇਆ। ਕਿਸੇ ਪੇਟ ਦੀ ਖ਼ਰਾਬੀ ਨੂੰ ਠੀਕ ਕਰਨ ਵਾਲੀ ਦਵਾਈ ਨੇ ਐਸੀ ਕਬਜ਼ ਕੀਤੀ ਕਿ ਮਰੀਜ਼ ਮਰ ਗਿਆ।

ਬੇ-ਮੁਹਾਰ ਚਿੰਤਕ ਈਵਾਨ ਇੱਲਿਚ ਦਾ ਕਹਿਣਾ ਸੀ ਕਿ ਚਿਕਿਤਸਾ ਵਿਵਸਥਾ medical establishment ਸਮਾਜ ਨੂੰ ਹਸਪਤਾਲੀ ਬਣਾਈ ਜਾਂਦੀ ਹੈ, ਅਰੋਗੀਆਂ 'ਤੇ ਆਪਣਾ ਇਖ਼ਤਿਆਰ ਵਧਾ ਰਹੀ ਹੈ। ਜੀਵਨ ਵਿਚ ਮੌਤ ਅਤੇ ਦਰਦ ਦੀ ਸਵੀਕ੍ਰਿਤੀ ਆਤਮਕ ਉੱਥਾਨ ਦਾ ਆਧਾਰ ਹੁੰਦੇ ਹਨ ਜਿਸ ਦੀ ਫ਼ਾਰਮਾਸੂਟੀਕਲ ਕੰਪਨੀਆਂ ਨੂੰ ਲੋੜ ਨਹੀਂ।

19ਵੀਂ ਸਦੀ ਦੇ ਅੰਤ ਵਿਚ ਲੋਕ-ਤੰਤਰ ਦੇ ਵਿਸਥਾਰ ਕਾਰਨ, ਕੁਝ ਚਿੰਤਕਾਂ ਦਾ ਕਹਿਣਾ ਸੀ ਕਿ ਅਵਾਮ ਦੇ ਸਿਆਸਤ ਵਿਚ ਦਾਖ਼ਲੇ ਨਾਲ ਸਮਾਜ ਵਿਚ ਅ-ਤਰਕਵਾਦ (irrationalsim) ਦਾ



ਅੰਸ਼ ਵਧ ਜਾਵੇਗਾ। ਅੱਜ ਦਵਾਈਆਂ ਵਾਲੀਆਂ ਕੰਪਨੀਆਂ ਵੱਲੋਂ ਰੋਗੀ ਮਨੁੱਖ ਦੀ ਸਿਰਜਣਾ ਦੇ ਅ-ਤਰਕਵਾਦ ਦਾ ਕਿਸੇ ਨੂੰ ਤਾਂ ਫਿਕਰ ਹੋਣਾ ਚਾਹੀਦਾ ਹੈ!

## ਗਲੋਬਕਾਰੀ ਨਾਲ ਬਦਲ ਰਿਹਾ ਚੀਨੀ ਸੌਂਦਰਯ

ਸਨ 2003 ਵਿਚ ਬੇਜਿੰਗ ਵਿਚ ਕਿਸੇ ਪਬਲਿਕ ਰੀਲੇਸ਼ਨ ਕੰਪਨੀ ਨੇ ਮਿੱਸ ਵਰਲਡ (Miss World) ਦਾ ਮੁਕਾਬਲਾ ਕਰਾਇਆ। ਉਹਨੇ ਇਕ ਸੁੰਦਰੀ ਨੂੰ ਮੁਕਾਬਲੇ 'ਚ ਅਯੋਗ (disqualify) ਕਰ ਦਿੱਤਾ ਕਿਉਂਕਿ ਉਹਨੇ ਕੌਸਮੈਟਿਕ ਸਰਜਰੀ (Cosmetic Surgery) ਕਰਵਾਈ ਹੋਈ ਸੀ।

ਸੁੰਦਰੀ ਨੇ ਗਿਆਰਾਂ ਅਪਰੇਸ਼ਨ ਕਰਵਾਏ ਸੀ, ਖਰਚਾ 13,280 ਡਾਲਰ ਸੀ।

ਇਸੇ ਜਨ ਸੰਚਾਰ ਕੰਪਨੀ ਨੇ ਪਿਛਲੇ ਦਸੰਬਰ 'ਮਾਨਵ-ਸ੍ਰਿਸ਼ਟ ਸੁੰਦਰਤਾ' ਦਾ ਮੁਕਾਬਲਾ ਕਰਵਾਇਆ। ਪਰ ਉਪਰੋਕਤ ਬਾਲਾ ਨੇ ਹਿੱਸਾ ਨਹੀਂ ਲਿਆ। ਏਸ ਮੁਕਾਬਲੇ ਵਿਚ ਪ੍ਰਕਿਰਤੀ-ਸ੍ਰਿਸ਼ਟ ਸੁੰਦਰੀਆਂ ਹਿੱਸਾ ਨਹੀਂ ਲੈ ਸਕਦੀਆਂ ਸਨ।

ਸਨ 1993 ਵਿਚ ਬੇਜਿੰਗ ਯੂਨੀਵਰਸਿਟੀ ਦੇ ਵਿਦਿਆਰਥੀਆਂ ਨੇ ਸੁੰਦਰਤਾ ਮੁਕਾਬਲੇ 'ਚ ਹਿੱਸਾ ਲੈਣ ਤੋਂ ਨਾਂਹ ਕਰ ਦਿੱਤੀ ਸੀ। ਉਹਨਾਂ ਅਨੁਸਾਰ ਪ੍ਰਤੀਯੋਗੀਆਂ ਵਿਚ ਸਵੈਮਾਨ ਦੀ ਘਾਟ ਹੈ ਅਤੇ ਕਿਸੇ ਆਤਮਕ ਉਦੇਸ਼ ਦੀ ਅਣਹੋਂਦ ਹੈ। 'ਸੰਸਕ੍ਰਿਤਕ ਕ੍ਰਾਂਤੀ' ਸਮੇਂ ਬੁੱਲ੍ਹਾਂ 'ਤੇ ਲਾਲ ਕਾਗ਼ਜ਼ ਚਮੇੜਨਾ ਆਲੋਚਨਾ ਦਾ ਮੌਕਾ ਬਣ ਸਕਦਾ ਸੀ।

ਕੌਸਮੈਟਿਕ ਸਰਜਰੀ ਵਾਲੀਆਂ ਔਰਤਾਂ 20-30 ਸਾਲ ਉਮਰ ਦੀ ਬਰੈਕਟ 'ਚ ਹਨ। ਉਹਨਾਂ ਦਾ ਖ਼ਿਆਲ ਹੈ ਕਿ ਅਜਿਹਾ ਕਰਨ ਨਾਲ ਚੰਗੇਰੀ ਨੌਕਰੀ ਜਾਂ ਵਧੇਰੇ ਅਮੀਰ ਕੰਤ ਮਿਲ ਜਾਵੇਗਾ। 90ਆਂ ਦੇ ਦਹਾਕੇ ਵਿਚ ਕੋਈ ਦੋ ਲੱਖ ਅਪਰੇਸ਼ਨ ਖਰਾਬ ਹੋ ਗਏ। ਅੱਖ ਦੇ ਪਪੋਟੇ (Eyelid) ਵਿਚ ਵਲ ਪੁਆਇਆ ਜਾਂਦਾ ਹੈ ਤਾਂ ਜੋ ਨਯਨ ਗੋਲਾਈ ਦੇ ਅੰਗ 'ਤੇ ਹੋ ਜਾਣ; ਨੱਕ ਪਤਲਾ, ਤਿੱਖਾ; ਬੁੱਲਾਂ 'ਚੋਂ ਚਰਬੀ ਕੱਢਣੀ; ਛਾਤੀਆਂ ਦੀ ਵ੍ਰਿਧੀ।

ਤਾਂਗ ਵੰਸ਼ (618-907) ਸਮੇਂ ਭਾਰੀ, ਗਤਿਵਾਨ, ਗੋਲ ਚਿਹਰੇ ਵਾਲੀ, ਸਵੇਤ ਚਰਮੀ, ਨਿੱਕੇ ਵਧਵੇਂ ਅਧਰਾਂ, ਕਾਲੇ ਵਾਲਾਂ ਦੀ ਮਾਲਕਣ ਸੁੰਦਰਤਾ ਦਾ ਪੁੰਜ ਸਮਝੀ ਜਾਂਦੀ ਸੀ। ਹੁਣ ਪਤਲੀ, ਲੰਬੀ, ਗੋਰੀ (ਯੌਰਪੀ ਅਰਥਾਂ ਵਿਚ), ਤਿੱਖੇ ਨੱਕ ਤੇ ਲਮੇਰੇ ਅਧਰਾਂ ਵਾਲੀ ਪੇਸ਼ ਪੇਸ਼ ਹੈ। ਚੀਨ ਵਿਚ 56 ਅਲਪ ਸੰਖਿਆਵਾਂ ਹਨ ਜਿਹਨਾਂ ਦੀ ਵੱਖਰੀ ਵੱਖਰੀ ਸੌਂਦਰਯਾਤਮਕ ਚੋਣ ਹੋ ਸਕਦੀ ਹੈ। ਪਰ ਹੁਣ ਅਜਿਹਾ ਪ੍ਰਤਿਕਰਮ ਗੈਰ-ਚੀਨੀ ਆਦਰਸ਼ ਦਾ ਸ਼ਿਕਾਰ ਹੋ ਰਿਹਾ-ਇਸ਼ਤਿਹਾਰੀ, ਟੈਲੀਵੀਜ਼ਨੀ ਦੁਨੀਆਂ ਦਾ ਅਸਰ ਹੈ।

ਓਧਰ 5 ਫੁੱਟ 10 ਇੰਚ ਲੂ ਯਾਨ ਪੈਰਿਸ ਵਿਚ ਸਫਲ ਮਾਡਲ ਹੈ ਜਿਸਦੀਆਂ ਅੱਖਾਂ ਨਿੱਕੀਆਂ, ਨੱਕ ਮਿੱਡਾ, ਗੱਲ੍ਹਾਂ ਦੀਆਂ ਉੱਚੀਆਂ ਹੱਡੀਆਂ, ਚਿਹਰੇ 'ਤੇ ਫਿਲਕਰੇ ਹਨ।

ਚੀਨ ਕਮਿਊਨਿਜ਼ਮ ਛੱਡਣ ਮਗਰੋਂ ਵਧੇਰੇ ਰਾਸ਼ਟਰੀ ਹੋ ਗਿਆ ਹੈ। ਫੇਰ ਸੌਂਦਰਯ ਦਾ ਅਜਿਹਾ ਹਾਲ ਕਿਉਂ ? ਮਾਨਵ ਸ੍ਰਿਸ਼ਟ ਸੁੰਦਰਤਾ ਉਦਯੋਗ ਹੈ। ਸਨ 2004 ਵਿਚ ਇਹਦੇ ਵਿਚ 50 ਲੱਖ ਬੰਦੇ ਕੰਮ ਕਰਦੇ ਸੀ, 30 ਲੱਖ ਦਾ ਸੰਬੰਧਤ ਰੋਜ਼ਗਾਰ ਸੀ। ਕੌਸਮੈਟਿਕ ਸਰਜਰੀ ਦੇ ਬਿਜ਼ਨਸ ਦਾ ਪੰਜਵਾਂ ਨੰਬਰ ਹੈ-ਜਾਇਦਾਦ, ਕਾਰ, ਉਦਯੋਗ, ਸੈਰ-ਸਪਾਟਾ, ਇਨਫਰਮੇਸ਼ਨ ਟਕਨੌਲਜੀ ਮਗਰੋਂ। ਸੁੰਦਰਤਾ ਸਲੂਨਾਂ (Saloons) ਦੀ ਆਮਦਨ ਪਿਛਲੇ ਸਾਲ 21 ਅਰਬ 20 ਕਰੋੜ ਡਾਲਰ ਦੀ ਸੀ, ਜਿਸਤੋਂ ਰਾਸ਼ਟਰੀ ਉਪਜ ਵਿਚ ਸਰਕਾਰ ਨੂੰ 6 ਕਰੋੜ 74 ਲੱਖ ਡਾਲਰ ਟੈਕਸ ਮਿਲਿਆ। ਚੀਨ ਦਾ ਗਲੋਬੀ ਕੌਸਮੈਟਿਕ ਸਰਜਰੀ ਦੇ ਉਦਯੋਗ ਵਿਚ ਪ੍ਰਵੇਸ਼ ਕਰਨ ਦਾ ਵਿਚਾਰ ਹੈ।

ਜਾਪਾਨੀ ਚਲੰਤ ਕਾਰਟੂਨਾਂ ਵਿਚ ਵੀ ਤਿੱਖੀ ਠੋਡੀ, ਭਰਵੇਂ ਬੁੱਲ੍ਹ, ਮੋਟੀਆਂ ਅੱਖਾਂ ਤਾਂ animation ਦੀ ਮਜਬੂਰੀ ਸੀ। ਇਹ ਚੀਨ 'ਚ ਪ੍ਰਿਯ ਹਨ। ਹੱਦ ਹੈ, ਜੀਂਦਿਆਂ ਦੀ ਮਜਬੂਰੀ ਸੀ ਕਿ ਉਹ ਅਪਰ-ਯਥਾਰਥ (virtual reality) ਨੂੰ ਆਪਣੇ ਜਿਹਾ ਨਾ ਬਣਾ ਸਕੇ ਤਾਂ ਹੁਣ ਅਪਰ-ਯਥਾਰਥ ਸਾਂਸਕ੍ਰਿਤਕ-ਉਦਯੋਗੀ ਗਲੋਬਕਾਰੀ ਸਦਕੇ ਜੀਂਦਿਆਂ ਦੀਆਂ ਹੋਰ ਹੋਰ ਸ਼ਕਲਾਂ ਬਣਾਈ ਜਾਂਦਾ ਹੈ।

ਕੋਈ ਤੀਹ ਕੁ ਸਾਲ ਹੋਏ ਕਾਲੇ ਅਮਰੀਕਨ Eldridge Zlevjaer ਨੇ Soul on Ice ਵਿਚ ਲਿਖਿਆ ਸੀ ਕਿ ਕਾਲਿਆਂ ਨੂੰ ਤਾਂ ਵੇਲੇ ਸਿਰ ਕਾਲੀਆਂ ਵੀ ਗੋਰੀਆਂ ਨਜ਼ਰ ਆਉਂਦੀਆਂ ਹਨ। ਅਗਲੇ 30 ਸਾਲਾਂ ਵਿਚ ਸਾਰੀ ਦੁਨੀਆਂ ਨੂੰ ਕੀ ਏ ਆਪਣੀ ਸ਼ਕਲ ਹੀ ਭੁੱਲ ਜਾਏ। ❑ ❑

[1238/1, ਸੈਕਟਰ 43-ਬੀ, ਚੰਡੀਗੜ੍ਹ]

# ਪੰਜਾਬੀ ਭਾਸ਼ਾ ਦਾ ਠੁੱਕ

ਜਗਜੀਤ ਬਰਾੜ ਦਾ 'ਸ਼ਬਦ ਸ਼ਾਸਤਰ : ਸ਼ਬਦਾਂ ਦੀ ਲਿਸ਼ਕੋਰ' ਬੜਾ ਮਹੱਤਵਪੂਰਨ ਲੇਖ ਹੈ। ਲਗਦਾ ਹੈ, ਉਸ ਪੰਜਾਬੀ ਦੇ ਸਮੁੰਦਰ ਨੂੰ ਰਿੜਕਣ ਰਿੜਕਾਉਣ ਦਾ ਮਨ ਬਣਾਇਆ ਹੋਇਆ ਹੈ। ਇਸ ਸ਼ੁਭ-ਕਾਰਜ ਲਈ ਉਹ ਵਧਾਈ ਦਾ ਹੱਕਦਾਰ ਹੈ। ਇਹ ਗੱਲ ਅੱਗੇ ਤੁਰਨੀ ਚਾਹੀਦੀ ਹੈ ਤਾਂ ਕਿ ਪੰਜਾਬੀ ਭਾਸ਼ਾ ਦਾ ਵੀ ਹੋਰ ਵਿਕਸਤ ਭਾਸ਼ਾਵਾਂ ਵਾਂਗ ਠੁਕ ਬੱਝ ਸਕੇ।

ਇਹ ਆਰਟੀਕਲ ਪੜ੍ਹਦਿਆਂ ਮੇਰੇ ਮਨ ਵਿਚ ਕੁਝ ਸ਼ੰਕੇ ਉਤਪੰਨ ਹੋਏ ਹਨ ਜਿਹੜੇ ਮੈਂ ਸਾਂਝੇ ਕਰਨਾ ਚਾਹੁੰਦਾ ਹਾਂ ਜਾਂ ਕਹਿ ਲਓ ਇਸ ਬਹਾਨੇ ਕੁਝ ਸਿੱਖਣ ਦਾ ਲਾਲਚ ਹੈ। ਪੰਜਾਬੀ ਭਾਸ਼ਾ 'ਚ ਸ਼ਬਦ-ਜੋੜਾਂ ਦਾ ਵੀ ਕਾਫ਼ੀ ਘਚੋਲਾ ਹੈ ਤੇ ਠੀਕ ਥਾਂ 'ਤੇ ਠੀਕ ਸ਼ਬਦ ਦੀ ਵਰਤੋਂ ਦਾ ਵੀ ਮਸਲਾ ਹੈ। ਇਕੋ ਸ਼ਬਦ ਨੂੰ ਕੋਈ ਕਰਨ ਲਿਖ ਰਿਹਾ ਹੈ ਤੇ ਕੋਈ ਕਰਣ। ਅੱਧਕ ਬਾਰੇ ਤਾਂ ਇਕ ਤਰ੍ਹਾਂ ਆਤੰਕ ਹੀ ਫੈਲਿਆ ਹੋਇਆ ਹੈ। ਇਥੋਂ ਤਕ ਕਿ ਕਈ ਸੱਜਣ 'ਇੱਕ' ਤੇ 'ਦਿੱਸ' ਸ਼ਬਦ 'ਤੇ ਵੀ ਅੱਧਕ ਠੋਕੀ ਜਾ ਰਹੇ ਹਨ।

ਉਂਝ ਤਾਂ ਇਹ ਮਸਲਾ ਸ਼ਾਇਦ ਸਿਰਜਣਾਤਮਕ ਲੇਖਕ ਦਾ ਘੱਟ ਤੇ ਭਾਸ਼ਾ ਵਿਗਿਆਨੀਆਂ ਅਤੇ ਵਿਦਵਾਨਾਂ ਦੇ ਸੁਲਝਾਉਣ ਦਾ ਜ਼ਿਆਦਾ ਹੈ। ਪਰ ਇਹਨਾਂ ਸਮੱਸਿਆਵਾਂ ਦਾ ਸਾਹਮਣਾ ਤਾਂ ਸਿਰਜਣਾਤਮਕ ਲੇਖਕ ਨੂੰ ਵੀ ਕਰਨਾ ਪੈਂਦਾ ਹੈ, ਸਗੋਂ ਵੱਧ ਕਰਨਾ ਪੈਂਦਾ ਕਹਿਣਾ ਚਾਹੀਦਾ ਹੈ। ਮੇਰੇ ਵਰਗੇ ਬੰਦੇ ਨੂੰ ਤਾਂ ਹੋਰ ਵੀ ਵੱਧ ਜੂਝਣਾ ਪਿਆ ਹੈ/ਪੈਂਦਾ ਹੈ, ਜਿਸਦਾ ਜੰਮ-ਪਲ ਵੀ ਹਿੰਦੀ ਭਾਸ਼ਾਈ ਖਿੱਤੇ 'ਚ ਹੋਇਆ ਹੈ ਤੇ ਮੁੱਢਲੀ ਵਿਦਿਆ ਵੀ। ਬਰਾੜ ਸਾਹਿਬ ਵੱਲੋਂ ਦਿੱਤੀ ਹੋਈ, ਮਾਰਕ ਟਵੇਨ ਦੀ, ਟੂਕ ਠੀਕ ਜਾਪਦੀ ਹੈ: "ਸਹੀ ਤੇ ਲਗਪਗ ਸਹੀ ਸ਼ਬਦ ਵਿਚ ਇੰਨਾ ਫਰਕ ਹੈ ਜਿੰਨਾ ਬਿਜਲੀ ਦੀ ਲਿਸ਼ਕੋਰ ਤੇ ਟਟਹਿਣੇ ਦੀ ਚਮਕ ਵਿਚ।"

ਇਹ ਗੱਲ ਬਿਲਕੁਲ ਠੀਕ ਹੈ ਪਰ ਸੁਆਲ ਪੈਦਾ ਹੁੰਦਾ ਹੈ ਕਿ ਇਕ ਲੇਖਕ ਸ਼ਬਦ ਦੇ ਕਿਸ ਰੂਪ ਨੂੰ ਠੀਕ ਮੰਨੇ ? ਕੀ ਉਹ 'ਜ਼ੁਬਾਨ' ਸ਼ਬਦ ਦੀ ਵਰਤੋਂ ਕਰੇ ਜਿਵੇਂ ਬਰਾੜ ਸਾਹਿਬ ਕਰ ਰਹੇ ਹਨ ਜਾਂ ਜ਼ਬਾਨ ਸ਼ਬਦ ਦੀ ? ਪੰਜਾਬੀ ਯੂਨੀਵਰਸਿਟੀ, ਪੰਜਾਬੀ-ਅੰਗਰੇਜ਼ੀ ਕੋਸ਼ ਅਨੁਸਾਰ ਜ਼ੁਬਾਨ ਠੀਕ ਹੈ ਤੇ PSUTB English-Punjabi Dictionary ਮੁਤਾਬਕ ਜ਼ਬਾਨ ਠੀਕ ਹੈ। ਇਸੇ ਤਰ੍ਹਾਂ ਹੀ ਖ਼ੁਦਕੁਸ਼ੀ ਤੇ ਖ਼ੁਦਕਸ਼ੀ ਦਾ ਰੇੜਕਾ ਹੈ। (ਬੇਸ਼ੱਕ ਇਹਨੂੰ ਤਤਸਮ ਤੇ ਤਦਭਵ ਸ਼ਬਦਾਂ ਦੀ ਵਰਤੋਂ ਦਾ ਮਸਲਾ ਕਿਹਾ ਜਾ ਸਕਦਾ ਹੈ ਪਰ ਇਕਸਾਰਤਾ ਤਾਂ ਤਤਸਮ ਤੇ ਤਦਭਵ ਸ਼ਬਦਾਂ ਵਿਚ ਵੀ ਹੋਣੀ ਚਾਹੀਦੀ ਹੈ) ਇਸੇ ਤਰ੍ਹਾਂ 'ਅਣ' ਤੇ 'ਅਨ' ਅਗੇਤਰ ਦਾ ਚੱਕਰ ਹੈ। ਇਸੇ ਲੇਖ ਵਿਚ ਬਰਾੜ ਸਾਹਿਬ ਖ਼ੁਦ ਅਨਪੜ੍ਹ ਲਿਖ ਰਹੇ ਹਨ ਜਦਕਿ ਉਪਰਲੀਆਂ ਦੋਵੇਂ ਡਿਕਸ਼ਨਰੀਆਂ ਅਣਪੜ੍ਹ ਨੂੰ ਠੀਕ ਕਹਿ ਰਹੀਆਂ ਹਨ। ਇਕ ਲੇਖਕ ਨੂੰ ਇਸ ਗੱਲ ਦਾ ਵੀ ਕਾਫ਼ੀ ਸਾਹਮਣਾ ਕਰਨਾ ਪੈਂਦਾ ਹੈ ਕਿ ਉਹ ਉਦਾਹਰਨ ਲਿਖੇ ਜਾਂ ਉਦਾਹਰਣ ? ਜੇ ਇਹ ਅਸੂਲ ਮੰਨ ਲਿਆ ਜਾਵੇ ਕਿ 'ਰ' ਤੇ 'ੜ' ਤੋਂ ਬਾਅਦ 'ਨ' ਆਉਣਾ ਚਾਹੀਦਾ ਹੈ ਤਾਂ ਫਿਰ ਉਦਾਹਰਣ ਕਿਉਂ ਲਿਖਿਆ ਜਾਵੇ ? ਇਸੇ ਲੇਖ ਵਿਚ ਬਰਾੜ ਸਾਹਿਬ ਵਿਆਕਰਨ ਨੂੰ 'ਨ' ਨਾਲ ਲਿਖਦੇ ਹਨ ਤੇ ਉਦਾਹਰਨ ਨੂੰ 'ਣ' ਨਾਲ। ਭਾਸ਼ਾ ਵਿਗਿਆਨੀਆਂ ਨੂੰ ਇਹਨਾਂ ਗੱਲਾਂ ਬਾਰੇ ਵੀ ਕੋਈ ਸਪੱਸ਼ਟ ਸਿਧਾਂਤ ਬਣਾਉਣ ਦੀ ਜ਼ਰੂਰਤ ਹੈ। ਬਰਾੜ ਹੁਰਾਂ ਦੀ ਸਹੀ ਸ਼ਬਦ ਤੇ ਲਗਪਗ ਸਹੀ ਸ਼ਬਦ ਵਾਲੀ ਟੂਕ ਦੇ ਨਾਲ ਮੈਂ ਸਿਰਫ ਇਹ ਗੱਲ ਜੋੜਨ ਦੀ ਆਗਿਆ ਚਾਹਾਂਗਾ ਕਿ ਸਹੀ ਸ਼ਬਦ ਦੇ ਨਾਲ ਨਾਲ ਉਹਦੀ ਠੀਕ ਥਾਂ 'ਤੇ ਵਰਤੋਂ ਕਰਨੀ ਉਸ ਨਾਲੋਂ ਵੀ ਵੱਧ ਜ਼ਰੂਰੀ ਹੈ। ਨਹੀਂ ਤਾਂ ਅਰਥਾਂ ਦੇ ਅਨਰਥ ਹੋ ਜਾਂਦੇ ਹਨ। ਇਕ ਮਿਸਾਲ ਹਾਜ਼ਰ ਹੈ: ਪੰਦਰਾਂ ਕਿਤਾਬਾਂ ਦੇ ਇਕ ਲੇਖਕ ਨੇ ਭੇਟ ਵਜੋਂ ਆਪਣਾ ਕਹਾਣੀ ਸੰਗ੍ਰਹਿ ਮੈਨੂੰ ਭੇਜਿਆ ਸੀ। ਉਸ ਕਿਤਾਬ ਦੀ ਇਕ ਕਹਾਣੀ ਪੜ੍ਹਨੀ ਸ਼ੁਰੂ ਕੀਤੀ ਤਾਂ



ਝਟਕਾ ਲੱਗਾ। ਉਸ ਕਹਾਣੀ ਵਿਚ ਉਹ ਇਕ ਮੌਕਾਪ੍ਰਸਤ ਸਿਆਸੀ ਬੰਦੇ ਲਈ ਚਲਾਕ ਦੀ ਥਾਂ ਸੁਲਝਿਆ ਸ਼ਬਦ ਵਰਤ ਰਿਹਾ ਹੈ। ਇਸੇ ਕਹਾਣੀ ਵਿਚ ਇਕ ਹੋਰ ਥਾਂ ਸਹਿਜਧਾਰੀ ਹਿੰਦੂ ਲਿਖਿਆ ਪਾਇਆ। ਸ਼ਬਦ ਤਾਂ ਸੁਲਝਿਆ ਵੀ ਠੀਕ ਹੈ ਤੇ ਸਹਿਜਧਾਰੀ ਵੀ ਪਰ ਸ਼ਬਦਾਂ ਦੀ ਕੁਥਾਵੀਂ ਵਰਤੋਂ ਨੇ ਅਰਥਾਂ ਦੇ ਅਨਰਥ ਕਰ ਦਿੱਤੇ।

ਇਸ ਗੱਲ ਦੇ ਨਾਲ ਸ਼ਬਦਾਂ ਦੀ ਸ਼ੇਡ ਦਾ ਮਸਲਾ ਵੀ ਜੁੜਿਆ ਹੋਇਆ ਹੈ। ਹੁਣ ਬਰਾੜ ਸਾਹਿਬ ਦਾ ਆਪਣਾ ਲਿਖਿਆ ਵਾਕ ਦੇਖਦੇ ਹਾਂ। ਵਾਕ ਹੈ: "ਸਗੋਂ ਇਹ ਦੋ ਪੰਗਤੀਆਂ ਗਿਰਾਉਣ ਨਾਲ ਪ੍ਰਾਪਤ ਹੋਇਆ ਸ਼ਾਬਦਿਕ ਸੰਜਮ ਕਵਿਤਾ ਦੀ ਸੰਕੇਤਾਤਮਕ ਕਦਰ ਵਧਾ ਦਿੰਦਾ ਹੈ।" ਕੀ ਇਹ ਦੋ ਪੰਗਤੀਆਂ 'ਗਿਰਾਉਣ' ਦੀ ਥਾਂ ਕੱਟਣ ਜਾਂ ਉਡਾਉਣ ਲਿਖਣਾ ਠੀਕ ਨਹੀਂ ਰਹੇਗਾ ?

ਆਓ ਹੁਣ ਸ਼ਬਦਾਂ ਦੇ ਸੰਜਮ ਸੰਬੰਧੀ ਵੀ ਗੱਲ ਕਰ ਲਈਏ। ਮੇਰੀ ਜਾਚੇ ਹਰ ਸਿਰਜਣਾਤਮਕ ਲੇਖਕ, ਸਮੇਤ ਬਰਾੜ ਸਾਹਿਬ ਦੇ, ਜਦ ਰਚਨਾ ਕਰਦਾ ਹੈ ਤਾਂ ਉਹਦੇ ਦਿਮਾਗ਼ ਵਿਚ ਇਕ ਕਿਸਮ ਦੀ ਰਿਦਮ ਚਲ ਰਹੀ ਹੁੰਦੀ ਹੈ ਜਾਂ ਉਹ ਪੈਦਾ ਕਰ ਲੈਂਦਾ ਹੈ। ਉਹ ਉਸ ਅਨੁਸਾਰ ਸ਼ਬਦ ਜੜਦਾ ਹੈ। ਇਹ ਜ਼ਰੂਰੀ ਨਹੀਂ ਹੁੰਦਾ ਕਿ ਜਿੰਨੇ ਸ਼ਬਦ ਉਹ ਇਕ ਵਾਕ ਵਿਚ ਵਰਤ ਰਿਹਾ ਹੈ, ਉਨੇ ਪ੍ਰਯੋਗ ਕਰਨੇ ਜ਼ਰੂਰੀ ਹੋਣ। ਉਹਨਾਂ 'ਚੋਂ ਕੁਝ ਅਣਲੋੜੀਂਦੇ ਵੀ ਹੋ ਸਕਦੇ ਹਨ। ਜਗਜੀਤ ਬਰਾੜ ਦੇ ਇਸੇ ਲੇਖ ਵਿਚ ਇਕ ਥਾਂ ਲਿਖਿਆ ਮਿਲਦਾ ਹੈ: "ਫਿਰ ਵੀ ਲੇਖਕ ਦਾ ਇਹ ਫਰਜ਼ ਬਣਦਾ ਹੈ ਕਿ ਉਹ ਆਪਣੀ ਰਚਨਾ ਵੱਧ ਤੋਂ ਵੱਧ ਸਮਝਣ ਯੋਗ (ਤੇ ਅਸਰ ਵਾਲੀ) ਬਣਾਵੇ।" ਜੇ ਇਹ ਵਾਕ ਇਸ ਤਰ੍ਹਾਂ ਲਿਖ ਦਿੱਤਾ ਜਾਵੇ : "ਫਿਰ ਵੀ ਲੇਖਕ ਦਾ ਫਰਜ਼ ਬਣਦਾ ਹੈ ਕਿ ਆਪਣੀ ਰਚਨਾ ਵਧ ਤੋਂ ਵਧ ਸਮਝਣ-ਯੋਗ ਤੇ ਅਸਰਦਾਇਕ ਬਣਾਵੇ।" ਇਸ ਤਰ੍ਹਾਂ ਪੰਜ ਸ਼ਬਦ ਤੇ ਬਰੈਕਟ ਕੱਟੇ ਗਏ ਹਨ ਤੇ ਅਰਥਾਂ ਵਿਚ ਵੀ ਕੋਈ ਫਰਕ ਨਹੀਂ ਜਾਪਦਾ। ਇਸ ਤਰ੍ਹਾਂ ਹੀ ਇਸ ਲੇਖ ਵਿਚ ਇਕ ਹੋਰ ਵਾਕ ਹੈ : "ਕਲੀਆਂ ਚੜ੍ਹਾਉਣਾ ਤਾਂ ਸ਼ਰਧਾ ਪ੍ਰਗਟਾਉਣਾ ਹੈ, ਕਲੀਆਂ ਦਾ ਚਿੱਟਾ ਰੰਗ ਤਾਂ ਸ਼ਾਂਤੀ ਦਾ ਸੂਚਕ ਹੈ।" ਜੇ ਇਸ ਵਾਕ ਵਿਚੋਂ ਦੋਵੇਂ 'ਤਾਂ' ਉਡਾ ਦਿੱਤੇ ਜਾਣ ਤਾਂ ਕੀ ਫਰਕ ਪਵੇਗਾ ? ਘੱਟੋ ਘੱਟ ਦੂਜਾ 'ਤਾਂ' ਜ਼ਰੂਰ ਕੱਟਿਆ ਜਾ ਸਕਦਾ ਹੈ ਤੇ ਪਹਿਲੇ ਤਾਂ ਦਾ ਕਾਮਾ ਮਤਲਬ ਪੂਰਾ ਕਰਦਾ ਹੈ। ਕਹਿਣ ਦਾ ਭਾਵ ਬਿਲਕੁਲ ਨਹੀਂ ਕਿ ਜਗਜੀਤ ਬਰਾੜ ਵਰਗੇ ਵਿਦਵਾਨ ਅਤੇ ਚੇਤੰਨ ਲੇਖਕ ਨੂੰ ਇਸ ਗੱਲ ਦਾ ਗਿਆਨ ਨਹੀਂ ਹੈ ਜਾਂ ਇਸ ਗੱਲ ਵੱਲੋਂ ਉਹ ਸੁਚੇਤ ਨਹੀਂ, ਸਗੋਂ ਇਹ ਹੈ ਕਿ ਲੇਖਕ ਦੇ ਦਿਮਾਗ਼ 'ਚ ਉਸ ਵੇਲੇ ਜਿਹੜਾ ਸੰਗੀਤ ਚੱਲ ਰਿਹਾ ਸੀ, ਉਸ ਉਹਦੇ ਅਨੁਸਾਰ ਸ਼ਬਦ ਜੜਨ ਦੀ ਕੋਸ਼ਿਸ਼ ਕੀਤੀ ਹੋਵੇਗੀ। ਭਾਵ, ਸਿਰਫ ਇੰਨਾ ਹੀ ਹੈ ਕਿ ਸ਼ਬਦਾਂ ਦੇ ਕੱਟਣ ਦੀ ਦੌੜ 'ਚ ਸਾਨੂੰ ਇੰਨੇ ਕੱਟੜ ਨਹੀਂ ਹੋ ਜਾਣਾ ਚਾਹੀਦਾ ਕਿ ਸੰਗੀਤ ਹੀ ਖ਼ਤਮ ਕਰ ਦਈਏ ਜਿਹੜਾ ਪਾਠਕ ਨੂੰ ਰਚਨਾ ਪੜ੍ਹਨ ਲਈ ਆਪਣੇ ਨਾਲ ਤੋਰਦਾ ਹੈ।

ਬਰਾੜ ਸਾਹਿਬ ਨੇ ਇਕ ਹੋਰ ਮਹੱਤਵਪੂਰਨ ਨੁਕਤਾ ਉਠਾਇਆ ਹੈ। ਉਹਨਾਂ ਉਹਦੇ ਸਪਸ਼ਟੀਕਰਨ ਲਈ "ਪਰਵਾਸੀ ਪੰਜਾਬੀ ਕਹਾਣੀ" ਨਾਂ ਦੀ ਪੁਸਤਕ ਦੇ ਸੰਪਾਦਕ ਵਜੋਂ ਆਰੰਭਕ ਸ਼ਬਦ ਦੇ ਮੁੱਢਲੇ ਵਾਕ ਦਾ ਪਹਿਲਾ ਭਾਗ ਪੇਸ਼ ਕੀਤਾ ਹੈ। ਉਹ ਇਹ ਹੈ:

"ਭਾਸ਼ਾ ਅਤੇ ਸਾਹਿਤ ਭੂਗੋਲਿਕ ਸੀਮਾਵਾਂ ਦੇ ਬੰਨ੍ਹ ਸਵੀਕਾਰ ਨਹੀਂ ਕਰਦਾ...।"

ਜਗਜੀਤ ਬਰਾੜ ਅਨੁਸਾਰ ਕਰਦਾ ਦੀ ਥਾਂ ਕਰਦੇ ਕਿਰਿਆ ਲਿਖਣਾ ਦਰੁਸਤ ਹੈ ਕਿਉਂਕਿ ਇਸ ਵਾਕ 'ਚ ਦੋ ਕਰਤੇ ਹਨ : ਭਾਸ਼ਾ ਤੇ ਸਾਹਿਤ। ਜੇ ਬਰਾੜ ਸਾਹਿਬ ਦੀ ਇਹ ਗੱਲ ਮੰਨ ਲਈ ਜਾਵੇ ਤਾਂ ਹੇਠ ਲਿਖਿਆ ਵਾਕ ਇਸ ਤਰ੍ਹਾਂ ਲਿਖਣਾ ਚਾਹੀਦਾ ਹੈ:

ਇਥੇ ਦਾਲਾਂ, ਸ਼ੱਕਰ ਤੇ ਗੁੜ ਸਸਤੇ ਵਿਕਦੇ ਹਨ। ਇਸ ਵਾਕ ਦਾ ਇਹ ਅਰਥ ਤਾਂ ਨਹੀਂ ਬਣ ਜਾਵੇਗਾ ਕਿ ਇਥੇ ਕਈ ਤਰ੍ਹਾਂ ਦੇ ਗੁੜ ਹਨ, ਜਿਹੜੇ ਸਸਤੇ ਵਿਕਦੇ ਹਨ ?

ਮੇਰੇ ਅਲਪ ਗਿਆਨ ਅਨੁਸਾਰ "ਭਾਸ਼ਾ ਅਤੇ ਸਾਹਿਤ ਭੂਗੋਲਕ ਸੀਮਾਵਾਂ ਦੇ ਬੰਨ੍ਹ ਨੂੰ ਸਵੀਕਾਰ ਨਹੀਂ ਕਰਦਾ ਹੈ", ਲਿਖਣਾ ਠੀਕ ਹੈ। ਮੇਰੇ ਕੋਲ ਇਹ ਪੁਸਤਕ ਨਹੀਂ ਹੈ ਪਰ ਲਗਦਾ ਹੈ ਕਿ ਕਿਸੇ ਤਰ੍ਹਾਂ

'ਨੂੰ' ਸ਼ਬਦ ਮਿਸ ਹੋ ਗਿਆ ਹੈ। ਇਸ ਬਾਰੇ ਮੈਂ ਜੋ ਅਸੂਲ ਪੜ੍ਹਿਆ ਹੈ, ਉਹ ਹੈ ਕਿ ਜੇ ਵਾਕ ਵਿਚ ਇਕ ਨਾਲੋਂ ਵੱਧ ਕਰਤਾ ਬੇਜਾਨ ਹਨ ਤਾਂ ਅਖੀਰਲੇ ਕਰਤੇ ਦੇ ਅਨੁਸਾਰ ਕਿਰਿਆ ਲੱਗਣੀ ਚਾਹੀਦੀ ਤੇ ਜੇ ਜਾਨਦਾਰ ਹਨ ਤਾਂ ਬਰਾੜ ਸਾਹਿਬ ਵਾਲਾ ਸਿਧਾਂਤ ਠੀਕ ਹੈ। ਮੈਂ ਆਪਣੀ ਗੱਲ ਦੋ ਉਦਾਹਰਨਾਂ ਰਾਹੀਂ ਸਪਸ਼ਟ ਕਰਨੀ ਚਾਹਾਂਗਾ:

(1) ਪਹਿਲਾ: ਇਥੇ ਦਾਲਾਂ, ਸ਼ੱਕਰ ਤੇ ਗੁੜ ਸਸਤਾ ਵਿਕਦਾ ਹੈ

ਦੂਜਾ: ਇਥੇ ਗੁੜ, ਸ਼ੱਕਰ ਤੇ ਦਾਲਾਂ ਸਸਤੀਆਂ ਵਿਕਦੀਆਂ ਹਨ।

ਪਹਿਲੇ ਵਾਕ ਵਿਚ ਤਿੰਨ ਕਰਤੇ ਹਨ ਪਰ ਕਿਰਿਆ ਇਕ ਵਚਨ ਪੁਲਿੰਗ ਹੈ ਕਿਉਂਕਿ ਇਹ ਤਿੰਨੇ ਕਰਤੇ ਬੇਜਾਨ ਹਨ ਤੇ ਅੰਤਲਾ ਕਰਤਾ ਇਕ ਵਚਨ ਪੁਲਿੰਗ ਹੈ। ਇਸ ਕਰਕੇ ਇਕ ਵਚਨ ਪੁਲਿੰਗ ਕਿਰਿਆ ਸਹੀ ਹੈ। ਦੂਜੇ ਵਾਕ ਵਿਚ ਵੀ ਤਿੰਨ ਕਰਤੇ ਹਨ ਪਰ ਅੰਤਲਾ ਕਰਤਾ ਬਹੁ-ਵਚਨ ਇਸਤਰੀ ਲਿੰਗ ਹੈ। ਇਸ ਲਈ ਉਹਦੇ ਨਾਲ ਕਿਰਿਆ ਬਹੁ-ਵਚਨ ਇਸਤਰੀ ਲਿੰਗ ਠੀਕ ਹੈ।

(2) 'ਕਲ ਮਾਸੜ ਤੇ ਮਾਸੀ ਮੈਨੂੰ ਮਿਲਣ ਆਏ ਸਨ।' ਇਸ ਵਾਕ ਨੂੰ ਅਸੀਂ ਇੰਝ ਨਹੀਂ ਲਿਖ ਸਕਦੇ ਕਿ ਕਲ੍ਹ ਮਾਸੜ ਤੇ ਮਾਸੀ ਮੈਨੂੰ ਮਿਲਣ ਆਈ ਸੀ, ਕਿਉਂਕਿ ਇਸ ਵਾਕ ਵਿਚ ਦੋਵੇਂ ਕਰਤਾ ਜਾਨਦਾਰ ਹਨ। ਇਸ ਲਈ ਕਿਰਿਆ ਪੁਲਿੰਗ ਬਹੁ-ਵਚਨ ਲਿਖਣੀ ਦਰੁਸਤ ਹੈ।

ਮੈਂ ਨਾ ਭਾਸ਼ਾ ਵਿਗਿਆਨੀ ਹਾਂ ਤੇ ਨਾ ਹੀ ਵਿਦਵਾਨ ਹਾਂ। ਕਿਸੇ ਕਿਸਮ ਦੀ ਵਿਦਵਤਾ ਦਾ ਦਿਖਾਵਾ ਕਰਨਾ, ਮੇਰਾ ਮਨੋਰਥ ਨਹੀਂ। ਇਹ ਵੀ ਕੋਈ ਦਾਅਵਾ ਨਹੀਂ ਕਿ ਮੇਰੀਆਂ ਇਹ ਗੱਲਾਂ ਠੀਕ ਹੋਣ। ਸਹੀ ਦੀ ਤਾਂ ਤਲਾਸ਼ ਹੈ ਜਿਹੜੀ ਸਾਨੂੰ, ਸਭ ਪੰਜਾਬੀਆਂ ਨੂੰ, ਰਲ ਕੇ ਜਾਰੀ ਰੱਖਣੀ ਚਾਹੀਦੀ ਹੈ ਤਾਂ ਕਿ ਪੰਜਾਬੀ ਭਾਸ਼ਾ ਦਾ ਠੁਕ ਬੱਝ ਸਕੇ।

ਦਰਸ਼ਨ ਸਿੰਘ ਧੀਰ [ਵੁਲਵਰਹੈਂਪਟਨ, ਯੂ.ਕੇ.]

ਸਿਰਜਣਾ-140 ਵਿਚ ਜਗਜੀਤ ਬਰਾੜ ਦਾ ਲੇਖ 'ਸ਼ਬਦ ਸ਼ਾਸਤਰ: ਸ਼ਬਦਾਂ ਦੀ ਲਿਸ਼ਕੋਰ' ਪੜ੍ਹਿਆ ਜੋ ਦਲੀਲਾਂ ਨਾਲ ਸਿਧ ਕਰਦਾ ਹੈ ਕਿ ਸਾਨੂੰ ਸ਼ਬਦਾਂ ਦੀ ਵਰਤੋਂ ਤੇ ਮਹੱਤਵ ਪ੍ਰਤੀ ਸੁਚੇਤ ਹੋਣਾ ਚਾਹੀਦਾ ਹੈ। ਪਰ ਲੇਖ ਵਿਚਲੀਆਂ ਗ਼ਲਤੀਆਂ (ਵਿਆਕਰਣਕ ਤੇ ਸ਼ਬਦ ਜੋੜਾਂ ਦੀਆਂ) ਸਵੈ-ਵਿਰੋਧੀ ਜਾਪਦੀਆਂ ਹਨ। ਮੈਂ ਆਪਣੀ ਸਮਰੱਥਾ ਮੁਤਾਬਿਕ ਇਸ਼ਾਰਾ ਕਰਨਾ ਚਾਹੁੰਦਾ ਹਾਂ:

- ਪਹਿਲੀ ਗੱਲ ਤਾਂ ਲੇਖ ਦਾ ਸਿਰਲੇਖ 'ਲਿਸ਼ਕੋਰ' ਸ਼ਬਦ ਕਾਰਨ (ਜੋ ਲੇਖ ਵਿਚਲੀ ਐਸ. ਟੂਕੀ ਦੀ ਉਧਰਿਤ ਟਿੱਪਣੀ 'ਤੇ ਅਧਾਰਿਤ ਹੈ) ਲੇਖਕ ਦੀ ਸਾਹਿਤਕ ਸੂਝ ਨੂੰ ਤਾਂ ਪੇਸ਼ ਕਰਦਾ ਹੈ ਪਰ ਸਿਧਾਂਤਕ ਸੋਝੀ ਨੂੰ ਨਹੀਂ। ਸਿਰਲੇਖ ਸਿਧਾਂਤਕ ਨੁਕਤੇ ਤੋਂ ਹੀ ਰੱਖਿਆ ਜਾਣਾ ਚਾਹੀਦਾ ਸੀ।
- ਯੋਜਕਾਂ (ਕਿਉਂਕਿ, ਸਗੋਂ, ਪਰ, ਹਾਲਾਂਕਿ ਆਦਿ) ਦੀ ਵਰਤੋਂ ਗ਼ੈਰ ਵਿਆਕਰਣਕ ਨਿਯਮਾਂ ਨਾਲ ਹੋਈ ਹੈ।
- ਲੇਖ ਵਿਚਲਾ ਹਵਾਲਾ ਨੰਬਰ 17 ਪੁੱਠੇ ਕਾਮਿਆਂ ਵਿਚ ਦਰਜ ਹੈ, ਜੋ ਕਿ ਦੋ ਬਿੰਦੀਆਂ (:) ਦੀ ਵਰਤੋਂ ਬਾਅਦ ਨਹੀਂ ਲੱਗਦੇ।
- 'ਆਦਿ' ਸ਼ਬਦ ਦੀ ਥਾਂ ਆਦਿਕ ਸ਼ਬਦ ਦੀ ਵਰਤੋਂ ਲਈ ਲੇਖਕ ਕੋਈ ਢੁੱਕਵੀਂ ਦਲੀਲ ਨਹੀਂ ਦੇ ਸਕਿਆ। ਆਦਿ ਸ਼ਬਦ ਦੀ ਵਰਤੋਂ ਪੰਜਾਬੀ ਸਾਹਿਤ ਅਤੇ ਆਲੋਚਨਾ ਵਿਚ ਪ੍ਰਵਾਨਿਤ ਹੈ, ਫਿਰ ਕਿਉਂ ਅਸੀਂ ਪਿਛਾਂਹ ਵੱਲ ਮੁੜੀਏ?
- ਅੰਤਿਕਾ ਵਿਚ 'ਆਦਿਕ' ਸ਼ਬਦ ਤੋਂ ਪਹਿਲੇ ਤੇ ਬਾਅਦ ਵਿਚ/ 'ਅਤੇ' ਤੋਂ ਪਹਿਲਾਂ/ ਜਿਵੇਂ ਤੇ ਬਾਅਦ ਵਿਚ ਅਰਧ-ਵਿਸ਼ਰਾਮ ਦੀ ਵਰਤੋਂ ਅਣਉਚਿਤ ਹੈ।
- ਦੋਹਰ ਵਾਲੇ ਸ਼ਬਦ ਬਿਨਾਂ ਜੋੜਨੀ ਤੋਂ ਦਰਜ ਹਨ।



- ਕੁਝ ਇਕ ਥਾਵਾਂ 'ਤੇ ਦੁਹਰਾਓ ਵਿਅਕਤੀ-ਵਿਸ਼ੇਸ਼ ਦੀ ਆਲੋਚਨਾ ਦੇ ਰੂਪ ਵਿਚ ਮਿਲਦਾ ਹੈ, ਜੋ ਲੇਖਕ ਪ੍ਰਤੀ ਵਸਾਹਹੀਣਤਾ ਪੈਦਾ ਕਰਦਾ ਹੈ।
- ਕੁਝ ਸ਼ੁੱਧੀਆਂ: ਗੈਰ/ਗ਼ੈਰ, ਆਖਰੀ/ਆਖ਼ਰੀ, ਸਫਲ/ਸਫ਼ਲ, ਉਦਾਹਰਣ/ਉਦਾਹਰਨ, ਪ੍ਰਤੀ/ਪ੍ਰਤਿ ਆਦਿ ਸ਼ਬਦ।
- 'ਜੇ' ਦੀ ਵਰਤੋਂ ਬੋਲ ਵਿਚ ਆਉਂਦੀ ਹੈ ਆਲੋਚਨਾਤਮਕ ਭਾਸ਼ਾ ਵਿਚ 'ਜੇਕਰ' ਹੋਣਾ ਚਾਹੀਦਾ ਸੀ।
- ਅੰਤ ਵਿਚ ਲਿਖਿਆ ਗਿਆ ਹੈ: 'ਹਾਂ, ਇਕ ਗੱਲ ਹੋਰ:' ਚਾਹੀਦਾ ਸੀ: 'ਹਾਂ! ਇਕ ਗੱਲ ਹੋਰ,...

ਇਸ ਗੱਲ ਦਾ ਮੈਨੂੰ ਅਹਿਸਾਸ ਹੈ ਕਿ ਮੈਂ ਲੇਖ ਵਿਚਲੀਆਂ 'ਅਣਗਿਹਲੀਆਂ' ਨੂੰ ਅਧਾਰ ਬਣਾ ਕੇ 'ਵਾਲ ਦੀ ਖੱਲ ਲਾਹੁਣ' ਤੱਕ ਗਿਆ ਹਾਂ। ਪਰ ਮੈਂ 'ਸ਼ਬਦਾਂ/ਭਾਸ਼ਾ ਦੀ ਯੋਗ ਵਰਤੋਂ ਪ੍ਰਤਿ' ਸੁਚੇਤ ਹੋਇਆ ਹਾਂ ਤੇ ਸੁਚੇਤ ਹੋਣ ਦੀ ਸਿਫ਼ਾਰਸ਼ ਕਰ ਰਿਹਾ ਹਾਂ। ਸੰਬੰਧਿਤ ਲੇਖਕ ਭਾਸ਼ਾ/ਵਿਆਕਰਣ ਸੰਬੰਧੀ ਕਿਤਾਬ ਲਿਖ ਰਿਹਾ ਹੈ ਤਾਂ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਲੇਖ ਲਿਖਦਿਆਂ ਭਾਸ਼ਾ ਤੇ ਵਿਆਕਰਣ ਦੇ ਮੁੱਢਲੇ ਨਿਯਮਾਂ ਪ੍ਰਤਿ ਸੁਚੇਤ ਰਹੇ।

ਸੁਝਾਓ: ਪੰਜਾਬੀ ਯੂਨੀਵਰਸਿਟੀ ਦੁਆਰਾ ਤਿਆਰ ਕੀਤਾ 'ਪੰਜਾਬੀ ਸ਼ਬਦ-ਰੂਪ ਤੇ ਸ਼ਬਦ-ਜੋੜ ਕੋਸ਼' (1988 ਦੂਜਾ ਅਡੀਸ਼ਨ/ਸੰਪਾਦਕ ਡਾ. ਹਰਕੀਰਤ ਸਿੰਘ) ਜੋ ਨੌ ਮੈਂਬਰੀ ਕਮੇਟੀ (ਅਤੇ 25 ਪ੍ਰਮੁਖ ਸਲਾਹਕਾਰਾਂ ਸਮੇਤ) ਭਾਸ਼ਾ ਵਿਗਿਆਨੀ ਅਤੇ ਸਾਹਿਤਕਾਰਾਂ ਨੇ ਸ਼ਬਦ-ਰੂਪਾਂ ਤੇ ਸ਼ਬਦ-ਜੋੜਾਂ ਦੇ ਮੁਖ ਨਿਯਮ ਨਿਰਧਾਰਿਤ ਕੀਤੇ ਹਨ, ਇਸ ਸੰਕਟ ਦੀ ਘੜੀ ਵਿਚ ਸਾਡਾ ਮਾਰਗ ਦਰਸ਼ਨ ਕਰਨ ਦੀ ਸਮਰੱਥਾ ਰੱਖਦਾ ਹੈ। ਇਸ ਨੂੰ ਵਰਤਣਾ ਚਾਹੀਦਾ ਹੈ। ਮੈਨੂੰ ਲੇਖਕ ਦੇ ਅਗਲੇ ਲੇਖ ਦੀ ਉਡੀਕ ਹੈ ਤਾਂ ਜੋ ਗੱਲ ਅੱਗੇ ਤੁਰ ਸਕੇ। ਆਸ ਹੈ ਲੇਖਕ ਉਪਰੋਕਤ ਗੱਲਾਂ ਨੂੰ ਸਕਾਰਾਤਮਕ ਨਜ਼ਰੀਏ ਤੋਂ ਹੀ ਲਵੇਗਾ। ਪਰਖੇਗਾ। ਧੰਨਵਾਦ।

**ਸਤਿੰਦਰਪਾਲ ਸਿੰਘ [ਮੁਕਤਸਰ]**

*(ਡਾ. ਜਗਜੀਤ ਬਰਾੜ ਦੇ ਲੇਖ ਦੇ ਸੰਬੰਧ ਵਿਚ ਡਾ. ਜਸਵਿੰਦਰ ਸਿੰਘ, ਡਾ. ਸਤੀਸ਼ ਵਰਮਾ ਵਰਗੇ ਬਹੁਤ ਸਾਰੇ ਵਿਦਵਾਨਾਂ ਨੇ ਪ੍ਰਸ਼ੰਸਾਭਾਵੀ ਟਿੱਪਣੀਆਂ ਕੀਤੀਆਂ ਹਨ। ਇਥੇ ਛਾਪੀਆਂ ਜਾ ਰਹੀਆਂ ਦੋ ਲਿਖਤਾਂ ਵਿਚ ਆਲੋਚਨਾਤਮਕ ਟਿੱਪਣੀਆਂ ਤੇ ਸੁਝਾਉ ਵਿਚਾਰ-ਚਰਚਾ ਨੂੰ ਅੱਗੇ ਵਧਾਉਣ ਲਈ ਬਹੁਤ ਸਾਰਥਕ ਹਨ। ਡਾ. ਬਰਾੜ ਦਾ ਲੇਖ ਛਾਪਣ ਸਮੇਂ ਕੋਸ਼ਿਸ਼ ਕੀਤੀ ਗਈ ਸੀ ਕਿ ਉਹਨਾਂ ਦੀ ਲਿਖਤ ਵਿਚ ਕੋਈ ਸੰਪਾਦਕੀ ਦਖ਼ਲ ਨਾ ਦਿੱਤਾ ਜਾਵੇ। ਤਦ ਵੀ ਸ਼ਬਦ-ਜੋੜਾਂ ਤੇ ਕੁਝ ਵਿਆਕਰਣਕ ਨੁਕਤਿਆਂ ਬਾਰੇ 'ਸਿਰਜਣਾ' ਨੇ ਇਕ ਪਹੁੰਚ ਅਪਣਾਈ ਹੋਈ ਹੈ, ਜੋ ਅਚੇਤ ਹੀ ਡਾ. ਬਰਾੜ ਦੇ ਲੇਖ ਉੱਤੇ ਵੀ ਲਾਗੂ ਹੋ ਗਈ ਹੋਵੇਗੀ। ਪੰਜਾਬੀ ਪ੍ਰਕਾਸ਼ਨਾ ਦਾ ਵੀ ਅਜੇ ਏਨਾ ਠੁਕ ਨਹੀਂ ਬੱਝਾ ਕਿ ਕਿਸੇ ਵੀ ਲਿਖਤ ਦੇ ਮੂਲ ਸ਼ੁੱਧ ਰੂਪ ਵਿਚ ਛਪਣ ਦੀ ਗਾਰੰਟੀ ਦਿੱਤੀ ਜਾ ਸਕੇ। ਇਸ ਲਈ ਸਤਿੰਦਰ ਪਾਲ ਸਿੰਘ ਦੀ ਲਿਖਤ ਵਿਚਲੇ ਕੁਝ ਨੁਕਤਿਆਂ ਦਾ ਡਾ. ਬਰਾੜ ਦੀ ਲਿਖਤ ਨਾਲ ਸੰਬੰਧ ਸ਼ਾਇਦ ਨਾ ਹੋਵੇ ਪਰ ਉਹ ਨੁਕਤੇ ਵਿਚਾਰਨਯੋਗ ਜ਼ਰੂਰ ਹਨ। 'ਸਿਰਜਣਾ' ਦੀ ਆਮ ਪਹੁੰਚ ਨੂੰ ਪਾਸੇ ਰੱਖ ਕੇ ਵਿਚਾਰ-ਚਰਚਾ ਨੂੰ ਠੀਕ ਸੇਧ ਵਿਚ ਰੱਖਣ ਦੇ ਮੰਤਵ ਨਾਲ ਸਤਿੰਦਰਪਾਲ ਸਿੰਘ ਦੇ ਪੱਤਰ ਵਿਚਲੇ ਸ਼ਬਦ-ਜੋੜ ਉਵੇਂ ਹੀ ਰੱਖੇ ਗਏ ਹਨ ਜਿਵੇਂ ਕਿ ਲੇਖਕ ਨੇ ਲਿਖੇ ਹਨ। ਪੰਜਾਬੀ ਯੂਨੀਵਰਸਿਟੀ ਦੁਆਰਾ ਤਿਆਰ ਕੀਤੇ ਸ਼ਬਦ-ਜੋੜ ਕੋਸ਼ ਨੂੰ ਅਪਨਾਉਣ ਦਾ ਸੁਝਾਉ ਤਾਂ ਵਾਜਬ ਹੈ, ਪਰ ਉਸ ਉੱਤੇ ਤਾਂ ਖ਼ੁਦ ਪੰਜਾਬੀ ਯੂਨੀਵਰਸਿਟੀ ਹੀ ਫੁੱਲ ਨਹੀਂ ਚੜ੍ਹਾ ਰਹੀ। ਫਿਰ ਕੀਤਾ ਕੀ ਜਾਵੇ!* –ਸੰਪਾਦਕ

# ਧਰਤੀ ਨਾਦ [ਗੁਰਭਜਨ ਗਿੱਲ]

'ਧਰਤੀ ਨਾਦ' [ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 112, ਮੁੱਲ 120 ਰੁਪਏ] ਗੁਰਭਜਨ ਗਿੱਲ ਦੀ ਗਿਆਰ੍ਹਵੀਂ ਪੁਸਤਕ ਹੈ। ਗ਼ਜ਼ਲਾਂ ਗੀਤਾਂ ਤੇ ਕਵਿਤਾਵਾਂ ਨਾਲ ਮਾਲਾ ਮਾਲ। ਉਸਦੀ ਕਵਿਤਾ ਤੁਕਾਂਤ ਮੁਕਤ ਵੀ ਹੁੰਦੀ ਹੈ ਤੁਕਾਂਤਮਈ ਵੀ। ਦੋਨਾਂ ਹਾਲਤਾਂ ਵਿਚ ਗੁਰਭਜਨ ਧਰਤੀ ਦਾ ਪੱਲਾ ਨਹੀਂ ਛੱਡਦਾ। ਉਸ ਦੀ ਰਚਨਾ ਵਿਚੋਂ ਵੱਤਰ ਆਈ ਧਰਤੀ ਦੀ ਸੁਗੰਧ ਤੇ ਸੱਜਰ ਧੋਤੇ ਫੁੱਲਾਂ ਦੀ ਮਹਿਕ ਆਉਂਦੀ ਹੈ। ਉਸਦੀ ਰਚਨਾ ਵਿਧੀ ਲੋਕਯਾਨੀ ਹੈ ਤੇ ਰਚਨਾ-ਗਤੀ ਸਹਿਜੀ ਸਹਿਜੀ। ਉਸਦੀ ਮਿੱਟੀ ਦਾ ਬਾਵਾ ਬੋਲਦਾ ਹੋਇਆ ਵੀ ਚੁੱਪ ਹੁੰਦਾ ਹੈ। ਅਜਿਹੀ ਕਵਿਤਾ ਪੜ੍ਹਨ ਵਾਲੇ ਦੇ ਸਦਾ ਹੀ ਅੰਗ ਸੰਗ ਰਹਿੰਦੀ ਹੈ। ਇਸ ਤੋਂ ਹੋਣ ਵਾਲੀ ਖੱਟੀ ਦਾ ਖੱਟਣ ਵਾਲੇ ਨੂੰ ਵੀ ਗਿਆਨ ਨਹੀਂ ਹੁੰਦਾ। ਕਵਿਤਾ ਦੇ ਚੋਣਵੇਂ ਪ੍ਰਸ਼ੰਸਕ ਅਜਿਹੇ ਸੱਚ ਨੂੰ ਆਦਿ ਜੁਗਾਦੀ ਵੀ ਕਹਿੰਦੇ ਹਨ ਤੇ ਅਨਹਦ ਨਾਦੀ ਵੀ। ਕਵੀ ਦੇ ਆਪਣੇ ਸ਼ਬਦਾਂ ਵਿਚ:

*ਕਵਿਤਾ ਤਾਂ ਕੇਸੂ ਦਾ ਫੁੱਲ ਹੈ, ਖਿੜਦਾ ਹੈ ਜਦ ਜੰਗਲ ਬੇਲੇ*
*ਅੰਬਰ ਦੇ ਵਿਚ, ਰੰਗਾਂ ਦੇ ਫਿਰ ਲਗਦੇ ਮੇਲੇ*
*ਜ਼ਿੰਦਗੀ ਦੇ ਉਪਰਾਮ ਪਲਾਂ ਵਿਚ, ਕਵਿਤਾ ਮੇਰੀ ਧਿਰ ਬਣ ਜਾਵੇ*
*ਮਸਲੇ ਦਾ ਹੱਲ ਨਹੀਂ ਦਸਦੀ, ਤਾਂ ਫਿਰ ਕੀ ਹੋਇਆ?*
*ਦਏ ਹੁੰਗਾਰਾ ਫਿਰ ਅੰਬਰੋਂ ਨੂਰਾ ਛਟ ਜਾਵੇ।*

ਅਜਿਹੀ ਰਚਨਾ ਦੇ ਹੁੰਗਾਰੇ ਦੀ ਹੂੰਗਰ ਕਿੰਨੀ ਵੀ ਧੀਮੀ ਕਿਉਂ ਨਾ ਹੋਵੇ ਰੋਗੀ ਦੀ ਨਬਜ਼ ਦਾ ਕੰਮ ਦਿੰਦੀ ਹੈ। ਜੇ ਭਰੂਣ ਹੱਤਿਆ 'ਤੇ ਟਿੱਪਣੀ ਬਣਦੀ ਹੈ ਤਾਂ ਇਸਦੀ ਸੁਰ ਧਰਤ-ਨਾਦੀ ਹੋ ਨਿਬੜਦੀ ਹੈ:

*ਧੀ ਤਿਤਲੀ ਨੂੰ ਮਸਲਣ ਵੇਲੇ, ਚੁੱਪ ਖੜ੍ਹੇ ਕਿਉਂ ਧਰਮਾਂ ਵਾਲੇ*
*ਗੂੰਗੇ ਬੋਲੇ ਹੋ ਗਏ ਸਾਰੇ, ਨੱਕ ਨਮੂਜਾਂ ਸ਼ਰਮਾਂ ਵਾਲੇ*
*ਬਿਨ ਡੋਲੀ ਦੇ ਧਰਮੀਂ ਮਾਪਿਆਂ, ਕਿੱਧਰ ਨੂੰ ਧੀ ਤੋਰੀ...?*

ਗੁਰਭਜਨ ਗਿੱਲ ਬੀਤੇ ਨੂੰ ਕਿਹੋ ਜਿਹੀ ਰੋਮਾਂਚਕ ਅੱਖ ਨਾਲ ਦੇਖਦਾ ਹੈ ਉਸਦੀ ਕਵਿਤਾ 'ਅਲਵਿਦਾ ਵੀਹਵੀਂ ਸਦੀ' ਦੀ ਆਤਮਾ ਦੇ ਸ਼ੀਸ਼ੇ ਵਿਚੋਂ ਵੇਖਿਆ ਜਾ ਸਕਦਾ ਹੈ:

*ਧਰਮਾਂ, ਕਰਮਾਂ, ਸ਼ਰਮਾਂ ਤੇ ਬੇਸ਼ਰਮੀ ਵਾਲੇ, ਸਾਰੇ ਇਕ ਰੱਸੇ ਬੱਝੇ*
*ਰਾਤਾਂ ਨੂੰ ਜਗਰਾਤੇ ਕੱਟ ਕੇ ਸਮਝ ਰਹੇ ਨੇ*
*ਬੀਤੇ ਸੌ ਸਾਲਾਂ ਦਾ ਟੋਟਾ*
*ਸਾਡਾ ਕੁਝ ਵੀ ਲਗਦਾ ਨਹੀਂ ਹੈ*
*ਕੌਣ ਕਹੇਗਾ?*
*ਜਸ਼ਨ ਮਨਾ ਕੇ ਧਰਮ ਸਥਾਨਾਂ ਅਤੇ ਮਕਾਨਾਂ*
*ਦੀ ਮਮਟੀ 'ਤੇ ਦੀਪ ਜਗਾ ਕੇ*
*ਕੁਝ ਪਲ ਨ੍ਹੇਰਾ ਗਲੀਆਂ ਵਿਚੋਂ ਦੂਰ ਹਟੇਗਾ।*

ਜਵਾਬ ਤਲਬੀ ਕਰਨਾ ਕਵੀ ਦੀ ਕਵਿਤਾ ਦਾ ਧੁਰਾ ਹੈ। ਉਸਦੀ ਕਵਿਤਾ ਵਿਚਲਾ ਪੱਥਰ ਝਰਨਿਆਂ ਤੋਂ ਪੁੱਛ ਸਕਦਾ ਹੈ ਕਿ ਉਹ ਕਿਸ ਦੀ ਪ੍ਰਵਾਨਗੀ ਨਾਲ ਉਹਦੇ ਨਾਲ ਖਹਿੰਦੇ ਉਸਦੀ ਗੂੜ੍ਹੀ ਨੀਂਦ ਵਿਚ ਖ਼ਲਲ ਪਾਉਂਦੇ ਨੇ। ਉਸਦੇ ਕਾਵਿ-ਰੁੱਖ ਸ਼ੂਕਦੀਆਂ ਪੌਣਾਂ ਉੱਤੇ ਆਪਣੀ ਸ਼ਾਂਤੀ ਭੰਗ ਕਰਨ ਦਾ ਦੋਸ਼ ਲਾ ਸਕਦੇ ਹਨ। ਉਸ ਦੀ ਕਵਿਤਾ ਅਚੇਤ ਹੀ ਚੁੱਪ ਦਾ ਦਾਨ ਮੰਗਦੀ ਹੈ। ਡੋਲਣ ਤੋਂ ਤ੍ਰਹਿੰਦੀ ਹੈ। ਮਾਹੌਲ ਦੇ ਗੰਧਲਾ ਤੇ ਬਦਬੂਦਾਰ ਹੋਣ ਤੋਂ ਡਰਦੀ ਹੈ। ਉਹ ਭਟਕਣ ਨੂੰ ਸਫ਼ਰ ਤਾਂ ਮੰਨਦੀ ਹੈ ਪਰ ਸ਼ੋਰ ਦੇ ਖ਼ਿਲਾਫ਼ ਹੈ:

*ਅੱਗ ਤੇ ਅਨਾਰ ਵਿਚ ਕੋਹਾਂ ਲੰਮੀ ਦੂਰੀ ਹੈ,*
*ਸੁੱਚਮ ਜਿਊਂਦਾ ਰਹੇ ਰੰਗਾਂ ਲਈ ਜ਼ਰੂਰੀ ਹੈ।*



*ਰੰਗਾਂ 'ਚੋਂ ਪਛਾਣੋਂ ਕਿਸੇ ਏਹੋ ਜਿਹੇ ਰੰਗ ਨੂੰ,*
*ਤਿੜਕੇ ਨਾ ਚੂੜਾ ਪਵੇ ਖ਼ਤਰਾ ਨਾ ਵੰਗ ਨੂੰ।*

ਗੁਰਭਜਨ ਗਿੱਲ ਦੀ ਕਵਿਤਾ ਵਿਚ ਸਾਦਗੀ ਹੈ, ਸੁੱਚਮ ਹੈ, ਮਨਮੋਹਣਾਪਨ ਹੈ। ਇਸਦੇ ਸ਼ਬਦਾਂ ਦੀ ਖ਼ੁਸ਼ਬੋਈ ਆਪਣੇ ਅੰਦਰਲੇ ਸੱਚ ਦੇ ਸਰਬ-ਵਿਆਪਕ ਹੋਣ ਦਾ ਭੁਲੇਖਾ ਪਾਉਂਦੀ ਹੈ। ਇਹ ਵੀ ਉਸ ਦਾ ਭੋਲਾਪਨ ਹੈ। ਉਸਦੇ ਮਨ ਦੀ ਮਾਸੂਮੀਅਤ। ਸੁਪਨੇ ਜਿਹਾ ਸੱਚ:

*ਕਿਸੇ ਦਾ ਸੁਪਨਾ ਮਿੱਟੀ ਰੰਗਾ ਕਿਉਂ ਹੁੰਦਾ ਹੈ*
*ਨੰਗ ਧੜੰਗੇ, ਮਾਰ ਦੁੜੰਗੇ, ਭਜਦੇ ਨਸਦੇ*
*ਲਿਬੜੇ ਤਿਬੜੇ ਬਾਲਾਂ ਵਰਗਾ*
*ਖਿੱਲਰੇ ਵਾਲਾਂ ਵਾਲਾ ਸੁਪਨਾ*
*ਮਿੱਟੀ ਘੱਟੇ ਦੇ ਵਿਚ ਰੁਲ ਗਏ ਹਾਸੇ ਵਰਗਾ*
*ਅੱਡੀ ਹੇਠਾਂ ਆ ਕੇ ਭੁਰੇ ਪਤਾਸੇ ਵਰਗਾ।*

ਗੁਰਭਜਨ ਗਿੱਲ ਦੀ ਸਿਰਜਣ ਕਲਾ ਦਾ ਇਹ ਰੰਗ ਕਵਿਤਾ ਤਕ ਹੀ ਸੀਮਤ ਨਹੀਂ। ਉਸਨੇ ਗੀਤ, ਗ਼ਜ਼ਲਾਂ ਤੇ ਰੁਬਾਈਆਂ ਵੀ ਲਿਖੀਆਂ ਹਨ। ਹੱਥਲੇ ਸੰਗ੍ਰਹਿ ਦਾ ਇਕ ਗੀਤ ਲੋਕ ਧਾਰਾ ਦੇ ਰੰਗ ਦਾ ਹੈ। ਸਿਰਲੇਖ ਹੈ: 'ਸਾਡੇ ਲਈ ਜੰਗ ਹੋਈ ਤਿਆਰ ਵੇ ਹਾਂ"। ਇਹ ਗੀਤ ਨਦੀਮ ਲੋਧੀ ਤੇ ਅਰਸ਼ਾਦ ਵਿਰਕ ਦੀਆਂ ਰੂਹਾਂ ਨੂੰ ਸਮਰਪਤ ਹੈ ਜਿਹੜੇ ਆਪਣੇ ਦੇਸ਼ ਲਈ ਸ਼ਹੀਦ ਹੋ ਕੇ ਪਿੱਛੇ ਰਹਿ ਗਈਆਂ ਮਾਵਾਂ ਭੈਣਾਂ ਨੂੰ ਅੰਬਰ ਛੋਂਹਦੇ ਕੀਰਨੇ ਪਾਉਂਦੀਆਂ ਛੱਡ ਗਏ:

*ਸਾਨੂੰ ਤਾਂ ਗੋਲੀ ਵਾਂਗੂੰ ਸੀਨੇ ਵਿਚ ਵਜਦਾ ਏ*
*ਰਾਜੇ ਦਾ ਭਾਸ਼ਣ ਲੱਛੇਦਾਰ ਵੇ ਹਾਂ*
*ਹਾਕਮ ਤੋਂ ਨਕਦ ਰੁਪਈਏ ਦੱਸੋ ਜੀ ਕਿੱਦਾਂ ਲਈਏ*
*ਪੁੱਤਰ ਨਾ ਵਿਕਦੇ ਕਿਸੇ ਬਾਜ਼ਾਰ ਵੇ ਹਾਂ।*

ਕਵੀ ਨੇ ਆਪਣੀਆਂ ਰੁਬਾਈਆਂ ਵਿਚ ਵੀ ਇਹੀਓ ਰੰਗ ਭਰਿਆ ਹੈ, ਰੁਬਾਈ ਨੂੰ ਬਦਲੋਟੀ ਦਾ ਨਾਂ ਦੇ ਕੇ:

*ਸ਼ਬਦਾਂ ਨੂੰ ਹਥਿਆਰ ਬਣਾਓ, ਹਥਿਆਰਾਂ ਨੂੰ ਜੰਦਰੇ ਲਾਓ*
*ਇਸ ਧਰਤੀ 'ਤੇ ਜੀਣ ਜੋਗਿਓ, ਫੁੱਲਾਂ ਨੂੰ ਨਾ ਤਾਰ ਲਗਾਓ*
*ਦੱਸ ਤੂੰ ਕਿਹੜਾ ਬੋਲ ਸੁਣਾਵਾਂ, ਹਰ ਸਾਹ ਅਗਨੀ ਦਾ ਪਰਛਾਵਾਂ*
*ਛਾਲੇ ਪੈਰੀਂ ਅੱਖੀਂ ਅੱਥਰੂ, ਅੱਜ ਕਲ ਮੇਰਾ ਇਹ ਸਿਰਨਾਵਾਂ*

ਉਸਦੀਆਂ ਗ਼ਜ਼ਲਾਂ ਵਿਚ ਵੀ ਇਹ ਰੰਗ ਫਿੱਕਾ ਨਹੀਂ ਪੈਂਦਾ:

*ਤੂੰ ਤੇ ਮੈਂ ਇਕ ਮਾਂ ਦੇ ਜਾਏ, ਤੀਜਾ ਕਰੇ ਖੁਆਰ ਵੀਰਨਾ*
*ਹੱਥਾਂ ਵਿਚ ਹਥਿਆਰ ਫੜਾਵੇ, ਇਹ ਕਿੱਦਾਂ ਦਾ ਯਾਰ ਵੀਰਨਾ*
*ਇਕ ਦੂਜੇ ਦੀ ਛਾਂ ਤੋਂ ਡਰਕੇ, ਡਿੱਗੇ ਮੂੰਹ ਦੇ ਭਾਰ ਵੀਰਨਾ*

ਗੁਰਭਜਨ ਗਿੱਲ ਦੇ ਜੀਵਨ ਵਿਚ ਦੁਹਰਾਓ ਬੜਾ ਹੈ। ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਬਸੰਤ ਕੋਟ ਵਿਚ ਜੰਮੇ, ਧਿਆਨਪੁਰ ਤੇ ਕਾਲਾ ਅਫ਼ਗਾਨਾਂ ਵਿਚ ਪੜ੍ਹੇ ਗੁਰਭਜਨ ਗਿੱਲ ਨੇ ਜ਼ਿੰਦਗੀ ਦਾ ਵਧੇਰੇ ਸਮਾਂ ਲੁਧਿਆਣੇ ਬਿਤਾਇਆ ਹੈ। ਉਸਦਾ ਬਹੁਤਾ ਜੀਵਨ ਖੇਤੀ ਯੂਨੀਵਰਸਿਟੀ ਲੁਧਿਆਣਾ ਦੇ ਕਮੀਊਨੀਕੇਸ਼ਨ ਸੈਂਟਰ ਦੁਆਲੇ ਘੁੰਮਿਆ ਹੈ। ਪ੍ਰਭਾਵਸ਼ਾਲੀ ਸੰਚਾਰ ਵਿਧੀ ਦਾ ਇਕ ਵੱਡਾ ਲੱਛਣ ਇਕੋ ਸੁਨੇਹੇ ਨੂੰ ਵੱਖ-ਵੱਖ ਵਿਧੀਆਂ ਰਾਹੀਂ ਦੁਹਰਾਉਣਾ ਮੰਨਿਆ ਗਿਆ ਹੈ। ਉਸਨੇ ਆਪਣੀ ਕਵਿਤਾ ਤੇ ਜੀਵਨ ਵਿਚ ਦੁਹਰਾਓ ਹੰਢਾਇਆ ਹੈ। ਉਸਦੀ ਕਵਿਤਾ ਵਿਚ ਗੀਤ ਤੇ ਸੰਗੀਤ ਦੀ ਛਾਪ ਸ਼ਮਸ਼ੇਰ ਸਿੰਘ ਸੰਧੂ ਦੀ ਸੰਗਤ ਤੋਂ ਆਈ ਜਾਪਦੀ ਹੈ ਜਿਹੜਾ ਚੜ੍ਹਦੀ ਜਵਾਨੀ ਦੀ ਉਮਰ ਵਿਚ ਉਸਦਾ ਬੇਲੀ ਰਿਹਾ ਹੈ।

ਗੁਰਭਜਨ ਗਿੱਲ ਨੇ ਆਪਣੇ ਹੱਥਲੇ ਸੰਗ੍ਰਹਿ ਨੂੰ 'ਧਰਤੀ ਨਾਦ' ਦਾ ਨਾਂ ਦਿੱਤਾ ਹੈ। ਸ਼ਾਇਦ

ਇਹ ਭੁਲੇਖਾ ਪਾਉਣ ਲਈ ਕਿ ਇਹ ਉਸਦਾ ਆਪਣਾ ਨਾਦ ਨਹੀਂ। ਉਸਦੀ ਕਵਿਤਾ ਵਿਚ ਆਪਣਾ ਆਪਾ ਏਨਾ ਜ਼ਿਆਦਾ ਹੈ ਕਿ ਉਸਦੇ ਬਹੁਤੇ ਬੋਲ ਆਤਮ ਕਥਾ ਹੋ ਨਿਬੜਦੇ ਹਨ। ਪੰਜਾਬ ਦੇ ਲੀਹੋਂ ਲੱਥੇ ਮਾਹੌਲ, ਦਿੱਲੀ ਤੇ ਇਸਤੋਂ ਬਾਹਰ ਦੇ ਸੰਨ ਚੁਰਾਸੀ ਦੇ ਦੰਗੇ, ਭਾਰਤ ਮਾਂ ਦੇ ਭੁੱਖੇ ਦੇਵਤੇ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਲੜਾਈਆਂ ਪ੍ਰਤੀ ਉਸਦਾ ਦ੍ਰਿਸ਼ਟੀਕੋਣ ਵੀ ਉਸਦੇ ਨਿੱਜ ਦੀ ਆਵਾਜ਼ ਹੀ ਹੈ:

*ਕਦੇ ਕਦੇ ਤਾਂ ਇਉਂ ਲਗਦਾ ਹੈ*
*ਮੈਂ ਉਹ ਪੰਛੀ , ਜਿਸਦੇ ਪੈਰੀਂ ਝਾਂਜਰ ਹੋਏ*
*ਖੰਭ ਧਾਗੇ ਵਿਚ ਉਲਝੇ, ਉਸ ਤੋਂ ਉੱਡ ਨਾ ਹੋਏ*
*ਸੁਪਨੇ ਦੇ ਵਿਚ ਹੇਕ ਅਧੂਰੀ ਸੰਘ ਵਿਚ ਅਟਕੇ*
*ਜਾਂ ਖੂਹੀ ਵਿਚ ਡਿਗਦੇ ਡਿਗਦੇ, ਮੌਣ ਕਿਨਾਰੇ ਹੱਥ ਪੈ ਜਾਵੇ*
*ਕੱਲ-ਮ-ਕੱਲਾ ਰੋਵੇ ਤੇ ਕੋਈ ਨੇੜ ਨਾ ਆਵੇ*
*ਨਾ ਉੱਪਰ ਨਾ ਹੇਠਾਂ ਦੱਸੋ ਕਿਧਰ ਜਾਵੇ!*

0000

*ਜਿਸਨੂੰ ਅੱਜ ਤਕ ਮਾਂ ਕਹਿੰਦਾ ਸਾਂ, ਧਰਤੀ ਨਾਲ ਨਿਭਾ ਨਹੀਂ ਸਕਿਆ*
*ਇਸ ਵਣ ਤ੍ਰਿਣ ਤੇ ਖ਼ੁਸ਼ਬੋਈ ਨੂੰ, ਲਾਲਚ ਵੱਸ ਬਚਾ ਨਹੀਂ ਸਕਿਆ*
*ਜਿਸ ਪਿੰਡ ਮੈਨੂੰ ਗੋਦ ਖਿਡਾਇਆ, ਓਥੇ ਮੁੜ ਕੇ ਜਾ ਨਹੀਂ ਸਕਿਆ*
*ਧਰਮੀ ਬਾਬਲ ਸੂਰਜ ਮੈਨੂੰ ਕੀ ਆਖੇਗਾ!*

0000

*ਰੀਂਘ ਰੀਂਘ ਕੇ ਉਮਰ ਬਿਤਾਈ, ਫਿਰ ਵੀ ਲੋਕੀਂ ਦੇਣ ਵਧਾਈ*
*ਭੋਲੀ ਜਨਤਾ ਸਮਝ ਰਹੀ ਹੈ, ਆਪਣੇ ਭਾਰ ਖਲੋਤਾ ਹਾਂ ਮੈਂ*

ਪੰਜਾਬੀ ਕਵਿਤਾ ਵਿਚ ਇਹ ਰੰਗ ਅਚੇਤ ਜਾਂ ਸੁਚੇਤ ਰੂਪ ਵਿਚ ਉਰਦੂ ਸ਼ਾਇਰੀ ਤੋਂ ਆਇਆ ਹੈ। ਉਰਦੂ ਰੰਗ ਕਿਹੋ ਜਿਹਾ ਹੈ ਮਿਰਜ਼ਾ ਗ਼ਾਲਿਬ ਦੇ ਸ਼ਿਅਰ ਤੋਂ ਪ੍ਰਤੱਖ ਹੈ:

ਸੰਭਲਨੇ ਦੇ ਮੁਝੇ ਐ ਨਾ ਉਮੀਦੀ ਕਿਆ ਕਿਆਮਤ ਹੈ
ਕਿ ਦਾਮਨ-ਏ-ਖਯਾਲ-ਏ-ਯਾਰ ਛੂਟਾ ਜਾਏ ਹੈ ਮੁੱਝ ਸੇ

ਗੁਰਭਜਨ ਗਿੱਲ ਦੀ ਰਚਨਾ ਇਸ ਅੰਤਰ ਨੂੰ ਉਭਾਰਦੀ ਹੈ। ਇਕ ਦਾ ਜੁੱਸਾ ਦਿਹਾਤੀ ਹੈ ਤੇ ਦੂਜੀ ਦਾ ਸ਼ਹਿਰੀ। ਅਨਹਦ ਨਾਦੀ ਤੇ ਆਦਿ ਜੁਗਾਦੀ ਸੱਚ ਦਾ ਅੰਤਰ ਇਹੀਓ ਹੁੰਦਾ ਹੈ।

[ਗੁਲਜ਼ਾਰ ਸਿੰਘ ਸੰਧੂ]

## ਸ਼ੇਰਾਂ ਦਾ ਵਾਨਪ੍ਰਸਤ [ਨ੍ਰਿਪਇੰਦਰ ਰਤਨ]

ਭਾਰਤ ਦੀ ਉਚੇਰੀ ਬਿਊਰੋਕਰੇਸੀ ਨਾਲ ਸੰਬੰਧਤ ਉਚ ਅਫਸਰ ਹੋਣ ਦਾ ਅਨੁਭਵ ਅਤੇ ਭਾਵੁਕਤਾ ਨਾਲ ਓਤਪੋਤ ਸੁਭਾਅ ਨ੍ਰਿਪਇੰਦਰ ਰਤਨ ਦੀ ਸ਼ਖਸੀਅਤ ਦੇ ਦੋ ਪ੍ਰਮੁੱਖ ਲੱਛਣ ਉਸਦੀ ਕਹਾਣੀ-ਰਚਨਾ ਦਾ ਆਧਾਰ ਬਣਦੇ ਰਹੇ ਹਨ, ਜੋ ਉਸਦੇ ਤੀਸਰੇ ਕਹਾਣੀ ਸੰਗ੍ਰਹਿ 'ਸ਼ੇਰਾਂ ਦਾ ਵਾਨਪ੍ਰਸਤ' [ਪੰਨੇ 112, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ] ਵਿਚ ਵੀ ਉਘੜਵੇਂ ਰੂਪ ਵਿਚ ਹਾਜ਼ਰ ਹਨ। ਚੌਦਾਂ ਕਹਾਣੀਆਂ ਦੇ ਇਸ ਸੰਗ੍ਰਹਿ ਵਿਚ ਨ੍ਰਿਪਇੰਦਰ ਰਤਨ ਨੇ ਅਫਸਰਸ਼ਾਹੀ ਨਾਲ ਜੁੜੇ ਆਪਣੇ ਅਨੁਭਵਾਂ ਨੂੰ, ਪਹਿਲਾਂ ਵਾਂਗ ਹੀ, ਕਹਾਣੀਆਂ ਦੀ ਵਸਤੂ ਬਣਾਉਣ ਤੋਂ ਇਲਾਵਾ ਅਜਿਹੇ ਵਿਅਕਤੀ ਨਾਲ ਵੀ ਪਰਿਚਯ ਕਰਵਾਇਆ ਹੈ, ਜੋ ਸਾਧਾਰਨ ਹੁੰਦਿਆਂ ਹੋਇਆਂ ਵੀ ਅਸਾਧਾਰਨ ਹੈ। ਸ਼ੁਭ-ਭਾਵੀ, ਚਿੰਤਨਸ਼ੀਲ ਅਤੇ ਸਾਧਾਰਨ ਮਨੁੱਖੀ ਗੁਣਾਂ ਤੇ ਸੀਮਾਵਾਂ ਵਾਲਾ ਇਹ ਪਾਤਰ 'ਭੰਵਰ', 'ਕੇਸ ਸਟੱਡੀ', 'ਗੁੱਡ ਮੌਰਨਿੰਗ' ਅਤੇ 'ਰੋਟੀ-ਟੁੱਕੜ' ਵਰਗੀਆਂ ਕਹਾਣੀਆਂ ਵਿਚਲੇ ਅਫਸਰ ਵਿਚ ਵੀ ਮੌਜੂਦ ਹੈ ਅਤੇ 'ਗਿਰਗਿਟਾਂ', 'ਸ਼ੇਰਾਂ ਦਾ ਵਾਨਪ੍ਰਸਤ, 'ਬੋਲ ਵਾਗੁਰੂ', 'ਇਕ ਕਵਿਤਾ ਦਾ ਜਨਮ', 'ਸੱਚ ਦੱਸਾਂ ਭਾਅ' ਵਰਗੀਆਂ ਉਹਨਾਂ ਕਹਾਣੀਆਂ ਵਿਚ ਵੀ, ਜਿੱਥੇ ਕਹਾਣੀ ਦਾ ਪਰਿਵੇਸ਼ ਸਿੱਧੇ ਤੌਰ 'ਤੇ ਨੌਕਰਸ਼ਾਹੀ ਦੀ ਥਾਂ ਪਰਿਵਾਰਕ ਰਿਸ਼ਤਿਆਂ ਤੇ ਵਿਅਕਤੀਗਤ ਸੰਬੰਧਾਂ



ਵਿਚ ਵਟ ਜਾਂਦਾ ਹੈ। ਪਰਿਵਾਰਕ ਰਿਸ਼ਤਿਆਂ ਤੇ ਵਿਅਕਤੀਗਤ ਸੰਬੰਧਾਂ ਦੇ ਮਾਮਲੇ ਵਿਚ ਇਸ ਸੰਵੇਦਨਸ਼ੀਲ ਵਿਅਕਤੀ ਦਾ ਵਾਹ ਉਹਨਾਂ ਲੋਕਾਂ ਨਾਲ ਪੈਂਦਾ ਹੈ ਜੋ ਜਾਂ ਤਾਂ ਮੁਖੌਟਾਧਾਰੀ ਹਨ, ਜਾਂ ਸਮਾਜਕ ਮਰਯਾਦਾ ਦੇ ਘੇਰੇ ਤੋਂ ਬਾਹਰ ਨਿਕਲਣ ਲਈ ਮਜਬੂਰ ਤੇ ਪ੍ਰਵਾਨ ਹੋਣ ਲਈ ਤਰਲੋਮੱਛੀ ਹੋ ਰਹੇ ਹਨ। ਇੰਝ ਰਤਨ ਦੀਆਂ ਕਹਾਣੀਆਂ ਇਕੋ ਵੇਲੇ ਸਮਕਾਲ ਦੇ ਵਿਰਾਟ ਸਮਾਜੀ-ਰਾਜਨੀਤਕ ਜੀਵਨ ਨਾਲ ਵੀ ਵਾਹ-ਵਾਸਤਾ ਰਖਦੀਆਂ ਹੋਈਆਂ ਵਿਅਕਤੀ ਦੇ ਨਿੱਜ ਨਾਲ ਜੁੜੇ ਅੰਦਰੂਨੀ ਸੰਘਰਸ਼ ਦੀ ਵੀ ਬਾਤ ਪਾਉਂਦੀਆਂ ਹਨ।

ਲੇਖਕ ਦੇ ਨੇੜਲੇ ਅਨੁਭਵ ਵਿਚੋਂ ਆਈਆਂ ਕਹਾਣੀਆਂ 'ਭੰਵਰ', 'ਕੇਸ ਸਟੱਡੀ', 'ਰੋਟੀ-ਟੁੱਕੜ' ਅਤੇ 'ਗੁੱਡ ਮੌਰਨਿੰਗ' ਵਿਚੋਂ ਅਫਸਰਸ਼ਾਹੀ ਦਾ ਦੀਦਾਰ ਤਾਂ ਹੁੰਦਾ ਹੀ ਹੈ, ਪਰ ਨਾਲ ਦੀ ਨਾਲ ਹੀ ਇਹ ਕਹਾਣੀਆਂ ਰਾਜਸੀ ਨੇਤਾਵਾਂ ਦੇ ਕਿਰਦਾਰ ਅਤੇ ਸਮੁੱਚੀ ਰਾਜ-ਵਿਵਸਥਾ ਨੂੰ ਕਲਾਵੇ ਵਿਚ ਲੈਂਦੀਆਂ ਹੋਈਆਂ ਭ੍ਰਸ਼ਟਤਾ ਦੇ ਉਸ ਵਿਆਪਕ ਮਾਹੌਲ ਨੂੰ ਸਾਖਿਆਤ ਕਰਦੀਆਂ ਹਨ, ਜਿਸ ਵਿਚ ਸ਼ੁਭ-ਭਾਵਨਾ ਵਾਲੇ ਕਿਸੇ ਵੀ ਛੋਟੇ ਵੱਡੇ ਮਨੁੱਖ ਦਾ ਸਹਿਜਤਾ ਨਾਲ ਵਿਚਰ ਸਕਣਾ ਅਸੰਭਵ ਹੈ।

'ਭੰਵਰ' ਵਿਚ 'ਉਪਰੇਸ਼ਨ ਨੀਲਾ ਤਾਰਾ' ਨਾਲ ਜੁੜੇ ਫੌਜੀ ਤੇ ਸਿਵਲ ਅਧਿਕਾਰੀਆਂ ਦੀ ਦਵੰਦਮਈ ਸਥਿਤੀ ਦਾ ਵਿਸਥਾਰ ਹੈ ਜਿਸ ਵਿਚੋਂ ਇਕ ਬੰਨੇ ਡਿਊਟੀ ਉੱਤੇ ਪਹਿਰਾ ਦੇਣ ਅਤੇ ਦੂਜੇ ਬੰਨੇ ਸੰਸਕਾਰਾਂ ਤੇ ਵਿਸ਼ਵਾਸ ਦੀ ਟੱਕਰ ਵਿਚੋਂ ਲੰਘਣ ਵਾਲੇ ਮਨੁੱਖਾਂ ਨੂੰ ਗੁਜ਼ਰਨਾ ਪੈਂਦਾ ਹੈ। ਦਰਬਾਰ ਸਾਹਿਬ ਦੀ ਤਬਾਹੀ ਦੇ ਝੱਟ ਮਗਰੋਂ ਫੌਜੀ ਤੇ ਸਿਵਲ ਅਫਸਰਾਂ ਦੀ ਗੱਲਬਾਤ ਨੂੰ ਕੇਂਦਰ ਵਿਚ ਰੱਖ ਕੇ ਉਸਾਰੀ ਪੰਜਾਬ ਦੇ ਬਹੁ-ਪਾਸਾਰੀ ਦੁਖਾਂਤ ਦੇ ਕਾਰਨਾਂ ਨੂੰ ਸੰਕੇਤਕ ਰੂਪ ਵਿਚ ਛੂੰਹਦੀ ਇਹ ਇਕ ਮਾਰਮਿਕ ਕਹਾਣੀ ਹੈ। ਇਵੇਂ ਹੀ 'ਕੇਸ ਸਟੱਡੀ' ਤੇ 'ਰੋਟੀ—ਟੁੱਕੜ' ਵਿਚ ਉਹਨਾਂ ਉੱਚੇ ਅਫਸਰਾਂ ਦੀ ਮਜਬੂਰੀ ਦਾ ਚਿਤਰਨ ਹੋਇਆ ਹੈ ਜੋ ਵਿਆਪਕ ਭ੍ਰਿਸ਼ਟ ਵਿਵਸਥਾ ਵਿਚ ਸੰਭਵ ਹੱਦ ਤਕ ਸੁੱਚੇ ਰਹਿਣ ਦੀ ਕੋਸ਼ਿਸ਼ ਕਰਦੇ ਹਨ, ਪਰ ਨਾਕਾਮ ਰਹਿੰਦੇ ਹਨ। ਉਹ ਨਾਕਾਮ ਹੀ ਨਹੀਂ ਰਹਿੰਦੇ ਸਗੋਂ ਆਪਣੇ ਸ਼ੁਭ-ਭਾਵੀ ਵਿਹਾਰ ਕਰਕੇ ਮਾਰ ਵੀ ਖਾਂਦੇ ਹਨ। ਵਿਅੰਗ ਇਹ ਹੈ ਕਿ ਕਰੋੜਾਂ ਤੇ ਅਰਬਾਂ ਰੁਪਏ ਦੀ ਲੋਕ ਸੰਪਤੀ ਦੇ ਰੂਪ ਵਿਚ ਉਸਰੇ ਰਾਜਕੀ ਅਦਾਰਿਆਂ ਨੂੰ ਨਿੱਜੀ ਤੇ ਜਮਾਤੀ ਹਿਤਾਂ ਖਾਤਰ ਪ੍ਰਾਈਵੇਟ ਹੱਥਾਂ ਵਿਚ ਪਰੋਸਕੇ ਦੇਣ ਦੇ ਉੱਚ ਪੱਧਰੀ ਵਿਹਾਰ ਨੂੰ ਰੋਕਣ ਦਾ ਯਤਨ ਕਰਨ ਵਾਲੇ ਅਧਿਕਾਰੀ ਨੂੰ ਮਹਿਜ਼ 1300 ਰੁਪਏ ਦਾ ਨੁਕਸਾਨ ਕਰਨ ਦੇ ਝੂਠੇ ਸੱਚੇ ਦੋਸ਼ ਹੇਠ ਮੁਅਤਲ ਕਰ ਦਿੱਤਾ ਜਾਂਦਾ ਹੈ। ਸਰਕਾਰੀ ਕੰਮ-ਕਾਜ ਵਿਚ ਜੀ-ਹਜ਼ੂਰੀ ਦੀ ਰੁਚੀ, ਰਾਜਸੀ ਨੇਤਾਵਾਂ ਦੀ ਚਾਲਬਾਜ਼ੀ ਆਦਿ ਦੇ ਵੇਰਵੇ ਇਹਨਾਂ ਕਹਾਣੀਆਂ ਵਿਚ ਇਕ ਅਜਿਹੇ ਅਫਸਰ ਦੇ ਅਨੁਭਵ ਵਿਚੋਂ ਪੇਸ਼ ਹੋਏ ਹਨ, ਜੋ ਸਰਕਾਰੀ ਵਿਵਸਥਾ ਦਾ ਪੁਰਜ਼ਾ ਹੋਣ ਦੇ ਬਾਵਜੂਦ ਆਪਣੀ ਸੀਮਾ ਦੇ ਅੰਤਰਗਤ ਕੁਝ ਚੰਗਾ ਕਰਨਾ ਲੋਚਦਾ ਹੈ। ਪਰ ਅੰਤਮ ਪ੍ਰਭਾਵ ਇਹ ਪੈਂਦਾ ਹੈ ਕਿ ਰਾਜ-ਵਿਵਸਥਾ ਇਸ ਹੱਦ ਤਕ ਭ੍ਰਸ਼ਟ ਹੈ ਕਿ ਵੱਡੇ ਜ਼ਲਜ਼ਲੇ ਤੋਂ ਬਿਨਾਂ ਕੋਈ ਸੁਧਾਰ ਹੋਣਾ ਸੰਭਵ ਨਹੀਂ।

ਇਹ ਸ਼ੁਭ-ਭਾਵੀ ਅਫਸਰ ਹੀ ਕਈ ਥਾਂ ਮਰਦ ਤੇ ਕਿਤੇ ਔਰਤ ਪਾਤਰ ਦੇ ਰੂਪ ਵਿਚ ਇਕ ਸਾਧਾਰਨ ਮਨੁੱਖ ਵਜੋਂ ਦੂਜੀਆਂ ਕਹਾਣੀਆਂ ਵਿਚ ਪੇਸ਼ ਹੈ। ਇਹ ਵਿਅਕਤੀ ਸਮਾਜਕ ਪਰਿਵਾਰਕ ਰਿਸ਼ਤਿਆਂ ਦੀ ਸਾਰਥਿਕਤਾ ਨੂੰ ਤਾਂ ਸਮਝਦਾ ਹੈ ਪਰ ਇਹਨਾਂ ਦੀ ਘੁਟਣ ਵਿਚ ਮਰਨ ਲਈ ਤਿਆਰ ਨਹੀਂ। ਉਹ ਪਰੰਪਰਾ ਦੀ ਲਛਮਣ-ਰੇਖਾ ਤੋਂ ਬਾਹਰ ਜਾ ਕੇ ਖੁੱਲ੍ਹੀ ਹਵਾ ਵਿਚ ਵੀ ਵਿਚਰਨਾ ਲੋਚਦਾ ਹੈ। ਇਸ ਲਈ ਕਿਤੇ ਉਹ ਥੋੜ੍ਹੇ ਸਮੇਂ ਲਈ ਘਰ ਤੋਂ ਦੂਰ ਜਾਂਦਾ ਹੈ ਜਿਵੇਂ 'ਇਕ ਕਵਿਤਾ ਦਾ ਜਨਮ' ਵਿਚ ਅਤੇ ਕਿਤੇ 'ਬੋਲ ਵਾਗੁਰੂ', 'ਸੱਚ ਦੱਸ ਭਾਅ' ਵਿਚ ਆਪਣਾ ਸਰੀਰ ਵੇਚਣ ਵਾਲੀਆਂ ਔਰਤਾਂ ਦੇ ਨੇੜੇ-ਤੇੜੇ ਵਿਚਰਦਾ ਹੈ। ਪਰ ਇਹਨਾਂ ਕਹਾਣੀਆਂ ਵਿਚ ਵੀ ਰਤਨ ਨੇ ਮਨੁੱਖੀ ਵਿਹਾਰ ਤੇ ਸਦਾਚਾਰ ਦੀ ਪਰੰਪਰਕ ਸਮਝ ਤੇ ਵਾਸਤਵਿਕਤਾ ਦੇ ਦੁਫਾੜ ਦੀ ਬਾਤ ਬਾਖੂਬੀ ਪਾਈ ਹੈ। ਕਹਾਣੀਆਂ ਦਾ ਫੋਕਸ ਵੇਸਵਾਪੁਣੇ ਤੋਂ ਹਟਕੇ ਕਿਤੇ ਹੋਰ ਚਲਿਆ ਗਿਆ ਹੈ। 'ਬੋਲ ਵਾਗੁਰੂ' ਨਾਂ ਦੀ ਕਹਾਣੀ ਵਿਚ

ਦੱਲਾ ਅਤੇ ਪੂਰਨ ਗੁਰਸਿੱਖੀ ਰੂਪ ਵਾਲੇ ਦੋ ਵੱਖੋ-ਵੱਖਰੇ ਵਿਅਕਤੀ ਇਕੋ ਪਲੜੇ ਵਿਚ ਤੁਲਦੇ ਦਿਖਾਈ ਦਿੰਦੇ ਹਨ। ਜੇ ਬੰਬਈ ਵਿਚ ਪੇਸ਼ਾ ਕਰਨ ਵਾਲੀ ਦਾ ਇਕ ਦੱਲਾ ਸਿੱਖ ਦਿੱਖ ਵਾਲੇ ਵਿਅਕਤੀ ਨੂੰ ਛੇਤੀ ਸੌਦਾ ਨਿਪਟਾਉਣ ਲਈ ਪ੍ਰੇਰਦਾ ਹੋਇਆ 'ਬੋਲ ਵਾਗੁਰੂ' ਦਾ ਸ਼ਬਦ ਉਚਾਰਦਾ ਹੈ ਤਾਂ ਇਹੀ ਸ਼ਬਦ ਉਸੇ ਪਾਤਰ ਨੂੰ ਰੇਲਵੇ ਵਿਚ ਸਫਰ ਕਰਦੇ ਸਮੇਂ ਗੁਰਸਿੱਖੀ ਰੂਪ ਵਾਲੇ ਟੀ. ਟੀ. ਤੋਂ ਸੁਣਾਈ ਦਿੰਦਾ ਹੈ ਜੋ ਭ੍ਰਿਸ਼ਟਾਚਾਰ ਵਜੋਂ ਥੋੜ੍ਹੇ ਜਿਹੇ ਪੈਸੇ ਵਟੋਰਨ ਲਈ ਇਹ ਕੁਝ ਕਰਦਾ ਹੈ। ਵੇਸਵਾਵਾਂ ਦੇ ਅਨੁਭਵ ਨੂੰ ਆਧਾਰ ਬਣਾਕੇ ਲਿਖੀ ਇਕ ਕਹਾਣੀ 'ਸੱਚ ਦੱਸਾਂ ਭਾਅ' ਵਿਚੋਂ ਦੂਰ ਦੇਸ਼ ਇੰਗਲੈਂਡ ਵਿਚ ਧੰਦਾ ਕਰਦੀ ਚੁਸਤ ਚਲਾਕ ਦੇਸੀ ਸੁੰਦਰੀ ਦੇ ਚਰਿੱਤਰ ਦੀ ਵਿਲੱਖਣਤਾ ਉਭਰਦੀ ਹੈ ਜੋ ਆਪਣਿਆਂ ਨਾਲ 'ਸਾਰਾ ਕੁਝ ਕਰਨ' ਦੀ ਹਿਚਕਚਾਹਟ ਵਿਚੋਂ ਵੱਡੀ ਤੋਂ ਵੱਡੀ ਰਕਮ ਨੂੰ ਠੁਕਰਾ ਦਿੰਦੀ ਹੈ।

ਨ੍ਰਿਪਇੰਦਰ ਦੇ ਹੱਥਲੇ ਸੰਗ੍ਰਹਿ ਦੀਆਂ ਕਹਾਣੀਆਂ ਦਾ ਇਹ ਪਾਤਰ 'ਗਿਰਗਿਟਾਂ', 'ਸ਼ੇਰਾਂ ਦਾ ਵਾਨਪ੍ਰਸਤ', 'ਮਾਂ', 'ਅਣਲਿਖੇ ਖਤਾਂ ਦੀ ਦਾਸਤਾਨ', 'ਕਾਲਾ ਤਰਬੂਜ਼', ਆਦਿ ਵਿਚ ਮੁੱਖ ਤੌਰ 'ਤੇ ਪਰਿਵਾਰਕ ਤੇ ਸਮਾਜਕ ਚੁਗਿਰਦੇ ਵਿਚ ਵਿਚਰਨ ਵਾਲੇ ਜੀਵ ਵਜੋਂ ਉਭਰਦਾ ਹੈ। ਪਰ ਉਸਦੀ ਸਮੱਸਿਆ ਇਹ ਹੈ ਕਿ ਉਸਨੂੰ ਇਹ ਵਲਗਣ ਪ੍ਰਵਾਨ ਨਹੀਂ। ਘਰ ਪਰਿਵਾਰ ਦੇ ਵੱਖ ਵੱਖ ਜੀਆਂ ਦੇ ਆਪਸੀ ਸੰਬੰਧਾਂ ਅਤੇ ਰਿਸ਼ਤਿਆਂ ਦੀਆਂ ਪਰਤਾਂ ਨੂੰ ਉਹਨਾਂ ਦੀ ਪਰੰਪਰਕ ਸਮਝ ਦੇ ਸਮਾਂਨਅੰਤਰ ਹਕੀਕਤ ਵਿਚ ਪੇਸ਼ ਕਰਦੀਆਂ ਇਹ ਕਹਾਣੀਆਂ ਇਕ ਅਜਿਹੇ ਮਾਨਵਵਾਦੀ ਤੇ ਪ੍ਰਗਤੀਵਾਦੀ ਮਨੁੱਖ ਦਾ ਬਿੰਬ ਉਭਾਰਦੀਆਂ ਹਨ ਜੋ ਇਸ ਸਭ ਤੋਂ ਪਾਰ ਜਾਣਾ ਤਾਂ ਚਾਹੁੰਦਾ ਹੈ ਪਰ ਉਸਦਾ ਮਧ ਵਰਗੀ ਚਰਿੱਤਰ ਬਹੁਤ ਹਾਲਤਾਂ ਵਿਚ ਉਸਨੂੰ ਆਪਣੀ ਮਰਜ਼ੀ ਕਰਨ ਤੋਂ ਹੋੜਦਾ ਹੈ। 'ਸ਼ੇਰਾਂ ਦਾ ਵਾਨ ਪ੍ਰਸਤ', 'ਗਿਰਗਿਟਾਂ' ਤੇ 'ਮਾਂ' ਵਿਚ ਬਲ ਰਿਸ਼ਤਿਆਂ ਉੱਤੇ ਹੈ, ਜੋ ਪੂੰਜੀਵਾਦੀ ਕਦਰਾਂ-ਕੀਮਤਾਂ ਦੇ ਪ੍ਰਵੇਸ਼ ਨਾਲ ਆਪਣੇ ਪਹਿਲਾਂ ਵਾਲੇ ਅਰਥ ਗੁਆ ਚੁੱਕੇ ਹਨ, ਜਦਕਿ ਰਿਸ਼ਤਿਆਂ ਦਾ ਨਵਾਂ ਸੰਕਲਪ ਅਜੇ ਪਰਿਪੱਕ ਹੋਣਾ ਰਹਿੰਦਾ ਹੈ। ਉਂਝ ਇਹ ਨਿਰਣਾ ਕਰਨਾ ਵੀ ਔਖਾ ਹੈ ਕਿ ਰਿਸ਼ਤਿਆਂ ਦਾ ਕਿਹੜਾ ਸੰਕਲਪ ਵਧੇਰੇ ਸਹੀ ਹੈ—ਨਵਾਂ ਜਾਂ ਪੁਰਾਣਾ।

'ਸ਼ੇਰਾਂ ਦਾ ਵਾਨਪ੍ਰਸਤ ' ਵਿਚਲਾ ਰੀਟਾਇਰ ਹੋਇਆ ਬਜ਼ੁਰਗ ਪਾਤਰ ਜੈ ਗੋਪਾਲ ਉਸ ਬੱਬਰ ਸ਼ੇਰ ਦੀ ਨਿਆਈਂ ਹੈ ਜੋ ਆਪਣੀ ਚੜ੍ਹਤ ਦਾ ਸਮਾਂ ਬਿਤਾ ਚੁੱਕਿਆ ਹੈ। ਇਸ ਲਈ ਉਸ ਦੀ ਦਹਾੜ ਵਿਚ ਹੁਣ ਕੋਈ ਜਾਨ ਨਹੀਂ। ਸਤਾਰਾਂ ਸਾਲ ਪਹਿਲਾਂ ਕੈਂਸਰ ਨਾਲ ਪਤਨੀ ਦੇ ਮਰ ਜਾਣ ਪਿੱਛੋਂ ਆਪਣੀਆਂ ਭਾਵੁਕ ਤੇ ਸਰੀਰਕ ਲੋੜਾਂ ਨੂੰ ਭੁੱਲ ਭੁਲਾਕੇ ਉਸਨੇ ਆਪਣੇ ਬੱਚਿਆਂ ਨੂੰ ਪਿਉ ਅਤੇ ਮਾਂ ਦੋਵਾਂ ਦੇ ਫਰਜ਼ ਨਿਭਾ ਕੇ ਪਾਲਿਆ ਸੀ। ਪਰ ਵੱਡੇ ਹੋਏ ਉਸਦੇ ਪੁੱਤਰ ਤੇ ਉਹਨਾਂ ਦੀਆਂ ਵਹੁਟੀਆਂ ਇਹ ਸਮਝਣ ਤੋਂ ਇਨਕਾਰੀ ਹਨ ਕਿ ਬਜ਼ੁਰਗ ਦੀ ਵੀ ਕੋਈ ਲੋੜ ਹੋ ਸਕਦੀ ਹੈ। ਆਪਣੇ ਵਰਗੀ ਹੀ ਇਕ ਵਿਧਵਾ ਨਾਲ ਜੈ ਗੋਪਾਲ ਦੇ ਬਣਨ ਵਾਲੇ ਸੰਬੰਧ ਨੂੰ ਜੁਆਨ ਬੱਚੇ ਨਾ ਸਿਰਫ ਸਮਝਦੇ ਹੀ ਨਹੀਂ, ਸਗੋਂ ਉਸਦਾ ਵਿਰੋਧ ਕਰਦੇ ਹਨ। ਬੁੱਢੇ ਸ਼ੇਰ ਵਰਗੀ ਜੈ ਗੋਪਾਲ ਦੀ ਵਿਡੰਬਨਾਮਈ ਸਥਿਤੀ ਇਹ ਹੈ ਕਿ ਉਸ ਨੂੰ ਘਰ ਦੇ ਨੌਕਰ ਦਾ ਤਿੰਨ ਜੀਆਂ ਦਾ ਪਰਿਵਾਰ ਆਪਣੇ ਨੂੰਹਾਂ ਪੁੱਤਰਾਂ ਦੇ ਟਾਕਰੇ ਵਧੇਰੇ ਖੁਸ਼ੀ ਦਿੰਦਾ ਹੈ। ਪਰ ਉਹ ਖੁਸ਼ੀ ਦੇਣ ਵਾਲੇ ਇਹਨਾਂ ਤਿੰਨਾਂ ਜੀਆਂ ਦੀ ਆਪਣੇ ਨੂੰਹਾਂ ਪੁੱਤਰਾਂ ਵੱਲੋਂ ਕੀਤੀ ਬੇਪਤੀ ਤੇ ਉਹਨਾਂ ਨੂੰ ਘਰੋਂ ਧਕੇਲਣ ਦੀ ਅਣਮਨੁੱਖੀ ਹਰਕਤ ਨੂੰ ਟਾਲਣ ਦੀ ਪੁਜ਼ੀਸ਼ਨ ਵਿਚ ਨਹੀਂ।

ਪਰੰਪਰਾ ਤੋਂ ਹਟਕੇ ਪਿਆਰ ਤੇ ਸਾਂਝ ਦੇ ਰਿਸ਼ਤੇ ਅਤੇ ਅਜਿਹੇ ਰਿਸ਼ਤੇ ਦੀ ਤ੍ਰਾਸਦੀ ਦੀ ਬਾਤ ਨ੍ਰਿਪਇੰਦਰ ਨੇ 'ਅਣਲਿਖੇ ਖਤਾਂ ਦੀ ਦਾਸਤਾਨ', 'ਕਾਲਾ ਤਰਬੂਜ਼', 'ਮਾਂ' ਤੇ 'ਗਿਰਗਿਟਾਂ' ਵਿਚ ਪਾਈ ਹੈ। ਇਹਨਾਂ ਕਹਾਣੀਆਂ ਵਿਚ ਫੋਕਸ ਮਰਦ ਪਾਤਰ ਦੀ ਥਾਂ ਔਰਤ ਪਾਤਰ ਉੱਤੇ ਚਲਿਆ ਗਿਆ ਹੈ, ਜੋ ਔਰਤ ਮਾਧਵੀ, ਰਿੱਕੀ, ਸ਼ੁਭਰਾ ਤੇ ਸ਼ੁਸ਼ਮਿਤਾ ਆਦਿ ਦੇ ਬਦਲਵੇਂ ਨਾਵਾਂ ਤੇ ਬਦਲਦੀਆਂ ਪਰਿਸਥਿਤੀਆਂ ਵਿਚ ਸਾਹਵੇਂ ਆਉਂਦੀ ਹੈ। ਨ੍ਰਿਪਇੰਦਰ ਦੀਆਂ ਕਹਾਣੀਆਂ ਦੇ ਮੁੱਖ ਮਰਦ ਪਾਤਰ ਵਾਂਗ ਇਹ ਔਰਤ ਹੈ ਤਾਂ ਸ਼ੁਭ-ਭਾਵੀ, ਪਰ ਉਸਦੇ ਚਰਿੱਤਰ ਵਿਚ ਕੁਝ ਅਜਿਹਾ ਅਸੰਤੁਲਨ ਅਤੇ



ਅਸਾਧਾਰਨਤਾ ਹੈ ਕਿ ਉਹ ਆਮ ਪਰਿਵਾਰਕ ਜੀਵਨ ਜੀਣ ਵਾਲੇ ਜੀਵਾਂ ਨੂੰ ਤਾਂ ਅੱਖਰਦੀ ਹੀ ਹੈ, ਸੂਝਵਾਨ ਪਾਠਕ ਦੇ ਵੀ ਪੂਰੀ ਤਰ੍ਹਾਂ ਸਮਝ ਵਿਚ ਨਹੀਂ ਆ ਸਕਦੀ। ਅਧਿਆਤਮਕਤਾ ਦਾ ਓਢਣ ਪਾ ਕੇ ਤਾਂਤਰਿਕ ਭਾਂਤ ਦੀਆਂ ਗੱਲਾਂ ਦਾ ਸਹਾਰਾ ਲੈਂਦੀ ਇਸ ਪਾਤਰ ਦੀ ਕੁਰਬਾਨੀ ਨੂੰ ਤਾਂ ਮੰਨਿਆ ਜਾ ਸਕਦਾ ਹੈ ਕਿ ਉਸਨੇ ਪ੍ਰੇਮੀ, ਭਰਾ ਜਾਂ ਪੁੱਤਰ ਦੇ ਰੂਪ ਵਿਚ ਵਟਦੀ ਆਪਣੀ ਚਾਹਤ ਲਈ ਬਹੁਤ ਕੁਰਬਾਨੀ ਕੀਤੀ ਹੈ, ਪਰ ਉਸਦਾ ਵਿਹਾਰ ਪੂਰੀ ਤਰ੍ਹਾਂ ਤਰਕਸੰਗਤ ਨਹੀਂ। 'ਮਾਂ' ਵਿਚ ਉਹ ਐਵੇਂ ਹੀ ਨੌਜਵਾਨ ਪੱਪੂ ਦੇ ਐਕਸੀਡੈਂਟ ਵਿਚ ਮਰਨ ਉੱਤੇ 'ਦੋਸ਼ ਭਾਵਨਾ' ਦੀ ਸ਼ਿਕਾਰ ਹੈ, ਜਦਕਿ 'ਕਾਲਾ ਤਰਬੂਜ਼' ਵਿਚ ਉਹ ਬੀਮਾਰੀ ਸਮੇਂ ਕਮਜ਼ੋਰੀ ਵਿਚ ਗੁੱਸੇ ਆਪਣੇ ਪ੍ਰੇਮ-ਪਾਤਰ ਨੂੰ ਟੂਣੇ ਵਰਗੀ ਗੱਲ ਕਰਨ ਤੇ ਅੰਧ ਵਿਸ਼ਵਾਸ ਦੇ ਰਾਹ ਤੋਰਦੀ ਹੈ।

'ਅਣਲਿਖੇ ਖਤਾਂ ਦੀ ਦਾਸਤਾਨ' ਵਿਚ ਰਿੱਕੀ ਦੇ ਰੂਪ ਵਿਚ ਰੁਮਾਂਟਿਕ ਪਰ ਸਮਾਜਕ ਚੌਖਟੇ ਤੋਂ ਬਾਹਰ ਦੇ ਰਿਸ਼ਤੇ ਵਿਚ ਬੱਝੀ ਇਹ ਪਾਤਰ ਅਵੱਸ਼ ਮੰਨਣਯੋਗ ਹੈ, ਸਦੀਵੀ ਅਤ੍ਰਿਪਤੀ ਦੀ ਅਵਸਥਾ ਵਿਚ ਰਹਿਣਾ ਜਿਸਦੀ ਹੋਣੀ ਹੈ। ਆਪਣੇ ਪਿਆਰ-ਪਾਤਰ ਨਾਲ ਉਹ ਬੇਝਿਜਕ ਸਾਂਝੇ ਤੌਰ 'ਤੇ ਵਿਚਰ ਨਹੀਂ ਸਕਦੀ। 'ਗਿਰਗਿਟਾਂ' ਵਿਚ ਇਹ ਪਾਤਰ ਵਧੇਰੇ ਸੁਲਝੀ ਹੋਈ ਹੈ ਜੋ ਆਪਣੇ ਮਰਜ਼ੀ ਦੇ ਰਿਸ਼ਤੇ ਨਾਲ ਜੁੜਨ ਦੀ ਅਕਾਂਖਿਆ ਨੂੰ ਹਕੀਕਤ ਵਿਚ ਵਟਾਉਣ ਲਈ ਘਰ ਦੀ ਵਲਗਣ ਉਲੰਘਦੀ ਹੀ ਨਹੀਂ, ਸਗੋਂ ਇਸ ਪ੍ਰਕਿਰਿਆ ਵਿਚ ਬਾਕੀ ਪਰਿਵਾਰਕ ਜੀਵਾਂ ਦੇ ਦੰਭ ਨੂੰ ਵੀ ਨੰਗਾ ਕਰਦੀ ਹੈ।

'ਗੁੱਡ ਮੌਰਨਿੰਗ' ਅਤੇ 'ਸ਼ੇਰਾਂ ਦਾ ਵਾਨਪ੍ਰਸਤ' ਪੁਸਤਕ ਦੇ ਅਖੀਰ ਵਿਚ ਦਿੱਤੀਆਂ ਕਹਾਣੀਆਂ ਅਵੱਸ਼ ਹੀ ਇਸ ਸੰਗ੍ਰਹਿ ਦੀਆਂ ਸਿਖਰਲੀਆਂ ਕਹਾਣੀਆਂ ਹਨ। ਇਹਨਾਂ ਕਹਾਣੀਆਂ ਵਿਚ ਦਫਤਰੀ ਭ੍ਰਿਸ਼ਟਾਚਾਰ ਅਤੇ ਪਰਿਵਾਰਕ ਰਿਸ਼ਤਿਆਂ ਦਾ ਨਿਘਾਰ ਬਹੁਤ ਹੀ ਕਲਾਤਮਕਤਾ ਨਾਲ ਪੇਸ਼ ਹੋਇਆ ਹੈ। 'ਗੁੱਡ ਮੌਰਨਿੰਗ' ਕਹਾਣੀ ਦੀ ਹਰਪਾਲ ਅਤੇ ਉਸ ਵਿਚਲਾ ਅਫਸਰ ਪਾਤਰ ਜਗੀਰ ਦੋਵੇਂ ਹੀ ਆਪਣੀ ਆਪਣੀ ਥਾਂ ਭ੍ਰਿਸ਼ਟ ਵਿਵਸਥਾ ਵਿਚ ਵਿਚਰਦੇ ਹੋਏ ਵੀ ਅਚੇਤ ਹੀ ਸੁੱਚਤਾ ਦੇ ਪ੍ਰਤੀਕ ਬਣਕੇ ਉਭਰਦੇ ਹਨ। ਪੜ੍ਹ-ਲਿਖਕੇ ਵੀ ਚੰਗੀ ਨੌਕਰੀ ਦੀ ਭਾਲ ਵਿਚ ਪਹਿਲਾਂ ਕਿੰਨੀਆਂ ਠੋਕਰਾਂ ਖਾ ਚੁੱਕੀ ਹਰਪਾਲ ਨੂੰ ਜਾਪਦਾ ਹੈ ਕਿ ਸਮਰੱਥ ਲੋਕਾਂ ਜਾਂ ਅਧਿਕਾਰੀਆਂ ਦੇ ਹੱਥੋਂ ਰੇਪ ਹੋਣਾ ਤਾਂ ਉਸ ਦੀ ਨਿਸ਼ਚਤ ਹੋਣੀ ਹੈ। ਇਸ ਲਈ ਉਹ ਖ਼ੁਦ ਹੀ ਆਪਣਾ ਆਪ ਨਵੇਂ ਦਫਤਰ ਦੇ ਮੁਖੀ ਜਗੀਰ ਅੱਗੇ ਪੇਸ਼ ਕਰਨ ਜਾਂਦੀ ਹੈ। ਪਰ ਜਗੀਰ ਦੇ ਚਰਿੱਤਰ ਵਿਚਲਾ 'ਆਦਰਸ਼ਵਾਦ' ਨਾ ਕੇਵਲ ਹਰਪਾਲ ਲਈ ਸਗੋਂ ਸਾਧਾਰਨ ਪਾਠਕ ਲਈ ਵੀ ਇਕ ਅਣਹੋਣੀ ਗੱਲ ਲਗਦਾ ਹੈ। ਸ਼ਾਮ ਤੋਂ ਸ਼ੁਰੂ ਹੋ ਕੇ ਅਗਲੀ ਸਵੇਰ ਤਕ ਅਫਸਰ ਦੇ ਘਰ ਤੇ ਸੌਣ ਕਮਰਿਆਂ ਵਿਚ ਹਰਪਾਲ ਤੇ ਜਗੀਰ ਦੀ ਕਸ਼ਮਕਸ਼ ਨੂੰ ਜਿਵੇਂ ਕਲਾਤਮਕਤਾ ਨਾਲ ਰਤਨ ਨੇ ਇਸ ਕਹਾਣੀ ਵਿਚ ਨਿਭਾਇਆ ਹੈ, ਉਹ ਉਸਦੀ ਰਚਨਾਤਮਕਤਾ ਦਾ ਕਮਾਲ ਹੈ। ਥਕੇਵੇਂ ਭਰੀ ਅਕਾਵੀਂ ਰਾਤ ਪਿੱਛੋਂ ਹਰਪਾਲ ਦੀ ਆਖੀ 'ਸ਼ੁਭ ਪ੍ਰਭਾਤ' ਅਜੇ ਵੀ ਕੁਝ ਮਨੁੱਖਾਂ ਦੇ ਚਰਿੱਤਰ ਵਿਚ ਸ਼ੁੱਧਤਾ ਦੇ ਕਾਇਮ ਰਹਿਣ ਦਾ ਸੁਨੇਹਾ ਦੇਣ ਵਾਲੀ ਸ਼ੁਭ ਪ੍ਰਭਾਤ ਹੋ ਨਿਬੜਦੀ ਹੈ।

ਰਤਨ ਦੇ ਅਨੁਭਵ ਵਿਚ ਪ੍ਰੌਢਤਾ ਆਈ ਹੈ। ਉਸਨੇ ਆਪਣੇ ਪਾਤਰਾਂ ਦੇ ਅੰਦਰ ਬਾਹਰ ਨੂੰ ਪਕੜਨ ਤੇ ਕਹਾਣੀ ਵਿਚ ਪੇਸ਼ ਕਰਨ ਵਿਚ ਵੀ ਪਹਿਲਾਂ ਦੇ ਟਾਕਰੇ ਵਧੇਰੇ ਸੂਖਮਤਾ ਤੇ ਕਲਾਤਮਕਤਾ ਵਿਖਾਈ ਹੈ। ਵਿਅਕਤੀ ਦੇ ਨਿਜ ਦੇ ਨਾਲ ਜੋੜਕੇ ਸਮਾਜ, ਧਰਮ ਤੇ ਰਾਜ ਦੀ ਵਿਵਸਥਾ ਨਾਲ ਜੁੜੇ ਵਡੇਰੇ ਮਹੱਤਵ ਦੇ ਸਮੂਹਕ ਪ੍ਰਸ਼ਨਾਂ ਨੂੰ ਕਹਾਣੀ ਦਾ ਅੰਗ ਬਣਾਉਣ ਵਿਚ ਵੀ ਉਸਨੇ ਵਧੇਰੇ ਸੁਜੱਗਤਾ ਤੇ ਸਮਰੱਥਾ ਵਿਖਾਈ ਹੈ। ਕਹਾਣੀ ਵਿਚ ਕਹਾਣੀ ਕਹਿਣ ਵਰਗੀਆਂ ਜੁਗਤਾਂ ਦੀ ਵਰਤੋਂ ਅਤੇ ਵਿਅੰਗ ਤੇ ਵਿਡੰਬਨਾ ਵਾਲੀਆਂ ਸਥਿਤੀਆਂ ਦੀ ਪੇਸ਼ਕਾਰੀ ਵੀ ਇਸ ਸੰਗ੍ਰਹਿ ਦੀਆਂ ਕਹਾਣੀਆਂ ਵਿਚ ਚੋਖੀ ਹੋਈ ਹੈ। ਪਰ ਕਹਾਣੀ ਕਹਿਣ ਦੀ ਮੂਲ ਜੁਗਤ ਉਸਦੀ ਪਰੰਪਰਕ ਹੈ ਜਿਸ ਵਿਚ ਯਾਦਾਂ ਤੇ ਸਿਮ੍ਰਤੀਆਂ ਵੱਲ ਮੁੜ ਮੁੜ ਮੁੜਨ ਦੀ ਮਜਬੂਰੀ ਹੁੰਦੀ ਹੈ। ਇਸ ਲਈ ਇਸ ਸੰਗ੍ਰਹਿ ਵਿਚ 'ਯਾਦ

ਆਇਆ', 'ਯਾਦਾਂ ਦੀ ਘੁੰਮਣਘੇਰੀ', 'ਯਾਦਾਂ ਦੀ ਤੰਦ', 'ਯਾਦਾਂ ਦਾ ਵਹਿਣ', 'ਯਾਦਾਂ ਦੀ ਲਹਿਰ', 'ਬੀਤੇ ਦੀ ਯਾਦ' ਆਦਿ ਉਕਤੀਆਂ ਦੀ ਭਰਮਾਰ ਹੈ, ਜੋ ਕਈ ਵਾਰ ਕਹਾਣੀ ਨੂੰ ਅਕਾਊ ਬਣਾਉਂਦੀ ਹੈ। ਉਪਭਾਵੁਕਤਾ ਦਾ ਰੂਪ ਗ੍ਰਹਿਣ ਕਰਨ ਤਕ ਪੁੱਜਦੀ ਭਾਵੁਕਤਾ ਅਤੇ ਕੁਝ ਪਾਤਰਾਂ ਦੇ ਸੰਬੰਧ ਵਿਚ ਪ੍ਰਸੰਗ-ਵਿਹੂਣੀਆਂ ਨਿੱਜੀ ਟਿੱਪਣੀਆਂ ਵੀ ਕਿਤੇ ਕਿਤੇ ਕਹਾਣੀ ਵਿਚ ਅੱਖੜਦੀਆਂ ਹਨ। ਇਹਨਾਂ ਕੁਝ ਕੁ ਸੀਮਾਵਾਂ ਦੇ ਬਾਵਜੂਦ ਨ੍ਰਿਪਇੰਦਰ ਰਤਨ ਦਾ ਹੱਥਲਾ ਸੰਗ੍ਰਹਿ 'ਸ਼ੇਰਾਂ ਦਾ ਵਾਨਪ੍ਰਸਤ' ਪੰਜਾਬੀ ਕਹਾਣੀ ਦੀ ਇਕ ਮਾਣਯੋਗ ਪ੍ਰਾਪਤੀ ਹੈ, ਜਿਸਨੂੰ ਪੜ੍ਹਨ ਤੇ ਮਾਨਣ ਦੀ ਸਿਫਾਰਸ਼ ਕੀਤੀ ਜਾ ਸਕਦੀ ਹੈ।

[ਰਘਬੀਰ ਸਿੰਘ]

## ਪਰਿਕਰਮਾ [ਬਲਦੇਵ ਸਿੰਘ ਗਰੇਵਾਲ]

ਬਹੁਤ ਪਹਿਲਾਂ, ਤੀਹ ਤੋਂ ਵੀ ਵੱਧ ਵਰ੍ਹੇ ਪਹਿਲਾਂ, ਬਲਦੇਵ ਸਿੰਘ ਗਰੇਵਾਲ ਨਾਲ ਪਰਿਚਯ ਹੋਇਆ ਸੀ, ਰੋਜ਼ਾਨਾ 'ਅਜੀਤ' ਵਿਚ ਉਪ-ਸੰਪਾਦਕ ਦੇ ਪਦ ਉੱਤੇ ਕੰਮ ਕਰਦੇ ਇਕ ਪੱਤਰਕਾਰ ਵਜੋਂ। ਸਾਹਿਤ-ਸਭਿਆਚਾਰ ਵਿਚ ਉਸ ਦੀ ਦਿਲਚਸਪੀ ਤਾਂ ਸੀ, ਪਰ ਖ਼ੁਦ ਸਾਹਿਤ-ਸਿਰਜਣਾ ਵੱਲ ਰੁਚਿਤ ਹੋਣ ਦਾ ਉਦੋਂ ਉਸ ਨੇ ਕੋਈ ਸੰਕੇਤ ਨਹੀਂ ਸੀ ਦਿੱਤਾ। ਛੇਤੀ ਪਿੱਛੋਂ ਉਹ ਅਮਰੀਕਾ ਪਰਵਾਸ ਕਰ ਗਿਆ, ਜਿੱਥੇ ਉਸ ਦੇ ਪੱਤਰਕਾਰੀ ਦੇ ਕਿੱਤੇ ਨਾਲ ਜੁੜੇ ਰਹਿਣ ਦੀਆਂ ਖ਼ਬਰਾਂ ਤਾਂ ਆਉਂਦੀਆਂ ਰਹੀਆਂ ਪਰ ਸਾਹਿਤ-ਸਿਰਜਣਾ ਵੱਲ ਪਰਤਣ ਦੀ ਏਸ ਲੰਮੇ ਸਮੇਂ ਦੌਰਾਨ ਵੀ ਕੋਈ ਕਨਸੋ ਨਹੀਂ ਆਈ। ਅਵੱਸ਼ ਹੀ ਹੁਣ ਉਹ ਜਵਾਨੀ ਦੀਆਂ ਬਰੂਹਾਂ ਟੱਪ ਕੇ ਪ੍ਰੌਢ ਅਵਸਥਾ ਵਿਚ ਪੈਰ ਧਰ ਚੁੱਕਿਆ ਹੋਵੇਗਾ। ਜਾਪਦਾ ਹੈ ਪ੍ਰੌੜ ਅਵਸਥਾ ਵਿਚ ਪੁੱਜ ਕੇ ਅਤੇ ਇਕ ਤਰ੍ਹਾਂ ਪੱਕੇ ਪੈਰਾਂ ਉੱਤੇ ਖਲੋ ਕੇ ਉਸ ਨੇ ਸਾਹਿਤ-ਸਿਰਜਣਾ ਦੇ ਖੇਤਰ ਵਿਚ ਪ੍ਰਵੇਸ਼ ਕੀਤਾ ਹੈ, ਇਕ ਗਲਪਕਾਰ ਵਜੋਂ। 'ਸਿਰਜਣਾ' ਦੇ ਪਿਛਲੇ ਅੰਕ ਵਿਚ ਛਪੀ ਉਸ ਦੀ ਕਹਾਣੀ 'ਨਾਂ' ਨੇ ਜਿਵੇਂ ਅਚੰਭਤ ਕੀਤਾ ਸੀ, ਉਸੇ ਤਰ੍ਹਾਂ ਦਾ ਖੁਸ਼ਗਵਾਰ ਅਚੰਭਾ ਕੁਝ ਸਮਾਂ ਪਹਿਲਾਂ ਪ੍ਰਕਾਸ਼ਤ ਹੋਇਆ 'ਪਰਿਕਰਮਾ' (ਪੰਨੇ 79, ਮੁੱਲ 90 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ) ਨਾਂ ਦਾ ਉਸਦਾ ਨਾਵਲ ਹੈ। ਬਹੁਤ ਹੀ ਸੰਜਮੀ ਸ਼ੈਲੀ ਵਿਚ ਲਿਖੇ ਇਸ ਨਾਵਲ ਨੂੰ ਪੜ੍ਹਨਾ ਸਾਹਿਤ-ਪਾਠ ਦੇ ਬਹੁਤ ਹੀ ਰਸਿਕ ਅਨੁਭਵ ਵਿਚੋਂ ਲੰਘਣਾ ਹੈ। ਇਹ ਨਾਵਲ ਕਥਾ-ਵਸਤੂ ਦੀ ਨਵੀਨਤਾ, ਪਹੁੰਚ ਦੀ ਸਾਰਥਿਕਤਾ ਅਤੇ ਸ਼ੈਲੀ ਦੀ ਕਲਾਤਮਕ ਸੰਜਮਤਾ ਵਰਗੇ ਗੁਣਾਂ ਕਰਕੇ ਸੂਝਵਾਨ ਪਾਠਕਾਂ ਲਈ ਤਾਂ ਇਕ ਮਾਨਣਯੋਗ ਕਿਰਤ ਹੈ ਹੀ, ਇਹ ਨਵੇਂ-ਪੁਰਾਣੇ ਲੇਖਕਾਂ ਲਈ ਵੀ ਇਕ ਚੁਣੌਤੀ ਹੈ ਕਿ ਚੰਗੀ ਨਾਵਲ-ਰਚਨਾ ਕਿਹੋ ਜਿਹੀ ਹੋਣੀ ਚਾਹੀਦੀ ਹੈ। ਕਥਾਨਕ, ਪਾਤਰ-ਚਿਤਰਨ, ਭਾਸ਼ਾਈ ਕੁਸ਼ਲਤਾ ਸਭਨਾਂ ਹੀ ਪੱਖਾਂ ਤੋਂ ਇਹ ਨਾਵਲ ਇਕ ਮਾਡਲ ਰਚਨਾ ਹੋ ਨਿਬੜਦਾ ਹੈ।

ਸਿਰਫ਼ 80 ਪੰਨਿਆਂ ਵਿਚ ਸਿਮਟੇ ਇਸ ਨਾਵਲ ਦਾ ਆਕਾਰ ਇਸ ਦੇ ਲਘੂ ਰਚਨਾ ਹੋਣ ਦਾ ਭੁਲੇਖਾ ਪਾ ਸਕਦਾ ਹੈ, ਪਰ ਆਕਾਰ ਦੀ ਇਹ ਸੰਖੇਪਤਾ ਹੀ ਇਸ ਨਾਵਲ ਦਾ ਵੱਡਾ ਸ਼ੈਲੀਗਤ ਗੁਣ ਹੈ। ਨਿੱਜੀ ਤੌਰ 'ਤੇ ਇਸ ਰਿਵਿਊਕਾਰ ਨੂੰ ਵੱਡ-ਆਕਾਰੀ ਨਾਵਲਾਂ ਵਿਚੋਂ ਵਧੇਰੇ ਸੰਤੁਸ਼ਟੀ ਮਿਲਦੀ ਹੈ, ਇਸ ਕਾਰਨ ਕਿ ਵਡੇਰਾ ਆਕਾਰ ਅਕਸਰ ਲੇਖਕ ਦੇ ਅਨੁਭਵ ਦੀ ਵਿਸ਼ਾਲਤਾ ਅਤੇ ਕਲਾ ਸਾਧਨਾ ਦਾ ਪ੍ਰਮਾਣ ਹੁੰਦਾ ਹੈ। ਪਰ ਸੰਜਮ ਵਿਚ ਨਾਵਲੀ ਰਚਨਾ ਕਰਨਾ ਵਧੇਰੇ ਕਲਾਤਮਕ ਪਰਿਪੱਕਤਾ ਦਾ ਪਰਿਚਾਯਕ ਹੁੰਦਾ ਹੈ, ਇਸ ਤੱਥ ਨੂੰ ਵੀ ਸੂਝਵਾਨ ਸਿਰਜਕਾਂ, ਚਿੰਤਕਾਂ ਤੇ ਪਾਠਕਾਂ ਨੇ ਪ੍ਰਵਾਨਿਆ ਹੈ। ਹੱਥਲੇ ਨਾਵਲ ਦੀ ਸੰਜਮਤਾ ਦੇ ਕਲਾਤਮਕ ਪਹਿਲੂਆਂ ਨੂੰ ਸਾਹਵੇਂ ਰੱਖ ਕੇ ਇਹ ਸਹਿਜੇ ਹੀ ਆਖਿਆ ਜਾ ਸਕਦਾ ਹੈ ਕਿ ਬਲਦੇਵ ਸਿੰਘ ਗਰੇਵਾਲ ਦੀ 'ਪਰਿਕਰਮਾ' ਵਿਚ ਕਿਸੇ ਵੀ ਸ੍ਰੇਸ਼ਟ ਨਾਵਲ-ਰਚਨਾ ਦੇ ਟਾਕਰੇ ਖਲੋਣ ਦੀ ਸਮਰੱਥਾ ਹੈ।

'ਪਰਿਕਰਮਾ' ਨਾਵਲ ਦੇ ਕਥਾਨਕ ਅਨੁਸਾਰ ਇਕ ਪਰਵਾਸੀ ਭਾਰਤੀ ਤੀਹਾਂ ਵਰ੍ਹਿਆਂ ਦੇ



ਵਕਫ਼ੇ ਪਿੱਛੋਂ ਆਪਣੇ ਪਿੰਡ ਪਰਤਦਾ ਹੈ, ਜਿੱਥੇ ਉਸ ਦਾ ਘਰ ਖੋਲਾ ਬਣ ਚੁੱਕਿਆ ਹੈ ਤੇ ਘਰ ਦਾ ਕੋਈ ਵੀ ਜੀਅ ਜੀਵਤ ਨਹੀਂ। ਲਗਪਗ ਦੋ ਕੁ ਘੰਟਿਆਂ ਦੀ ਪਿੰਡ-ਫੇਰੀ ਉੱਤੇ ਆਇਆ ਉਹ ਸਿਮ੍ਰਤੀਆਂ ਦੇ ਇਕ ਸੰਸਾਰ ਵਿਚੋਂ ਗੁਜ਼ਰਦਾ ਹੈ, ਜਿਸ ਵਿਚ ਕੁਝ ਵੀ ਸੁਖਦ ਨਹੀਂ। ਉਸ ਦੇ ਬਾਪ ਨੇ ਨਾਦਰਸ਼ਾਹੀ ਫ਼ੁਰਮਾਨ ਰਾਹੀਂ ਉਸ ਨੂੰ ਘਰੋਂ ਨਿਕਲਣ ਲਈ ਹੀ ਨਹੀਂ ਸਗੋਂ ਮੁੜ ਕੇ ਉੱਥੇ ਪੈਰ ਨਾ ਪਾਉਣ ਲਈ ਮਜਬੂਰ ਕਰ ਦਿੱਤਾ ਸੀ। ਆਪਣੇ ਬਾਪ ਵੱਲੋਂ ਹਮੇਸ਼ਾ ਹੀ 'ਹਰਾਮਦਾ' ਦੀ ਚੁਭਵੀਂ ਚੋਟ ਸਹਿਣ ਵਾਲਾ ਇਹ ਪਾਤਰ ਹੁਣ ਭਾਵੇਂ ਭਾਰਤ ਸਰਕਾਰ ਦੇ ਸੱਦੇ ਉੱਤੇ ਉੱਘੇ ਸਫ਼ਲ ਪਰਵਾਸੀ ਭਾਰਤੀ ਵਜੋਂ ਸਨਮਾਨ ਹਾਸਲ ਕਰਨ ਲਈ ਦੇਸ਼ ਆਇਆ ਹੈ ਪਰ ਤੀਹ ਵਰ੍ਹੇ ਪਹਿਲਾਂ ਭੋਗਿਆ 'ਘਰ ਤੋਂ ਕੱਢੇ ਜਾਣ' ਦਾ ਸੰਤਾਪ ਅਤੇ ਇਸ ਸੰਤਾਪ ਦੀ ਨਿਰੰਤਰ ਭੋਗੀ ਪੀੜ ਦਾ ਕੰਡਾ ਉਸ ਨੂੰ ਬੁਰੀ ਤਰ੍ਹਾਂ ਚੁਭਦਾ ਰਿਹਾ ਹੈ।

ਪਰਿਵਾਰਕ ਰਿਸ਼ਤਿਆਂ, ਨੈਤਿਕ ਮਰਯਾਦਾ ਅਤੇ ਲਿੰਗਕ ਸੁੱਚਤਾ ਦੀ ਰਵਾਇਤੀ ਸਮਝ ਨੂੰ ਉਲਟਾ ਪੁਲਟਾ ਕੇ ਵੇਖਦਾ ਪਰਖਦਾ ਹੈ। ਇਹ ਨਾਵਲ ਆਪਣੇ ਕਲੇਵਰ ਵਿਚ ਹੋਰ ਵੀ ਬਹੁਤ ਕੁਝ ਸਮੋਈ ਬੈਠਾ ਹੈ। ਨਾਵਲ ਦਾ ਮੁੱਖ ਪਾਤਰ ਆਪਣੇ ਪਿਉ ਦੇ ਨਿਰੰਤਰ ਤ੍ਰਿਸਕਾਰ ਭਾਵ ਦਾ ਹੀ ਨਿਸ਼ਾਨਾ ਨਹੀਂ ਬਣਦਾ ਰਿਹਾ ਉਹ ਉਸਦੀ ਸਿੱਧੀ ਤੇ ਬੇਕਿਰਕ ਦੁਸ਼ਮਣੀ ਦਾ ਵੀ ਸ਼ਿਕਾਰ ਹੋਇਆ ਹੈ। ਚੰਗੀ ਤਰ੍ਹਾਂ ਜਾਣਦਿਆਂ ਹੋਇਆਂ ਕਿ ਕਮਲ ਨਾਲ ਉਸ ਦੇ ਪੁੱਤਰ ਦਾ ਬਹੁਤ ਚਿਰੋਕਣਾ ਘਣਾ ਪ੍ਰੇਮ-ਸੰਬੰਧ ਹੈ, ਪਿਉ ਆਪਣੇ ਮਿੱਤਰ ਦੀ ਏਸ ਧੀ ਦਾ ਵਿਆਹ ਆਪਣੇ ਭਾਣਜੇ ਨਾਲ ਰਚਾਉਣ ਦਾ ਉਚੇਚਾ ਯਤਨ ਕਰਦਾ ਹੈ। ਅਤੇ ਫਿਰ ਨਕਸਲੀ ਦੱਸ ਕੇ ਆਪਣੇ ਪੁੱਤਰ ਨੂੰ ਗ੍ਰਿਫ਼ਤਾਰ ਕਰਵਾਉਣ ਅਤੇ ਪੁਲਸ ਦੇ ਅੰਨ੍ਹੇ ਤਸ਼ੱਦਦ ਦਾ ਸ਼ਿਕਾਰ ਬਣਾਉਣ ਪਿੱਛੇ ਵੀ ਉਹੀ ਕਾਰਜਸ਼ੀਲ ਹੈ। ਇੰਝ ਇੱਥੇ ਪਿਉ ਦਾ ਰਵਾਇਤੀ ਸੰਕਲਪ ਟੁੱਟਦਾ ਹੈ। ਪੁੱਤਰ ਵਾਂਗ ਹੀ ਨਾਵਲ ਵਿਚਲੀ ਮਾਂ ਨੂੰ ਵੀ ਆਪਣੇ ਪਤੀ ਦੇ ਇਸ ਆਰੋਪ ਦਾ ਸਾਹਮਣਾ ਕਰਨਾ ਪਿਆ ਹੈ ਕਿ ਉਸ ਨੇ 'ਹਰਾਮਦੀ' ਔਲਾਦ ਪੈਦਾ ਕੀਤੀ ਹੈ। ਪਰ ਇਸ ਦੇ ਉਲਟ 'ਧੀ-ਧਿਆਣੀ ਦਾ ਸਿਵਾ ਉਥੋਂ ਹੀ ਉੱਠਣਾ ਚਾਹੀਦਾ ਹੈ ਜਿੱਥੇ ਉਹ ਵਿਆਹੀ ਆਈ ਸੀ' ਦੀ ਧਾਰਨਾ ਨੂੰ ਪ੍ਰਵਾਨ ਕਰਨ ਵਾਲੀ ਸਮਾਜਕ ਮਰਯਾਦਾ ਨੂੰ ਪਰਣਾਈ ਆਪਣੇ ਸੱਚ ਉੱਤੇ ਦ੍ਰਿੜ ਇਸ ਮਾਂ ਲਈ ਨਾਵਲ ਦਾ ਮੁੱਖ ਪਾਤਰ ਉਸ ਦਾ 'ਜਾਇਜ਼ ਪੁੱਤਰ' ਹੈ। ਅਤੇ ਇਹ ਪੁੱਤਰ ਵੀ ਆਪਣੇ ਕਰਮ ਰਾਹੀਂ ਇਹੀ ਦਰਸਾਉਂਦਾ ਹੈ ਕਿ ਉਹ ਸੱਚਮੁੱਚ ਹੀ 'ਕਿਸੇ ਅਸਲੇ ਦੀ ਅੰਸ਼' ਦਾ ਹੈ।

ਕਥਾਨਕ ਦੀ ਦੂਜੀ ਲੜੀ ਵਿਚ 'ਹਰਾਮਦੀ ਤੇ ਜਾਇਜ਼ ਔਲਾਦ' ਦੇ ਇਸ ਪ੍ਰਸ਼ਨ ਦੇ ਅਰਥ ਹੋਰ ਵੀ ਵਧੇਰੇ ਤੀਬਰਤਾ ਗ੍ਰਹਿਣ ਕਰ ਜਾਂਦੇ ਹਨ ਜਦੋਂ ਮੁੱਖ ਪਾਤਰ ਤੇ ਉਸ ਦੀ ਪ੍ਰੇਮਿਕਾ, ਕਮਲ, ਦਾ ਸਿਰਫ਼ ਇਕ ਵਾਰ ਦਾ ਮੇਲ ਸਿਰਜਣਾ ਦਾ ਪਲ ਹੋ ਨਿਬੜਦਾ ਹੈ। ਇਕ ਨਿਪੁੰਸਕ ਮਨੁੱਖ ਨਾਲ ਵਿਆਹੀ ਗਈ ਕਮਲ ਨੇ ਪਿਉ ਦੀ ਪੱਗ ਅਤੇ ਪਰਿਵਾਰ ਦੀ ਇੱਜ਼ਤ ਬਚਾਉਣ ਲਈ ਆਪਣੇ ਨਾਲ ਹੋਇਆ ਜ਼ੁਲਮ ਤਾਂ ਬਰਦਾਸ਼ਤ ਕਰ ਲਿਆ ਸੀ, ਪਰ ਨਾ ਹੋਇਆਂ ਵਰਗੇ ਵਿਆਹ ਉਪਰੰਤ ਆਪਣੇ ਪ੍ਰੇਮੀ, ਨਾਵਲ ਦੇ ਮੁੱਖ ਪਾਤਰ, ਨਾਲ ਸਿਰਫ਼ ਇਕ ਵਾਰ ਜੁੜ ਕੇ ਉਸ ਨੇ ਜਿਵੇਂ ਸਭ ਕੁਝ ਹਾਸਲ ਕਰ ਲਿਆ। 'ਵਿਆਹ' ਦੇ ਦੋ ਮਹੀਨੇ ਅੰਦਰ ਹੀ ਵਿਧਵਾ ਹੋਈ, ਵਰ੍ਹਿਆਂ ਤੋਂ ਆਪਣੇ ਸਹੁਰੇ ਘਰ ਰਹਿੰਦੀ, ਕਮਲ ਹੁਣ ਆਈ. ਏ. ਐੱਸ. ਦੇ ਉੱਚੇ ਅਹੁਦੇ ਵਾਲੇ ਸੁੱਘੜ ਪੁੱਤਰ ਦੀ ਮਾਂ ਹੈ, ਅਤੇ ਚੰਗੇ ਆਚਾਰ-ਵਿਹਾਰ ਸਦਕਾ ਉਹ ਸਾਰੇ ਇਲਾਕੇ ਵਿਚ ਸਤਿਕਾਰੀ ਜਾਂਦੀ ਹੈ।

ਇਹ ਨਾਵਲ ਜਿੰਨਾ ਸੰਜਮ ਵਿਚ ਲਿਖਿਆ ਗਿਆ ਹੈ, ਇਸ ਬਾਰੇ ਵਿਚਾਰ ਉਨੀ ਹੀ ਜ਼ਿਆਦਾ ਵਿਸਥਾਰ ਦੀ ਮੰਗ ਕਰਦੀ ਹੈ, ਜੋ ਇਕ ਰਿਵਿਊ ਵਿਚ ਸੰਭਵ ਨਹੀਂ। ਲੇਖਕ ਨੇ ਸਮਾਜਕ ਰਿਸ਼ਤਿਆਂ, ਔਰਤ ਮਰਦ ਦੇ ਰਿਸ਼ਤੇ ਦੇ ਸੱਚ ਦੀਆਂ ਪਰਤਾਂ, ਦੇਸ਼ ਦੇ ਬਦਲਦੇ ਸਮਾਚਾਰਾਂ ਅਤੇ ਹਰ ਪ੍ਰਕਾਰ ਦੀ ਵਿਵਸਥਾ ਦੇ ਅਨੇਕਾਂ ਪਹਿਲੂਆਂ ਨੂੰ ਸੰਖੇਪ ਛੋਹਾਂ ਰਾਹੀਂ ਨਾਵਲ ਵਿਚ ਇੰਝ ਗੁੰਦਿਆ ਹੈ ਕਿ ਉਹਨਾਂ ਦਾ ਅਸਲ ਮਹੱਤਵ ਤੇ ਗੁਣ ਚਿੰਤਨ ਤੇ ਮੰਥਨ ਨਾਲ ਹੋਰ ਵਿਸਥਾਰ ਗ੍ਰਹਿਣ ਕਰਦਾ ਜਾਂਦਾ ਹੈ। ਨਾਵਲ ਵਿਚ ਮੁੱਖ ਪਾਤਰ ਦੀ ਮਾਂ ਦੀ ਸਹੇਲੀ ਜੀਜੋ, ਫੌਜ ਵਿਚ ਨੌਕਰ ਤੇ ਕੈਂਸਰ ਨਾਲ ਮਰ ਗਏ

ਮੁੱਖ ਪਾਤਰ ਦੇ ਹਾਣੀ ਜੀਜੋ ਦੇ ਪੁੱਤਰ ਉਂਕਾਰ, ਗਦਗੀ ਸੂਰਬੀਰਾਂ ਦੀਆਂ ਯਾਦਗਾਰਾਂ ਉਸਾਰਨ ਲਈ ਯਤਨਸ਼ੀਲ ਕਾਮਰੇਡੀ ਵਿਚਾਰਾਂ ਵਾਲੇ ਜਰਨੈਲ, ਕਮਲ ਦੇ ਪਤੀ ਹਰਵਿੰਦਰ ਅਤੇ ਉਸ ਦੇ ਫੌਜੀ ਸਹੁਰੇ ਵਰਗੇ ਸਾਰੇ ਹੀ ਪਾਤਰ ਆਪਣੀ ਸੰਖੇਪ ਝਲਕ ਵਿਚੋਂ ਵੀ ਵੱਡੇ ਮਹੱਤਵ ਵਾਲੇ ਸਮਾਜਕ, ਰਾਜਨੀਤਕ ਤੇ ਮਨੋਵਿਗਿਆਨਕ ਪਾਸਾਰਾਂ ਨੂੰ ਸਾਹਵੇਂ ਲਿਆਉਂਦੇ ਹਨ। ਪਿੱਪਲ ਦਾ ਬੁੱਢਾ ਹੋ ਚੁੱਕਾ ਦਰਖਤ ਤਾਂ ਘਰ ਦੀ ਹੋਈ ਬੀਤੀ ਦੇ ਪ੍ਰਮਾਣਕ ਗਵਾਹ ਵਜੋਂ ਬਹੁਤ ਕਲਾਤਮਕ ਰੂਪ ਵਿਚ ਉਭਰਦਾ ਹੈ। ਕਮਲ ਦੇ ਮੱਥੇ ਉੱਤੇ ਮੁੱਖ ਪਾਤਰ ਦੇ ਰੋੜੇ ਨਾਲ ਵੱਜਿਆ ਤੀਜ ਦੇ ਚੰਨ ਵਰਗਾ ਨਿਸ਼ਾਨ, ਵਾਵਰੋਲੇ ਵਿਚ ਭੂਤਾਂ ਦੀ ਆਮਦ ਦੀ ਕਲਪਨਾ, ਸਿਵਿਆਂ ਵਾਲੇ ਟਿੱਬੇ ਦੇ ਟੋਭੇ ਵਿਚ ਮਾਂ ਦੇ ਸਦੀਵੀ ਆਰਾਮ ਕਰਨ ਦੀ ਧਾਰਨਾ ਵਰਗੇ ਕਿੰਨੇ ਹੀ ਸੰਕੇਤ ਨਾਵਲ ਦੀਆਂ ਗੁੰਝਲਾਂ ਨੂੰ ਕਲਾਤਮਕ ਢੰਗ ਨਾਲ ਖੋਲ੍ਹਦੇ ਹਨ। ਚੇਤਨਾ ਪ੍ਰਵਾਹ ਦੀ ਤਕਨੀਕ ਦੀ ਕੁਸ਼ਲਤਾ ਨਾਲ ਕੀਤੀ ਗਈ ਵਰਤੋਂ ਵੀ ਨਾਵਲ ਦੀ ਕਲਾਤਮਕਤਾ ਵਿਚ ਵਾਧਾ ਕਰਦੀ ਹੈ। ਸੰਖੇਪ ਆਕਾਰ ਦਾ ਇਹ ਨਾਵਲ ਬਿਲਾ ਸ਼ੱਕ ਪੰਜਾਬੀ ਨਾਵਲ-ਰਚਨਾ ਦੀ ਵਡੇਰੀ ਪ੍ਰਾਪਤੀ ਹੈ।

[ਰਘਬੀਰ ਸਿੰਘ]

## ਪੁਆਧ ਦਰਪਣ [ਸੰਪਾਦਕ : ਮਨਮੋਹਨ ਸਿੰਘ ਦਾਊਂ]

ਗਰੀਅਰਸਨ, ਸਰ ਰਿਚਰਡ ਟੈਂਪਲ ਅਤੇ ਹੋਰ ਅੰਗਰੇਜ਼ ਵਿਦਵਾਨਾਂ ਵੱਲੋਂ ਭਾਰਤੀ ਭਾਸ਼ਾਵਾਂ ਤੇ ਸਾਹਿਤ ਬਾਰੇ ਖੋਜ ਤੇ ਅਧਿਐਨ ਕਾਰਜ ਰਾਜਨੀਤਕ ਦ੍ਰਿਸ਼ਟੀ ਤੋਂ ਬ੍ਰਿਟਸ਼ ਸਾਮਰਾਜ ਦੇ ਰਾਜ ਦਾ ਵਿਸਥਾਰ ਕਰਨ ਹਿਤ ਕੀਤਾ ਗਿਆ ਸੀ। ਇਸ ਕਾਰਜ ਪਿੱਛੇ ਲੋਕਾਂ ਦੇ ਵਿਕਾਸ ਦੀ ਥਾਂ 'ਲੁੱਟ' ਦਾ ਪਹਿਲੂ ਪ੍ਰਮੁੱਖ ਸੀ। ਉਹਨਾਂ ਨੇ ਭਾਰਤੀ ਸਮਾਜ ਅੰਦਰ ਵਖਰੇਵਿਆਂ ਨੂੰ ਲੱਭਕੇ ਲੋਕ ਏਕਤਾ ਨੂੰ ਤੋੜਨ ਲਈ ਵਰਤਿਆ। ਉੱਤਰ-ਆਧੁਨਿਕ ਦੌਰ ਵਿਚ ਛੋਟੇ ਸਭਿਆਚਾਰਾਂ ਨੂੰ ਬਚਾਉਣ ਦਾ ਸੰਕਲਪ ਇਸ ਤੋਂ ਉਲਟ ਰਾਜਨੀਤਕ ਦਿਸ਼ਾ ਵੱਲ ਅੱਗੇ ਵਧਦਾ ਹੈ। ਇੱਥੇ ਕਿਸੇ ਸਮਾਜ ਦੀ ਪਛਾਣ ਹਿਤ ਉਸਦੇ ਸਭਿਆਚਾਰ ਤੇ ਭਾਸ਼ਾ ਨੂੰ ਖੋਜ ਦਾ ਵਿਸ਼ਾ ਬਣਾਇਆ ਜਾਂਦਾ ਹੈ। ਇਸ ਦ੍ਰਿਸ਼ਟੀ ਤੋਂ ਕੀਤੇ ਵਿਚਾਰਧਾਰਕ ਕਾਰਜ ਲੋਕਾਂ ਅੰਦਰ ਵੱਡੇ ਪੱਧਰ ਉੱਤੇ ਗੌਰਵ, ਸ੍ਵੈਮਾਣ ਤੇ ਅਣਖ ਦੀ ਚੇਤਨਾ ਜਗਾਉਂਦੇ ਹਨ। ਲੋਕ ਉਸ ਚੇਤਨਾ ਦੁਆਲੇ ਆਪਣੇ ਆਪਨੂੰ ਮੁੜ ਇਕਮੁੱਠ ਕਰਦੇ ਹੋਏ ਸਮਾਜਕ ਵਿਕਾਸ ਲਈ ਕਾਰਜਸ਼ੀਲ ਹੋਕੇ 'ਲੁੱਟ' ਦੇ ਸਿਧਾਂਤ ਨੂੰ ਹਰਾਉਂਦੇ ਹਨ। 'ਪੁਆਧੀ ਪੰਜਾਬੀ ਸੱਥ ਮੁਹਾਲੀ' ਇਸ ਦ੍ਰਿਸ਼ਟੀ ਤੋਂ ਸੁਆਗਤ ਯੋਗ ਸੰਗਠਨ ਹੈ। ਇਸ ਦੀ ਅਗਵਾਈ ਵਿਚ ਪੁਆਧ ਬਾਰੇ ਕੀਤਾ ਜਾਣਾ ਵਾਲਾ ਖੋਜ ਕਾਰਜ ਪੁਆਧੀ ਲੋਕਾਂ ਅੰਦਰ ਆਪਣੇ ਰਾਜਨੀਤਕ ਤੇ ਸਭਿਆਚਾਰਕ ਹਿਤਾਂ ਨੂੰ ਸੁਰੱਖਿਅਤ ਕਰਨ ਦੀ ਚੇਤਨਾ ਦਾ ਹੀ ਸੰਚਾਰ ਨਹੀਂ ਕਰੇਗਾ ਸਗੋਂ ਗਲੋਬਲਾਈਜੇਸ਼ਨ ਦੇ ਇਸ ਦੌਰ ਵਿਚ ਸਮੁੱਚੇ ਵਿਸ਼ਵ ਅੰਦਰ ਚੱਲ ਰਹੇ ਛੋਟੇ ਸਭਿਆਚਾਰਾਂ ਦੇ ਬਚਾਓ ਤੇ ਵਿਕਾਸ ਦੇ ਅੰਦੋਲਨ ਵਿਚ ਆਪਣਾ ਸਨਮਾਨਯੋਗ ਹਿੱਸਾ ਪਾਵੇਗਾ।

ਪੁਆਧੀ ਪੰਜਾਬੀ ਸੱਥ ਵੱਲੋਂ ਤਿਆਰ ਕੀਤੀ ਗਈ ਪੁਆਧ ਬਾਰੇ ਪਲੇਠੀ ਪੁਸਤਕ 'ਪੁਆਧ ਦਰਪਣ' [ਪੰਚਨਦ ਪ੍ਰਕਾਸ਼ਨ, ਪੰਜਾਬੀ ਸੱਥ, ਲਾਂਬੜਾ, ਪੰਨੇ 142, ਮੁੱਲ 140 ਰੁਪਏ] ਇਸ ਖਿੱਤੇ ਅੰਦਰ ਗੌਰਵ ਤੇ ਸ੍ਵੈਮਾਣ ਦੀ ਚੇਤਨਾ ਦਾ ਨਿਰਮਾਣ ਤੇ ਸੰਚਾਰ ਕਰਨ ਵਾਸਤੇ ਵਿਚਾਰਧਾਰਕ ਬੁਨਿਆਦ ਤਿਆਰ ਕਰਨ ਵਾਲੀ ਹੈ।

ਕੁੱਲ ਚਾਰ ਭਾਗਾਂ ਵਿਚ ਵੰਡੀ ਇਸ ਪੁਸਤਕ ਦੇ ਪਹਿਲੇ ਭਾਗ ਵਿਚ ਪੁਆਧ ਦੇ ਭੂਗੋਲ ਤੇ ਭਾਸ਼ਾ ਬਾਰੇ ਸੱਤ ਖੋਜ ਪੱਤਰ ਸ਼ਾਮਲ ਹਨ ਜਿਨ੍ਹਾਂ ਦੇ ਲੇਖਕ ਹਨ : ਦਲੀਪ ਸਿੰਘ, ਜਸਵਿੰਦਰ ਸਿੰਘ ਕਾਈਨੌਰ, ਡਾ. ਨਿਰਮਲ ਸਿੰਘ ਬਾਸੀ, ਡਾ. ਕਰਨੈਲ ਸਿੰਘ ਸੋਮਲ, ਡਾ. ਜਸਵਿੰਦਰ ਸਿੰਘ ਧਾਲੀਵਾਲ, ਮਨਦੀਪ ਸਿੰਘ ਅਤੇ ਡਾ. ਗੁਰਵਿੰਦਰ ਸਿੰਘ। ਇਹ ਖੋਜ ਪੱਤਰ ਪੁਆਧ ਦੀ ਭੂਗੋਲਕ ਹੱਦਬੰਦੀ ਬਾਰੇ ਜਾਣਕਾਰੀ ਪ੍ਰਦਾਨ ਕਰਨ ਤੋਂ ਅਗਾਂਹ ਪੁਆਧੀ ਭਾਸ਼ਾ ਦੇ ਵਿਆਕਰਨ ਤੇ ਸ਼ਬਦਾਵਲੀ ਉੱਤੇ ਖੋਜ ਭਰਪੂਰ ਚਾਨਣਾ ਪਾਉਂਦੇ ਹੋਏ ਧਰਤੀ ਦੇ ਇਸ ਭਾਗ ਉੱਤੇ ਵਸਣ ਵਾਲੇ ਲੋਕਾਂ ਦੀ ਵੱਖਰੀ ਪਛਾਣ



ਨਿਸ਼ਚਤ ਕਰਦੇ ਹਨ। ਇਹਨਾਂ ਖੋਜ ਪੱਤਰਾਂ ਵਿਚ ਪੁਆਧੀ ਸ਼ਬਦਾਵਲੀ ਨੂੰ ਸੰਭਾਲਣ ਦੇ ਸੁਚੇਤ ਯਤਨਾਂ ਵਿਚ ਮਨਦੀਪ ਸਿੰਘ ਦਾ ਖੋਜ ਪੱਤਰ ਵਿਲੱਖਣ ਮਹੱਤਵ ਦਾ ਧਾਰਨੀ ਹੈ। ਕਿਸੇ ਭਾਸ਼ਾ ਦੀ ਜਾਣਕਾਰੀ ਖੋਜ ਦੇ ਕਾਰਜ ਵਿਚ, ਗੁਆਚਿਆਂ ਨੂੰ ਭਾਲਣ ਲਈ ਕਿਵੇਂ ਸਹਾਈ ਹੁੰਦੀ ਹੈ, ਡਾ. ਕਰਨੈਲ ਸਿੰਘ ਸੋਮਲ ਦਾ ਖੋਜ ਪੱਤਰ ਇਸ ਤੱਥ ਦੀ ਗਵਾਹੀ ਹੈ। ਉਹਨਾਂ ਨੇ ਗਿਆਨੀ ਦਿੱਤ ਸਿੰਘ ਦੀ ਰਚਨਾ ਨੂੰ ਬਿਨਾਂ ਉਸਦੇ ਨਾਮ ਤੋਂ ਪਛਾਣ ਲਿਆ।

ਦੂਜੇ ਭਾਗ ਵਿਚ ਖਿੱਤੇ ਦੇ ਇਤਿਹਾਸਕ ਪਿਛੋਕੜ ਬਾਰੇ ਪੰਜ ਖੋਜ ਪੱਤਰਾਂ ਨੂੰ ਡਾ. ਜਗਜੀਤ ਸਿੰਘ, ਸੁਰਿੰਦਰ ਸਿੰਘ ਰਸੂਲਪੁਰ, ਕਰਮਜੀਤ ਸਿੰਘ, ਡਾ. ਹਰਚੰਦ ਸਿੰਘ ਸਰਹਿੰਦੀ ਅਤੇ ਨਰਿੰਜਨ ਸਿੰਘ ਸਾਥੀ ਨੇ ਕਮਲਬੰਦ ਕੀਤਾ ਹੈ। ਇਹਨਾਂ ਖੋਜ ਪੱਤਰਾਂ ਵਿਚ ਪੁਆਧ ਦੀ ਧਰਤੀ ਉੱਤੇ ਹੋਏ ਵਿਸ਼ਵ ਪੱਧਰੀ ਕਾਰਜਾਂ ਬਾਰੇ ਅਧਿਐਨ ਪੇਸ਼ ਕੀਤਾ ਗਿਆ ਹੈ। ਇਹਨਾਂ ਨੇ ਪੁਆਧ ਨੂੰ ਇਤਿਹਾਸ ਵਿਚ ਸਥਾਪਤ ਕੀਤਾ ਹੈ। ਪੁਆਧ ਦੀ ਧਰਤੀ ਨੇ ਖਾਲਸਾ ਸਾਜਣ ਦੇ ਰੂਪ ਵਿਚ ਵਿਸ਼ਵ ਨੂੰ ਵਿਲੱਖਣ ਰਾਜਨੀਤਕ ਵਿਚਾਰ ਪ੍ਰਦਾਨ ਕਰਵਾਇਆ। ਇਸ ਵਿਚਾਰ ਨੂੰ ਹਕੀਕਤ ਦਾ ਰੂਪ ਦੇਣ ਲਈ ਸ਼ਹਾਦਤ ਦੇ ਸੰਕਲਪ ਨੂੰ ਦ੍ਰਿੜ ਕਰਵਾਇਆ। ਚਮਕੌਰ ਦੀ ਜੰਗ ਤੇ ਸਰਹਿੰਦ ਦਾ ਸਾਕਾ ਵਿਸ਼ਵ ਸਭਿਅਤਾ ਵਿਚ ਵਿਲੱਖਣ ਘਟਨਾਵਾਂ ਹਨ ਜਿਹੜੀਆਂ ਜੰਗ ਤੇ ਸ਼ਹਾਦਤ ਦੇ ਸੰਕਲਪਾਂ ਦੀ ਪੁਨਰ ਸਿਰਜਣਾ ਕਰ ਦਿੰਦੀਆਂ ਹਨ। ਚੱਪੜ ਚਿੜੀ ਦੀ ਇਤਿਹਾਸਕ ਜੰਗ ਭਾਰਤ ਦੇ ਹੀ ਨਹੀਂ ਸਗੋਂ ਵਿਸ਼ਵ ਦੇ ਇਤਿਹਾਸ ਵਿਚ ਬੰਦਾ ਸਿੰਘ ਬਹਾਦਰ ਬਣਕੇ 'ਜ਼ਮੀਨ ਵਾਹੁਣ ਵਾਲੇ ਦੀ' ਦਾ ਵਿਚਾਰ ਸੰਨ 1710 ਈ: ਵਿਚ ਪੇਸ਼ ਕਰਦੀ ਹੈ। ਇਸ ਜੰਗ ਦਾ ਸਥਾਨ ਪੁਆਧ ਹੈ। ਪੁਆਧ ਦੀ ਧਰਤੀ ਉੱਤੇ ਇਹੋ ਜਿਹੇ ਯੁਗ ਪਲਟਾਊ ਰਾਜਨੀਤਕ ਵਿਚਾਰ ਚਿੰਤਨ ਦੀ ਸ਼ਕਲ ਵਿਚ ਹੀ ਪੈਦਾ ਨਹੀਂ ਹੋਏ ਸਗੋਂ ਹਕੀਕਤ ਬਣਕੇ ਪਹਿਲੇ ਖਾਲਸਾ ਰਾਜ ਦੇ ਰੂਪ ਵਿਚ ਸਥਾਪਤ ਵੀ ਹੋਏ।

ਤੀਜੇ ਭਾਗ ਵਿਚ ਪੁਆਧ ਦੇ ਸਭਿਆਚਾਰ ਬਾਰੇ ਸੱਤ ਖੋਜ ਪੱਤਰਾਂ ਵਿਚ ਡਾ. ਨਿਰਮਲ ਸਿੰਘ ਲਾਂਬੜਾ, ਡਾ. ਐਸ. ਐਸ. ਕਿਸ਼ਨਪੁਰੀ, ਡਾ. ਗ. ਸ. ਬੈਦਵਾਣ, ਕਮਲ ਕੁਮਾਰ, ਦਲਜੀਤ ਕੌਰ ਦਾਊਂ, ਮਨਮੋਹਨ ਕੌਰ, ਅਤੇ ਮਨਮੋਹਨ ਸਿੰਘ ਦਾਊਂ ਜਿਹੇ ਵਿਦਵਾਨਾਂ ਨੇ ਇਸ ਧਰਤੀ ਦੇ ਲੋਕਾਂ ਦੇ ਨਿਰਛਲ ਸੁਭਾਅ ਤੇ ਕਲਾਕਾਰ ਦਿਲ ਦਾ ਅਧਿਐਨ ਪੇਸ਼ ਕੀਤਾ ਹੈ। ਇਹ ਤੱਥ ਉਭਰਕੇ ਸਾਹਮਣੇ ਆਇਆ ਹੈ ਕਿ ਇਹ ਲੋਕ ਰੰਗੀਲੇ ਸਨ, ਗੁੜ ਦਾ ਵਪਾਰ ਕਰਦੇ ਸਨ, ਮਿਠਾਸ ਵੰਡਦੇ ਸਨ, ਅੰਬ ਵੇਚਦੇ ਸਨ। ਜਿਸ ਨੇ ਇਕ ਵਾਰ ਬਾਗਾਂ ਵਾਲੇ ਦੇ ਅੰਬ ਚੂਪ ਲਏ ਉਸਨੂੰ ਹੋਰ ਕੋਈ ਅੰਬ ਪਸੰਦ ਨਹੀਂ ਸੀ ਆਉਂਦਾ। ਪੁਆਧ ਜੋ ਅੰਬਾਂ ਦੇ ਬਾਗਾਂ ਦਾ ਦੇਸ਼ ਸੀ, ਦਾ ਸ਼ਹਿਰ ਮੁਰਿੰਡਾ ਬਹੁਤੇ ਬਾਗ ਹੋਣ ਕਾਰਨ ਹੀ ਬਾਗਾਂਵਾਲਾ ਅਖਵਾਇਆ। ਇਸੇ ਤਰ੍ਹਾਂ ਅੰਬਾਲੇ ਦਾ ਨਾਮ ਵੀ ਅੰਬਾਂ ਵਾਲਾ ਅਰਥਾਤ ਅੰਬਾਲਾ ਅੰਬਾਂ ਦੇ ਬਾਗਾਂ ਕਾਰਨ ਹੀ ਧਰਿਆ ਗਿਆ ਸੀ।

ਗੁੜ ਤੇ ਅੰਬ ਦੋ ਜਿਣਸਾਂ, ਫ਼ਸਲਾਂ ਜਾਂ ਵਪਾਰਕ ਵਸਤਾਂ ਹੀ ਨਹੀਂ ਇਹ ਸਭਿਆਚਾਰਕ ਪ੍ਰਤੀਕ ਹਨ, ਇਹ ਕਦਰਾਂ ਹਨ, ਕਿ ਕੋਈ ਸਮਾਜ ਕਿਸ ਮਾਨਵੀ ਮੁੱਲ ਦਾ ਵਪਾਰ ਕਰਦਾ ਹੈ। ਇਹਨਾਂ ਲੋਕਾਂ ਦੇ ਪਹਿਰਾਵੇ ਤੇ ਗੀਤ ਕਿਹੋ ਜਿਹੇ ਹਨ ਇਹ ਖੋਜ ਪੱਤਰ ਇਹਨਾਂ ਦਾ ਅਧਿਐਨ ਕਰਦੇ ਹਨ। ਇਸ ਇਲਾਕੇ ਵਿਚ ਭਾਂਡੇ ਤੇ ਹੋਰ ਵਰਤਣ ਦਾ ਸਾਮਾਨ ਕਿਸ ਕਾਰੀਗਰੀ ਨਾਲ ਬਣਾਇਆ ਜਾਂਦਾ ਸੀ, ਇਸ ਬਾਰੇ ਦਲਜੀਤ ਕੌਰ ਦਾਊਂ ਦੇ ਖੋਜ ਪੱਤਰ ਵਿਚ ਭਰਪੂਰ ਜਾਣਕਾਰੀ ਸੰਭਾਲੀ ਗਈ ਹੈ। ਅਖਾੜਾ ਪਰੰਪਰਾ ਤੇ ਇਹ ਗਾਇਨ ਸ਼ੈਲੀ ਸਿਰਫ਼ ਪੁਆਧ ਦੀ ਹੀ ਸਿਰਜਣਾ ਹੈ, ਇਸ ਦਾ ਸਿਰਜਕ ਭਗਤ ਆਸਾ ਰਾਮ ਨੂੰ ਮੰਨਿਆ ਗਿਆ ਹੈ। ਉਹ ਕਿਹੋ ਜਿਹਾ ਅਣਖੀ ਗਾਇਕ ਸੀ ਇਸ ਬਾਰੇ ਖੋਜ ਭਰਪੂਰ ਜਾਣਕਾਰੀ ਪੇਸ਼ ਕੀਤੀ ਗਈ ਹੈ। ਉਸ ਨੇ ਮਹਾਰਾਜੇ ਪਟਿਆਲੇ ਤੋਂ ਗਾਇਨ ਬਦਲੇ ਭੇਟਾ ਲੈਣ ਤੋਂ ਇਨਕਾਰ ਕਰਕੇ ਕਲਾਕਾਰ ਦੀ ਸ਼ਖ਼ਸੀਅਤ ਦੇ ਉੱਚੇ ਗੁਣ ਨੂੰ ਪ੍ਰਗਟ ਕੀਤਾ। ਮਨਮੋਹਨ ਸਿੰਘ ਦਾਊਂ ਦਾ ਖੋਜ ਪੱਤਰ ਇਸ ਕਰਕੇ ਵਿਲੱਖਣ ਹੈ ਕਿਉਂਕਿ ਗੜਬੜੇ ਬੱਚਿਆਂ ਦੇ ਤਿਉਹਾਰ ਵਜੋਂ ਸਿਰਫ਼

ਪੁਆਧ ਵਿਚ ਹੀ ਮਨਾਇਆ ਜਾਂਦਾ ਹੈ। ਕਮਲ ਕੁਮਾਰ ਨੇ ਆਪਣੇ ਖੋਜ ਪੱਤਰ ਵਿਚ ਪੁਆਧ ਵਿਚੋਂ ਅਲੋਪ ਹੋ ਰਹੀਆਂ ਵਿਆਹ ਰਸਮਾਂ ਤੇ ਲੋਕਗੀਤਾਂ ਨੂੰ ਸੰਭਾਲਿਆ ਹੈ।

ਡਾ. ਗੁਰਮੀਤ ਸਿੰਘ ਬੈਦਵਾਨ ਦੇ ਪੱਤਰ ਨੇ 'ਪੁਆਧ' ਨੂੰ ਪੁਆਧੀ ਭਾਸ਼ਾ ਵਿਚ ਹੀ ਪੇਸ਼ ਕਰਕੇ ਇਕ ਵਿਲੱਖਣ ਕਿਸਮ ਦਾ ਕਾਰਜ ਕੀਤਾ ਹੈ। ਉਸਦਾ ਇਹ ਨਿਬੰਧ ਕਲਾ ਪੱਖੋਂ ਵੀ ਮਿਸਾਲੀ ਰਚਨਾ ਹੈ। ਡਾ. ਬੈਦਵਾਨ ਨੇ ਇਸ ਨਿਬੰਧ ਰਾਹੀਂ ਪੁਆਧੀ ਜੀਵਨ ਤੋਂ ਵੱਖ ਪੁਆਧੀ ਭਾਸ਼ਾ ਦੇ ਵਿਸ਼ਲੇਸ਼ਣ ਵਾਸਤੇ ਇਕ ਟੈਕਸਟ ਦਾ ਨਮੂਨਾ (ਪਾਠ ਸਮੱਗਰੀ) ਭਾਸ਼ਾ ਵਿਗਿਆਨੀਆਂ ਨੂੰ ਲਿਖਤੀ ਰੂਪ ਵਿਚ ਉਪਲੱਬਧ ਕਰਵਾਇਆ ਹੈ। ਪੁਆਧ ਵਿਚ ਰਸਤਿਆਂ ਤੇ ਆਵਾਜਾਈ ਦੇ ਸਾਧਨਾਂ ਦਾ ਵਿਕਾਸ ਕਿਵੇਂ ਹੋਇਆ, ਬਾਰੇ ਡਾ. ਐਸ. ਐਸ. ਕਿਸ਼ਨਪੁਰੀ ਦਾ ਸ਼ਾਇਦ ਆਪਣੀ ਕਿਸਮ ਦਾ ਪਹਿਲਾ ਲੇਖ ਹੀ ਹੋਵੇ।

ਪੁਆਧ ਦੇ ਸਭਿਆਚਾਰ ਬਾਰੇ ਗੱਲ ਬਾਈ ਬੰਨੋ ਤੋਂ ਬਿਨਾਂ ਅਧੂਰੀ ਹੈ। ਬਾਈ (ਗਾਉਣ ਵਾਲੀ) ਦੇ ਨਾਮ ਉੱਤੇ ਕਿਸੇ ਨਗਰ ਦਾ ਨਾਮ ਧਰੇ ਜਾਣ ਦਾ ਅਰਥ ਹੈ ਕਲਾ ਦਾ ਸੰਬੰਧਤ ਸਮਾਜ ਅੰਦਰ ਰੁਤਬਾ। ਬਨੂੜ ਨਗਰ ਨੂੰ ਇਹ ਮਾਣ ਹਾਸਲ ਹੈ। ਬਾਈ ਬੰਨੋ ਤਾਨਸੈਨ ਦੇ ਦੀਪਕ ਰਾਗ ਨਾਲ ਭੁੱਜ ਰਹੇ ਬੈਜੂ ਬਾਵਰੇ ਨੂੰ ਆਪਣੇ ਖੂਹ ਦਾ ਪਾਣੀ (ਇਹ ਖੂਹ ਅੱਜ ਵੀ ਚੰਡੀਗੜ੍ਹ-ਪਟਿਆਲਾ ਸੜਕ ਦੇ ਕੰਢੇ ਬਨੂੜ ਵਿਖੇ ਸਲਾਮਤ ਹੈ) ਹੀ ਨਹੀਂ ਪਿਆਉਂਦੀ ਸਗੋਂ ਮਲ੍ਹਾਰ ਰਾਗ ਨਾਲ ਠੰਢਾ ਠਾਰ ਕਰਕੇ ਸ਼ਾਹੀ ਗਵਈਏ ਤਾਨਸੈਨ ਦੇ ਹੰਕਾਰ ਨੂੰ ਦੂਜੇ ਦਾ ਸਨਮਾਨ ਕਰਨ ਦੀ ਸੋਝੀ ਵੀ ਬਖ਼ਸ਼ਦੀ ਹੈ। ਮਲ੍ਹਾਰ ਰਾਗ ਨੂੰ ਪੂਰੀ ਸ਼ਿੱਦਤ ਨਾਲ ਗਾਉਣ ਦੀ ਮੁਹਾਰਤ ਰੱਖਣ ਵਾਲੀ ਬਾਈ ਬੰਨੋ ਪੁਆਧ ਦਾ ਸ਼ਿੰਗਾਰ ਹੈ।

ਪੁਸਤਕ ਦੇ ਚੌਥੇ ਭਾਗ ਵਿਚ ਸ਼ਾਮਲ ਡਾ. ਡੀ. ਪੀ. ਸਿੰਘ, ਡਾ. ਗੁਲਜੀਤ ਸਿੰਘ ਚੱਠਾ ਅਤੇ ਦਿਲਸ਼ੇਰ ਸਿੰਘ ਨਿਰਦੋਸ਼ ਦੇ ਤਿੰਨ ਖੋਜ ਪੱਤਰਾਂ ਵਿਚ ਇਸ ਧਰਤੀ ਨਾਲ ਸੰਬੰਧਤ ਜਲ ਸ੍ਰੋਤਾਂ, ਫੁੱਲ-ਬੂਟਿਆਂ, ਫ਼ਸਲਾਂ ਬਾਰੇ ਜਾਣਕਾਰੀ ਹੈ। ਜਲਸ੍ਰੋਤਾਂ ਦੇ ਸੰਬੰਧ ਵਿਚ ਪੁਆਧ ਦਾ ਇਲਾਕਾ ਭਾਖੜਾ ਡੈਮ ਨਾਲ ਸੰਬੰਧਤ ਹੋਣ ਕਾਰਨ ਦੁਨੀਆਂ ਦੇ ਨਕਸ਼ੇ ਉੱਤੇ ਅੰਕਤ ਹੈ ਅਤੇ ਇਹ ਊਰਜਾ ਸ੍ਰੋਤ ਵਜੋਂ ਸਥਾਪਤ ਹੈ। ਬਿਜਲੀ ਪਾਣੀ ਤੋਂ ਇਲਾਵਾ ਪੰਜਾਬ ਵਿਚ ਸੜਕਾਂ ਇਮਾਰਤਾਂ ਤੇ ਘਰਾਂ ਦੀ ਉਸਾਰੀ ਵਾਸਤੇ ਰੇਤਾ ਤੇ ਬਜਰੀ ਦਾ ਭੰਡਾਰ ਵੀ ਇਸ ਇਲਾਕੇ ਦੀ ਵਿਕਾਸਮੁਖੀ ਸਾਰਥਕਤਾ ਸਿੱਧ ਕਰਦਾ ਹੈ। ਘੱਗਰ ਦਰਿਆ ਇਸ ਧੰਦੇ ਦਾ ਸ੍ਰੋਤ ਹੈ।

ਪੁਸਤਕ ਦੇ ਅੰਤ ਵਿਚ 'ਚੰਡੀਗੜ੍ਹ ਵਸਾਉਣ ਲਈ ਪੁਆਧ ਦੇ ਉਜਾੜੇ ਗਏ ਪਹਿਲੇ ਪਿੰਡਾਂ ਦੀ ਸੂਚੀ' ਸਿਰਲੇਖ ਅਧੀਨ ਤਿੰਨ ਸੂਚੀਆਂ ਦਰਜ ਕੀਤੀਆਂ ਗਈਆਂ ਹਨ। ਪਹਿਲੀ ਸੂਚੀ ਵਿਚ ਉਹਨਾਂ 17 ਪਿੰਡਾਂ ਦੇ ਨਾਮ ਦਰਜ ਹਨ ਜਿਹਨਾਂ ਨੂੰ ਪੰਜਾਬ ਵਿਚ ਵਸੇਬੇ ਲਈ ਠਹਿਰ ਦਿੱਤੀ ਗਈ ਹੈ। ਦੂਜੀ ਸੂਚੀ ਵਿਚ ਉਹਨਾਂ ਗਿਆਰਾਂ ਪਿੰਡਾਂ ਦੇ ਨਾਮ ਹਨ ਜਿਹਨਾਂ ਨੂੰ ਵਸਣ ਲਈ ਕੋਈ ਵਸੇਬਾ ਨਹੀਂ ਦਿੱਤਾ ਗਿਆ ਅਤੇ ਤੀਜੀ ਸੂਚੀ ਵਿਚ ਉਹਨਾਂ 22 ਪਿੰਡਾਂ ਦੇ ਨਾਮ ਹਨ ਜਿਹਨਾਂ ਦੀਆਂ ਜ਼ਮੀਨਾਂ ਲੈ ਲਈਆਂ ਗਈਆਂ ਪਰ ਪਿੰਡ ਲਾਲ ਲਕੀਰ ਦੇ ਅੰਦਰ ਰੱਖੇ ਗਏ ਹਨ। ਸੱਠ ਪਿੰਡਾਂ ਦੀ ਇਸ ਸੂਚੀ ਨਾਲ ਇਹ ਪੁਸਤਕ ਪੰਜਾਬ ਦੇ ਇਤਿਹਾਸ ਦੇ ਇਕ ਵੱਖਰੇ ਚੈਪਟਰ ਨੂੰ ਮੁਖ਼ਾਤਬ ਹੁੰਦੀ ਹੈ ਕਿ ਨਵੇਂ ਨਗਰ ਵਸਾਉਣ ਦੀ ਯੋਜਨਾ ਅਧੀਨ ਸਦੀਆਂ ਤੋਂ ਵਸ ਰਹੇ ਪਿੰਡ ਕਿਵੇਂ ਅਚਨਚੇਤ ਹੀ ਧਰਤੀ ਦੇ ਨਕਸ਼ੇ ਤੋਂ ਸਦਾ-ਸਦਾ ਲਈ ਅਲੋਪ ਕਰ ਦਿੱਤੇ ਜਾਂਦੇ ਹਨ। ਚੰਡੀਗੜ੍ਹ ਦਾ ਜਨਮ ਉਹਨਾਂ ਪਿੰਡਾਂ ਦੀ ਮੌਤ ਦੀ ਲੋਕ ਕਥਾ ਨੂੰ ਜਨਮ ਦਿੰਦਾ ਹੈ ਜਿਸ ਨੇ ਹਾਲੇ ਪੰਜਾਬੀ ਸਾਹਿਤ ਦਾ ਖ਼ਾਸ ਕਰਕੇ ਪੁਆਧੀ ਸਾਹਿਤ ਦਾ ਹਿੱਸਾ ਬਣਨਾ ਹੈ।

ਮਨਮੋਹਨ ਸਿੰਘ ਦਾਊਂ ਦੀ ਸੰਪਾਦਨਾ ਦ੍ਰਿਸ਼ਟੀ ਨੇ ਪ੍ਰਾਪਤ ਖੋਜ ਪੱਤਰਾਂ ਨੂੰ ਚਾਰ ਭਾਗਾਂ ਵਿਚ ਹੀ ਨਹੀਂ ਵੰਡਿਆ ਸਗੋਂ ਇਹਨਾਂ ਚਾਰੇ ਭਾਗਾਂ ਨੂੰ ਭਾਵਨਾਤਮਕ ਤੇ ਲੈਆਤਮਕ ਸਿਰਲੇਖ ਵੀ ਦਿੱਤੇ ਹਨ : "ਪੁਆਧ ਦੀ ਧਰਤੀ ਵਿਭਿੰਨ ਰੰਗਾਂ ਦੀ ਨਦੀ", "ਜੰਗਾਂ ਯੁਧਾਂ ਦੀ ਰਣ-ਭੂਮੀ ਪੁਆਧ", "ਪੁਆਧ ਦੀ ਮਿੱਟੀ ਦਾ ਸਭਿਆਚਾਰਕ ਰੰਗ" ਅਤੇ "ਪੁਆਧ ਦੀ ਪ੍ਰਕਿਰਤੀ ਨਾਲ ਗਲਵਕੜੀ।" ਇਹ ਸਿਰਲੇਖ ਮੋਹਨ ਸਿੰਘ ਦਾਊਂ ਅੰਦਰ ਵਿਚਰ ਰਹੇ ਭਾਵਨਾਤਮਕ ਸੰਸਾਰ ਨੂੰ ਵੀ ਪ੍ਰਗਟਾਉਂਦੇ ਹਨ,



ਜਿਸ ਦਾ ਸਬੂਤ ਉਸ ਵੱਲੋਂ ਇਹਨਾਂ ਸਿਰਲੇਖਾਂ ਦੇ ਨਾਲ ਨਾਲ ਇਕ ਇਕ ਕਾਵਿ ਬੰਦ ਨੂੰ ਦਰਜ ਕਰਨਾ ਹੈ, ਜਿਵੇਂ – "ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ॥", "ਮੈਂ ਚੜ੍ਹਕੇ ਕਿਲ੍ਹਾ ਕੰਧਾਰ ਦਾ, ਸਣ ਬੁਰਜੀਆਂ ਢਾਹਾਂ", "ਚੀਕੇ ਚਰਖਾ ਰਤਨੀਏ ਤੇਰਾ, ਨੀ ਲੋਕਾਂ ਭਾਣੇ ਮੋਰ ਕੂਕਦਾ", "ਸਾਵੇ ਰਹਿਣ ਤੇਰੇ ਅੰਬ, ਪਿੱਪਲ, ਬੋਹੜ, ਬੇਰੀਆਂ, ਜਾਮਣਾਂ, ਜਮੋਏ, ਕਿੱਕਰ, ਢੱਕ, ਟਾਹਲੀਆਂ।" ਇਸ ਤਰ੍ਹਾਂ ਇਹ ਪੁਸਤਕ ਤੱਥਗਤ ਸੂਚਨਾ ਦੇ ਨਾਲ ਦਿਲ ਨੂੰ ਧੂਹ ਵੀ ਪਾਉਂਦੀ ਹੈ।

ਪੰਜਾਬ ਦੇ ਉਪ-ਖਿੱਤਿਆਂ ਵਿਚੋਂ ਸ਼ਾਇਦ ਪੁਆਧ ਨੂੰ ਹੀ ਇਹ ਮਾਣ ਹਾਸਲ ਹੋਇਆ ਹੈ ਕਿ ਉਸ ਬਾਰੇ ਇਕ ਦਸਤਾਵੇਜ਼ੀ ਪੁਸਤਕ ਲੜੀ ਤਿਆਰ ਕਰਨ ਹਿਤ ਪੁਸਤਕ 'ਪੁਆਧ ਦਰਪਣ' ਪਾਠਕਾਂ ਲਈ ਪੇਸ਼ ਹੋਈ ਹੈ। ਇਸ ਪੱਖ ਤੋਂ ਇਹ ਪੁਸਤਕ ਮਾਡਲ ਦਾ ਕਾਰਜ ਵੀ ਕਰੇਗੀ। ਸਮੁੱਚੇ ਰੂਪ ਵਿਚ ਇਹ ਪੁਸਤਕ ਆਰਕਾਇਵਲ ਮੁੱਲ ਦੀ ਧਾਰਨੀ ਹੈ। ਭਵਿੱਖ ਵਿਚ ਜਦੋਂ ਕਦੇ ਪੁਆਧ ਬਾਰੇ ਜਾਨਣ ਦੀ, ਖੋਜਣ ਦੀ, ਅਧਿਐਨ ਦੀ ਕਿਸੇ ਦਿਲ ਅੰਦਰ ਜਗਿਆਸਾ ਜਾਗੇਗੀ ਤਾਂ ਉਹ ਇਸ ਪੁਸਤਕ ਨੂੰ ਖੋਜ ਲਈ ਸ੍ਰੋਤ ਸਮੱਗਰੀ ਦੇ ਰੂਪ ਵਿਚ ਆਪਣੇ ਅਧਿਐਨ ਦਾ ਲਾਜ਼ਮੀ ਵਿਸ਼ਾ ਬਣਾਏਗਾ।

[ਗੁਰਨਾਇਬ ਸਿੰਘ]

## ਨਵੇਕਲਾ ਸੂਰਜ [ਆਸ਼ਕ ਰਹੀਲ]

ਉਰਦੂ ਅਤੇ ਪੰਜਾਬੀ ਭਾਸ਼ਾ ਵਿਚ ਬਰਾਬਰ ਲਿਖਣ ਵਾਲੇ ਲਹਿੰਦੇ ਪੰਜਾਬ ਦੇ ਲੇਖਕ ਆਸ਼ਕ ਰਹੀਲ ਦੀ ਕਹਾਣੀਆਂ ਦੀ ਪੁਸਤਕ ਹੈ 'ਨਵੇਕਲਾ ਸੂਰਜ' (ਪੰਨੇ 120, ਕੀਮਤ 130 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਜਿਸ ਨੂੰ ਸ਼ਾਹਮੁਖੀ ਤੋਂ ਗੁਰਮੁਖੀ ਵਿਚ ਜਰਨੈਲ ਸਿੰਘ ਸੇਖਾ ਅਤੇ ਗਿਆਨੀ ਕੁਲਵੰਤ ਸਿੰਘ ਸਰਾਂ ਨੇ ਲਿਪੀਅੰਤਰ ਕੀਤਾ ਹੈ। ਇਸ ਵਿਚਲੀਆਂ ਸਤਾਰਾਂ ਕਹਾਣੀਆਂ ਵੱਖ-ਵੱਖ ਵਿਸ਼ਿਆਂ ਨੂੰ ਸੰਬੋਧਤ ਹਨ, ਜਿਹਨਾਂ ਤੋਂ ਪੱਛਮੀ ਪੰਜਾਬ ਦੇ ਸਮਾਜਕ, ਰਾਜਨੀਤਕ, ਧਾਰਮਿਕ, ਸਭਿਆਚਾਰਕ, ਆਰਥਿਕ ਧਰਾਤਲ ਦੇ ਵੱਖ-ਵੱਖ ਪਛਾਣ-ਬਿੰਦੂਆਂ ਨੂੰ ਸਮਝਣ ਦੇ ਨਾਲ-ਨਾਲ ਪਾਕਿਸਤਾਨੀ ਕਹਾਣੀ ਦੀ ਦਸ਼ਾ ਅਤੇ ਦਿਸ਼ਾ ਦੀ ਟੋਹ ਵੀ ਮਿਲਦੀ ਹੈ। ਚੜ੍ਹਦੇ ਪੰਜਾਬ ਵਾਂਗ ਲਹਿੰਦੇ ਪੰਜਾਬ ਦੇ ਅਵਾਮ ਦੀ ਜ਼ਿੰਦਗੀ ਵੀ ਦੁੱਖਾਂ, ਮੁਸੀਬਤਾਂ, ਤੰਗੀਆਂ-ਤੁਰਸ਼ੀਆਂ, ਤੋਟਾਂ ਵਾਲੀਆਂ ਹਾਲਤਾਂ ਨਾਲ ਭਰਪੂਰ ਹੈ। ਸਮਾਜਕ ਵਿਸੰਗਤੀਆਂ, ਔਰਤਾਂ ਦੀ ਦੁਰਦਸ਼ਾ, ਧਾਰਮਿਕ ਪਾਖੰਡ, ਜਾਤੀ/ਜਮਾਤੀ ਵਿਤਕਰੇ, ਆਰਥਿਕ ਨਾ-ਬਰਾਬਰੀ, ਸਮਾਜਕ ਅਸਾਂਵੀਂ ਵੰਡ, ਭ੍ਰਿਸ਼ਟਾਚਾਰੀ ਪ੍ਰਬੰਧ, ਆਧੁਨਿਕਤਾ ਦੀ ਆੜ ਹੇਠ ਮਨੁੱਖੀ ਰਿਸ਼ਤਿਆਂ ਦੇ ਬੌਣੇ ਹੋਣ ਦੀ ਤਸਦੀਕ ਕਰਦੀਆਂ ਇਹ ਕਹਾਣੀਆਂ ਬਹੁਤ ਯਥਾਰਥਮਈ ਹਨ।

ਆਜ਼ਾਦੀ ਉਪਰੰਤ ਦੋਵਾਂ ਮੁਲਕਾਂ ਅੰਦਰ ਛੇ ਦਹਾਕਿਆਂ ਦਾ ਸਮਾਂ ਲੰਘ ਜਾਣ ਤੋਂ ਬਾਅਦ ਵੀ ਅਵਾਮ ਦੇ ਜੀਵਨ ਵਿਚੋਂ ਅਮੀਰੀ/ਗਰੀਬੀ, ਜਾਤੀ/ਜਮਾਤੀ ਪਾੜੇ ਨੂੰ ਮੇਟਿਆ ਨਹੀਂ ਜਾ ਸਕਿਆ। ਕਾਬਜ਼ ਜਮਾਤੀ ਪ੍ਰਬੰਧ ਵੱਲੋਂ ਅਧੀਨ ਜਮਾਤਾਂ ਦੀ ਲੁੱਟ-ਖਸੁੱਟ ਜਾਰੀ ਹੈ। ਜਮਾਤੀ ਵਖਰੇਵਿਆਂ ਦੇ ਮੂਲ-ਤੱਤ ਦੀ ਪਛਾਣ ਕਰਦੀ ਕਹਾਣੀ 'ਤੈਂ ਬੀਂ ਉੱਚੇ' ਇਸ ਵਸਤੂ ਸਥਿਤੀ ਦਾ ਸਹੀ ਕਲਾਤਮਕ ਵਿਸ਼ਲੇਸ਼ਣ ਹੈ, ਜਿਸ ਅਨੁਸਾਰ ਦਿਨ ਰਾਤ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰਨ ਵਾਲੇ ਰਹੀਮੇ ਵਰਗੇ ਲੋਕਾਂ ਦੇ ਜੀਵਨ ਵਿਚ ਕੋਈ ਸੁਧਾਰ ਨਹੀਂ ਆਉਂਦਾ। ਆਰਥਿਕ ਕਾਣੀ-ਵੰਡ ਕਾਰਨ ਇਹ ਲੋਕ ਪਸ਼ੂਆਂ ਦੇ ਨਿਆਈਂ ਆਪਣਾ ਜੀਵਨ ਬਸਰ ਕਰਨ ਲਈ ਮਜਬੂਰ ਹਨ। ਦੂਸਰੇ ਪਾਸੇ ਇਹਨਾਂ ਦੀ ਕਿਰਤ ਕਮਾਈ 'ਤੇ ਪਲਣ ਵਾਲੀ ਜਮਾਤ ਆਪਣੇ ਫ਼ੌਤ ਹੋ ਚੁੱਕੇ ਘਰ ਦੇ ਪ੍ਰਾਣੀਆਂ ਲਈ ਕਬਰਾਂ ਵੀ ਸੰਗਮਰਮਰ ਦੀਆਂ ਬਣਾਉਂਦੀ ਹੈ।

ਔਰਤ ਦੀ ਸਮਾਜਕ ਸਥਿਤੀ ਨੂੰ ਰੂਪਮਾਨ ਕਰਦੀਆਂ ਕਹਾਣੀਆਂ ਹਨ 'ਮੁਟਿਆਰ ਤੇ ਮੂਰਤ', 'ਲਿਫ਼ਟ ਵਾਲੀ', 'ਮਨਫ਼ੀ ਜਮ੍ਹਾਂ' ਅਤੇ 'ਲਾਵਾਰਸ'। 'ਲਾਵਾਰਸ' ਵਿਚ ਲੇਖਕ ਨੇ ਇਸਲਾਮੀ ਮੁਲਕਾਂ

ਅੰਦਰ ਔਰਤ ਦੀ ਸਥਿਤੀ ਨੂੰ ਬਿਆਨਿਆ ਹੈ, ਜਿਸ ਵਿਚ ਰਿਸ਼ਤਿਆਂ ਦੇ ਲਾਵਾਰਸ ਹੋਣ ਦੀ ਪਰਤ ਉਘੜਦੀ ਦਿਖਾਈ ਦਿੰਦੀ ਹੈ। 'ਮੁਟਿਆਰ ਤੇ ਮੂਰਤ' ਕਹਾਣੀ ਦੀ ਨਾਇਕਾ ਗ਼ਰੀਬੀ ਤੇ ਸੁਹੱਪਣ ਦੇ ਵਰ ਅਤੇ ਸਰਾਪ ਦਾ ਦਰਦ ਹੰਢਾਉਂਦੀ ਹੈ। ਇਕ ਪਾਸੇ ਕਾਬਜ਼ ਜਮਾਤੀ ਪ੍ਰਬੰਧ ਦੇ ਪੁਰਜ਼ਿਆਂ ਵੱਲੋਂ ਗ਼ਰੀਬ ਸੋਹਣੀ ਮੁਟਿਆਰ ਦਾ ਚਿੱਤਰ ਬੋਲੀ ਦੇ ਕੇ ਖਰੀਦਿਆ ਜਾਂਦਾ ਹੈ, ਦੂਸਰੇ ਪਾਸੇ ਹੱਦਾਂ-ਸਰਹੱਦਾਂ ਤੋਂ ਪਾਰ ਕਾਬਜ਼ ਜਮਾਤੀ ਧਿਰਾਂ ਆਪਣੀ ਸਰੀਰਕ ਹਵਸ ਦੀ ਪੂਰਤੀ ਲਈ ਉਸ ਨੂੰ ਨੋਚਦੀਆਂ ਹਨ। ਇਸੇ ਤਰ੍ਹਾਂ ਦੀ ਹੀ ਕਹਾਣੀ 'ਲਿਫ਼ਟ ਵਾਲੀ' ਹੈ ਜਿਹੜੀ ਪੱਛਮੀ ਸਭਿਆਚਾਰ ਦੇ ਅਗਾਂਹਵਧੂ ਹੋਣ ਦਾ ਭਰਮ ਤੋੜਦੀ ਹੈ। ਇਸ ਕਥਾ ਦੀ ਨਾਇਕਾ ਮਿਸ ਮਰੀਨ ਨਾਲ ਪਰਾਏ ਮਰਦਾਂ ਦੀ ਦੋਸਤੀ ਦਿਲੋਂ ਪਿਆਰ ਦੀ ਨਹੀਂ, ਸਿਰਫ਼ ਇਸ ਨੂੰ ਭੋਗਣ ਦੀ ਹੈ। ਉਸਦੀ ਸਥਿਤੀ ਨੂੰ ਬਿਆਨਦਾ ਆਸ਼ਕ ਰਹੀਲ ਵਿਚਲਾ ਸੰਵੇਦਨਸ਼ੀਲ ਲੇਖਕ ਭਵਿੱਖ ਵਿਚ ਔਰਤ ਦੇ ਚੇਤੰਨ ਹੋਣ ਦੀ ਉਮੰਗ ਕਰਦਾ ਹੈ।

ਰਿਸ਼ਤਿਆਂ ਦੀ ਖੁਰਦੀ ਜਾ ਰਹੀ ਪਛਾਣ ਅਤੇ ਨਿੱਜ ਵਿਚ ਸੁੰਗੜਨ ਆਦਿ ਵਰਤਾਰਿਆਂ ਨੂੰ ਟੋਂਹਦੀ ਹੈ ਕਹਾਣੀ 'ਬਦ ਦੁਆ'। ਇਸ ਕਹਾਣੀ ਵਿਚ ਘਰ ਦੇ ਬਜ਼ੁਰਗਾਂ ਦਾ ਕੋਈ ਉਕਰ-ਆਦਰ ਨਹੀਂ, ਸਗੋਂ ਚਿਰੋਕਣੀ ਉਡੀਕ ਬਾਅਦ ਬਜ਼ੁਰਗ ਦੇ ਫੌਤ ਹੋ ਜਾਣ 'ਤੇ ਘਰ ਵਿਚ ਇਕ ਤਰ੍ਹਾਂ ਖ਼ੁਸ਼ੀ ਵਾਲਾ ਮਾਹੌਲ ਹੈ। ਅਜਿਹੀ ਮਾਹੌਲ ਉਸਾਰੀ ਰਾਹੀਂ ਲੇਖਕ ਨੇ ਵਰਤਮਾਨ ਸਮਾਜਕ ਪ੍ਰਬੰਧ ਵਿਚ ਅਖੌਤੀ ਆਧੁਨਿਕਤਾ ਅਧੀਨ ਬਣ ਰਹੇ ਰਿਸ਼ਤਿਆਂ ਦੇ ਬਨਾਵਟੀਪਨ ਨੂੰ ਨੰਗਿਆਂ ਕੀਤਾ ਹੈ। ਕਹਾਣੀ ਵਿਚ ਮਾਨਵਵਾਦੀ ਸੁਭਾਅ ਵਾਲਾ ਇਕੋ ਇਕ ਪਾਤਰ ਹੈ ਅਸਲਮ, ਜਿਹੜਾ ਘਰ ਵਿਚ ਆਪਣੇ ਬਾਬੇ ਦੀ ਹੁੰਦੀ ਦੁਰਗਤ ਨੂੰ ਵਿੰਹਦਿਆਂ ਪਰਿਵਾਰ ਵੱਲੋਂ ਉਸ ਨੂੰ ਲੰਬੀ ਉਮਰ ਭੋਗਣ ਦੀ ਦਿੱਤੀ ਅਸੀਸ ਨੂੰ ਸਭ ਤੋਂ ਵੱਡੀ ਬਦਦੁਆ ਖਿਆਲ ਕਰਦਾ ਹੈ। ਪੁਸਤਕ ਦੇ ਸਿਰਲੇਖ ਵਾਲੀ ਕਹਾਣੀ 'ਨਵੇਕਲਾ ਸੂਰਜ' ਵੀ ਸਮਾਜਕ ਵਿਸੰਗਤੀਆਂ ਦੇ ਕਰੂਰ ਯਥਾਰਥ ਦੀ ਹੀ ਪੇਸ਼ਕਾਰੀ ਹੈ। ਇਸ ਵਿਚ ਇਹ ਪੱਖ ਵਧੇਰੇ ਉਭਰਦਾ ਹੈ ਕਿ ਪੈਸੇ ਦੇ ਇਕੱਤਰੀਕਰਨ ਦੀ ਹੋੜ ਵਿਚ ਲੱਗਿਆ ਮਨੁੱਖ ਆਪਸੀ ਪਿਆਰ, ਮੁਹੱਬਤ, ਭਾਈਚਾਰਾ, ਸਾਂਝ ਅਤੇ ਦੀਨ-ਦੁਖੀ ਦੀ ਸੇਵਾ-ਭਾਵਨਾ ਤੋਂ ਲਾਂਭੇ ਜਾ ਰਿਹਾ ਹੈ। ਕਹਾਣੀ ਵਿਚਲੇ ਡਾਕਟਰ ਦਾ ਸਮੁੱਚਾ ਜੀਵਨ ਵਿਵਹਾਰ ਇਸੇ ਭਾਂਤ ਦਾ ਹੈ।

ਭ੍ਰਿਸ਼ਟਾਚਾਰੀ ਪ੍ਰਬੰਧ ਨੂੰ ਬੇਪਰਦ ਕਰਦੀਆਂ ਕਹਾਣੀਆਂ ਵਿਚ 'ਡਿਊਟੀ' ਅਤੇ 'ਕਹਾਣੀ ਇਕ ਘਰ ਦੀ' ਗੌਲਣਯੋਗ ਹਨ। ਅਫਸਰਸ਼ਾਹੀ ਅਵਾਮ ਦੀ ਲੁੱਟ-ਖਸੁੱਟ ਹੀ ਨਹੀਂ ਕਰਦੀ ਸਗੋਂ ਭ੍ਰਿਸ਼ਟਾਚਾਰੀ ਤੌਰ-ਤਰੀਕਿਆਂ ਨਾਲ ਕਮਾਈ ਦੌਲਤ ਸਹਾਰੇ ਆਪਣੀਆਂ ਤਰੱਕੀਆਂ ਦੇ ਰਾਹ ਵੀ ਖੋਲ੍ਹਦੀ ਹੈ। 'ਕਹਾਣੀ ਇਕ ਘਰ ਦੀ' ਵਿਚਲਾ ਪੁਲਸ ਅਫ਼ਸਰ ਸ਼ੇਖ, ਚੋਰਾਂ, ਲੁਟੇਰਿਆਂ, ਡਾਕੂਆਂ ਨਾਲ ਯਾਰੀਆਂ ਪਾਲਦਾ ਹੈ ਅਤੇ ਸ਼ਰੀਫ਼ ਲੋਕਾਂ ਉੱਪਰ ਅੱਤਿਆਚਾਰ ਕਰਦਾ ਹੈ। ਇੰਝ ਜਨ ਸਾਧਾਰਨ ਦੀ ਰਾਖੀ ਲਈ ਉਸਾਰਿਆ ਗਿਆ ਪੁਲਸ ਪ੍ਰਬੰਧ ਅਤੇ ਬਣਾਏ ਗਏ ਕਾਨੂੰਨ ਭ੍ਰਿਸ਼ਟਾਚਾਰ ਦੀਆਂ ਤੰਦਾਂ 'ਚ ਉਲਝ ਕੇ ਨੇਕ, ਸ਼ਰੀਫ਼ ਇਨਸਾਨਾਂ ਦੀ ਜਾਨ ਦਾ ਖੌਅ ਬਣਦੇ ਹਨ।

ਧਾਰਮਿਕ ਪਖੰਡੀਆਂ ਦਾ ਨਕਾਬ ਉਤਾਰਦੀ ਕਹਾਣੀ ਹੈ 'ਗੁਨਾਹਗਾਰ'। ਇਸ ਵਿਚ ਮੁੱਖ ਪਾਤਰ ਫ਼ਜ਼ਲਦੀਨ ਅੱਲਾ ਤਾਲਾ ਦਾ ਨਾਮ ਲੈਣ ਵਾਲਾ ਸਾਫ਼ ਦਿਲ ਇਨਸਾਨ ਹੈ। ਉਹ ਮੌਲਵੀ ਦੀਆਂ ਦਿੱਤੀਆਂ ਸਿੱਖਿਆਵਾਂ ਨੂੰ ਆਪਣੇ ਜੀਵਨ ਵਿਚ ਇੰਨ-ਬਿੰਨ ਲਾਗੂ ਕਰਦਾ ਹੈ। ਐਪਰ ਚਾਰੇ ਪਾਸੇ ਫੈਲੇ ਭ੍ਰਿਸ਼ਟਾਚਾਰ ਅਤੇ ਧਾਰਮਿਕ ਦੰਭ ਸਾਹਵੇਂ ਉਹ ਵਾਰ-ਵਾਰ ਹਾਰਦਾ ਹੈ। ਫਜ਼ਲਦੀਨ ਦੀ ਮਨਬਚਨੀ ਵਿਚ ਧਰਮ ਦੇ ਠੇਕੇਦਾਰਾਂ ਉੱਤੇ ਭਰਪੂਰ ਕਟਾਖ਼ਸ਼ ਲੁਕਿਆ ਪਿਆ ਹੈ।

'ਸ਼ਾਹਕਾਰ' ਅਤੇ 'ਸੇਕ' ਕਹਾਣੀਆਂ ਵਿਅੰਗ ਤੇ ਵਿਡੰਬਨਾਂ ਦੀ ਜੁਗਤ ਰਾਹੀਂ ਦੂਹਰੇ ਕਿਰਦਾਰ ਵਾਲੇ ਮਨੁੱਖਾਂ ਦਾ ਸਹੀ ਜਾਇਜ਼ਾ ਲੈਂਦੀਆਂ ਹਨ। 'ਸ਼ਾਹਕਾਰ' ਵਿਚ ਸੇਠ ਰਹਿਮਾਨ ਨੇ ਪੰਜਾਹ ਹਜ਼ਾਰ ਰੁਪਏ ਖਰਚ ਕੇ ਖਾਨਾਬਦੋਸ਼ ਕੁੜੀ ਦੇ ਚਿੱਤਰ ਨੂੰ ਘਰ ਦੇ ਡਰਾਇੰਗ ਰੂਮ ਦਾ ਸ਼ਿੰਗਾਰ ਤਾਂ ਬਣਾਇਆ ਹੈ ਪਰ ਉਹ ਖਾਨਾਬਦੋਸ਼ ਪਰਿਵਾਰ ਨੂੰ ਰਾਤ ਨੂੰ ਮੀਂਹ, ਝੱਖੜ ਤੋਂ ਸੁਰੱਖਿਆ ਲਈ ਕੋਠੀ ਦੇ ਬਰਾਮਦੇ



ਵਿਚ ਟਿਕਣ ਨਹੀਂ ਦਿੰਦਾ। ਸੇਠ ਅਤੇ ਉਸਦੇ ਨੌਕਰ ਖਾਨਾਬਦੋਸ਼ ਪਰਿਵਾਰ ਨੂੰ ਧੱਕੇ ਮਾਰ ਕੇ ਵਰ੍ਹਦੇ ਮੀਂਹ ਅਤੇ ਝੱਖੜ ਵਿਚ ਬਾਹਰ ਕੱਢ ਦਿੰਦੇ ਹਨ। ਏਸੇ ਤਰ੍ਹਾਂ ਦਾ ਵਿਵਹਾਰ 'ਸੇਕ' ਕਹਾਣੀ ਵਿਚਲੇ ਲੇਖਕ ਪਾਤਰ ਏ. ਡੀ. ਫੂਲਕ ਦਾ ਹੈ, ਜੋ ਇਕ ਵੱਡੇ ਨਾਵਲਕਾਰ ਵਜੋਂ ਜਾਣਿਆ-ਪਛਾਣਿਆ ਨਾਂ ਹੈ। ਲੋਕਾਂ ਦੇ ਜੀਵਨ 'ਤੇ ਆਧਾਰਤ ਕਹਾਣੀਆਂ ਦੀ ਸਿਰਜਣਾ ਕਰਨ ਵਾਲੇ ਯਥਾਰਥਵਾਦੀ ਲੇਖਕ ਵਜੋਂ ਉਸਦੀ ਚੰਗੀ ਭੱਲ ਬਣੀ ਹੋਈ ਹੈ। ਐਪਰ ਉਸਦੀ ਮਾਨਸਿਕਤਾ ਦਾ ਅਸਲੀ ਰੂਪ ਉਦੋਂ ਸਾਹਮਣੇ ਆਉਂਦਾ ਹੈ ਜਦੋਂ ਉਸ ਦੁਆਰਾ ਘੜੀ ਗਈ ਇਕ ਰੁਮਾਂਟਿਕ ਨਾਵਲੀ ਘਟਨਾ ਉਸਦੀ ਧੀ ਉੱਤੇ ਹੂ-ਬ-ਹੂ ਲਾਗੂ ਹੁੰਦੀ ਹੈ। ਏ. ਡੀ. ਫੂਲਕ ਪਿਆਰ ਕਰਦੀ ਆਪਣੀ ਧੀ ਦਾ ਸਿਰਫ਼ ਵਿਰੋਧ ਹੀ ਨਹੀਂ ਕਰਦਾ ਸਗੋਂ ਉਹ ਇਸ ਤਰ੍ਹਾਂ ਦੇ ਕਥਾਨਕ ਵਾਲੇ ਆਪਣੇ ਨਾਵਲ ਵੀ ਫਾੜ ਸੁੱਟਦਾ ਹੈ।

ਆਸ਼ਕ ਰਹੀਲ ਦੁਆਰਾ ਕੀਤਾ ਗਿਆ ਪਾਤਰ-ਚਿਤਰਣ ਵੀ ਕਮਾਲ ਦਾ ਹੈ। ਕਹਾਣੀਆਂ ਵਿਚ ਆਏ ਪਾਤਰਾਂ ਦੇ ਕਿਰਦਾਰ ਨੂੰ ਉਹਨਾਂ ਦੇ ਸਮਾਜਕ ਆਲੇ-ਦੁਆਲੇ ਵਿਚ ਬਾਖ਼ੂਬੀ ਪਛਾਣਿਆ ਜਾ ਸਕਦਾ ਹੈ। ਕਹਾਣੀਆਂ ਅੰਦਰ ਵਰਤੀ ਗਈ ਵਿਅੰਗ ਵਿਧੀ ਸਥਿਤੀ ਅਨੁਸਾਰ ਢੁਕਵੀਂ ਹੋਣ ਦੇ ਨਾਲ ਨਾਲ ਉਹਨਾਂ ਦੀ ਕਲਾਤਮਕਤਾ ਵਿਚ ਨਿਖਾਰ ਲਿਆਉਂਦੀ ਹੈ। ਲੋਕ ਧਰਾਰਾਈ ਵੇਰਵਿਆਂ ਨਾਲ ਓਤਪੋਤ ਵਸਤੂ-ਵਿਧਾਨ ਕਥਾ-ਰਸ ਵਿਚ ਵਾਧਾ ਕਰਦਾ ਹੈ। ਇਸ ਪੁਸਤਕ ਦੇ ਪ੍ਰਕਾਸ਼ਨ ਰਾਹੀਂ ਜਿੱਥੇ ਪਾਠਕ ਨੂੰ ਵਧੀਆ ਪਾਕਿਸਤਾਨੀ ਕਹਾਣੀ ਪੜ੍ਹਨ ਨੂੰ ਮਿਲੀ ਹੈ ਉਥੇ ਚੜ੍ਹਦੇ-ਲਹਿੰਦੇ ਪੰਜਾਬ ਦੀ ਕਹਾਣੀ- ਰਚਨਾ ਦਾ ਤੁਲਨਾਤਮਕ ਅਧਿਐਨ ਕਰ ਸਕਣ ਦਾ ਵੀ ਮੌਕਾ ਮਿਲਿਆ ਹੈ।

[ਦਵਿੰਦਰ ਸਿੰਘ ਬੋਹਾ]

## *ਪ੍ਰਾਪਤ ਪੁਸਤਕਾਂ*

ਖੜ੍ਹਾ ਪੁਕਾਰੇ ਪਾਤਣੀ [ਨਾਵਲ] ਦਲੀਪ ਕੌਰ ਟਿਵਾਣਾ
ਪੰਨੇ 109, ਮੁੱਲ 125 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖ਼ਾਸ, ਨਵੀਂ ਦਿੱਲੀ

ਲਾਵਾਰਸ [ਨਾਵਲ] ਸ਼ਿਵਚਰਨ ਸਿੰਘ ਗਿੱਲ
ਪੰਨੇ 333, ਮੁੱਲ 275 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਮਾਂ [ਨਾਵਲ] ਗੋਰਕੀ, ਅਨੁਵਾਦਕ : ਗੁਰਬਖ਼ਸ਼ ਸਿੰਘ
ਪੰਨੇ 340, ਮੁੱਲ 300 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖ਼ਾਸ, ਨਵੀਂ ਦਿੱਲੀ

ਕਥਾ ਪੰਧ [ਸਾਰੀਆਂ ਕਹਾਣੀਆਂ] ਸੰਤ ਸਿੰਘ ਸੇਖੋਂ
ਪੰਨੇ 536, ਮੁੱਲ 500 ਰੁਪਏ, $ 25, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪੇਮੀ ਦੇ ਨਿਆਣੇ [ਕਹਾਣੀ ਸੰਗ੍ਰਹਿ] ਸੰਤ ਸਿੰਘ ਸੇਖੋਂ
ਪੰਨੇ 136, ਮੁੱਲ 140 ਰੁਪਏ, $8, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਕਾਮੇ ਤੇ ਯੋਧੇ [ਕਹਾਣੀ ਸੰਗ੍ਰਹਿ] ਸੰਤ ਸਿੰਘ ਸੇਖੋਂ
ਪੰਨੇ 95, ਮੁੱਲ 100 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਅੱਧੀ ਵਾਟ [ਕਹਾਣੀ ਸੰਗ੍ਰਹਿ] ਸੰਤ ਸਿੰਘ ਸੇਖੋਂ
ਪੰਨੇ 110, ਮੁੱਲ 100 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਆਲ੍ਹਣਾ ਤੇ ਹੋਰ ਕਹਾਣੀਆਂ [ਕਹਾਣੀ ਸੰਗ੍ਰਹਿ] ਸੰਪਾਦਕ : ਕੰਵਰਜੀਤ ਭੱਠਲ
ਪੰਨੇ 104, ਮੁੱਲ 120 ਰੁਪਏ, ਭੱਠਲ ਪਬਲਿਸ਼ਰਜ਼, ਚੰਡੀਗੜ੍ਹ

ਬ੍ਹੀਰ ਤੇ ਉਸਦੀਆਂ ਕਹਾਣੀਆਂ [ਕਹਾਣੀ ਸੰਗ੍ਰਹਿ] ਸੰਪਾਦਕ : ਧਿਆਨ ਸਿੰਘ ਸ਼ਾਹ ਸਿਕੰਦਰ
ਪੰਨੇ 120, ਮੁੱਲ 50 ਰੁਪਏ ਪੇਪਰਬੈਕ, ਸਾਤਵਿਕ ਮੀਡੀਆ, ਸਿਟੀ ਸੈਂਟਰ, ਅੰਮ੍ਰਿਤਸਰ

ਪੰਜਾਬੀ ਸਾਹਿਤ ਪਬਲੀਕੇਸ਼ਨ ਦਰਪਨ [ਪਿਛੋਕੜ ਅਤੇ ਮਨੋਰਥ] ਮੁੱਖ ਸੰਪਾਦਕ:ਡਾ: ਗੁਰਮੇਲ ਸਿੰਘ ਸਿੱਧੂ
ਪੰਨੇ : 176, ਮੁੱਲ 250 ਰੁਪਏ, ਪੰਜਾਬੀ ਸਾਹਿਤ ਪਬਲੀਕੇਸ਼ਨ ਟਰਸਟ, ਅਮਰੀਕਾ

ਬਦ-ਨਸੀਬ ਮਹਾਰਾਜਾ ਦਲੀਪ ਸਿੰਘ [ਵਾਰਤਕ] ਅਵਤਾਰ ਸਿੰਘ ਗਿੱਲ
ਪੰਨੇ 79, ਮੁੱਲ 150 ਰੁਪਏ, $20, £ 15, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਮੇਰੀ ਵਲਾਇਤ ਫੇਰੀ [ਸਫ਼ਰਨਾਮਾ] ਅਵਤਾਰ ਸਿੰਘ ਗਿੱਲ
ਪੰਨੇ 103, ਮੁੱਲ 150 ਰੁਪਏ, $20, £ 15, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਬ੍ਰਹਮ ਪੁੱਤਰ ਦੇ ਅੰਗ ਸੰਗ ਵਿਚਰਦਿਆਂ [ਵਾਰਤਕ] ਡਾ: ਦਵਿੰਦਰ ਸਿੰਘ
ਪੰਨੇ 95, ਮੁੱਲ 100 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

Over the Times [Memoires] Dr. Mohinder Singh Maan
Pages 100, Price Rs. 300, $15, Chetna Parkashan, Punjabi Bhawan, Ludhiana

ਤੇ ਰੋਮ ਜਲਦਾ ਰਿਹਾ [ਨਾਟਕ] ਸੋਮ ਪਾਲ ਹੀਰਾ
ਪੰਨੇ 88, ਮੁੱਲ 100 ਰੁਪਏ, ਪੇਪਰਬੈਕ 70 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਵਾਵਰੋਲਿਆਂ 'ਚ ਘਿਰੀ ਹੋਂਦ [ਕਵਿਤਾਵਾਂ] ਬਲਬੀਰ ਪਰਵਾਨਾ
ਪੰਨੇ 120, ਮੁੱਲ 120 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਦਰਦ ਮਜੀਠੀ [ਪ੍ਰਸ਼ਨ ਕਵਿਤਾਵਾਂ] ਦਰਸ਼ਨ ਬੁੱਟਰ
ਪੰਨੇ 96, ਮੁੱਲ 100 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਅਰਥਾਂ ਦਾ ਜੰਗਲ [ਕਵਿਤਾਵਾਂ] ਅਮਰਦੀਪ ਗਿੱਲ
ਪੰਨੇ 185, ਮੁੱਲ 100 ਰੁਪਏ, ਪੇਪਰਬੈਕ 70 ਰੁਪਏ, ਦ੍ਰਿਸ਼ਟੀਕੋਨ ਪ੍ਰਕਾਸ਼ਨ, ਬਠਿੰਡਾ

ਫੁੱਲਾਂ ਦੀ ਝਾਂਜਰ [ਗੀਤ ਸੰਗ੍ਰਹਿ] ਗੁਰਭਜਨ ਗਿੱਲ
ਪੰਨੇ 120, ਮੁੱਲ 120 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪਰ-ਮੁਕਤ ਪਰਵਾਜ਼ [ਗ਼ਜ਼ਲ ਸੰਗ੍ਰਹਿ] ਸੁਰਜੀਤ ਜੱਜ
ਪੰਨੇ 110, ਮੁੱਲ 125 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਚਿਹਰੇ ਦੀ ਤਲਾਸ਼ [ਕਾਵਿ ਸੰਗ੍ਰਹਿ] ਸੁਰਿੰਦਰ ਸੋਹਲ
ਪੰਨੇ 102, ਮੁੱਲ 100, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

Road to the Self [Selected Poems] Darshan Bulandvi, Tr. Bhupinder Parihar
Pages 102, Price Rs.150, $ 5, 41, Wenban Road, Worthing, Sussex, U.K.

ਬਰਸੈ ਮੇਘੁ ਸਖੀ [ਕਵਿਤਾਵਾਂ] ਭੁਪਿੰਦਰ ਕੌਰ ਪ੍ਰੀਤ
ਪੰਨੇ 72, ਮੁੱਲ 90 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਏਕਮ ਦੀ ਫਾਂਕ [ਕਾਵਿ ਸੰਗ੍ਰਹਿ] ਅਰਤਿੰਦਰ ਸੰਧੂ
ਪੰਨੇ 112, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਦੁਪਹਿਰ ਦਾ ਸਫ਼ਾ [ਕਾਵਿ ਸੰਗ੍ਰਹਿ] ਦੇਵਿੰਦਰ ਸੈਫ਼ੀ
ਪੰਨੇ 119, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਨਦੀ ਨੂੰ ਵਹਿਣਾ ਪਿਆ [ਲੰਬੀ ਕਵਿਤਾ] ਅਮਰਜੀਤ ਘੁੰਮਣ
ਪੰਨੇ 96, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਗਹਿਰ [ਕਵਿਤਾਵਾਂ] ਅਮਰਜੀਤ ਕਸਕ
ਪੰਨੇ 106, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਫੁੱਲ ਬਣੇ ਅੰਗਿਆਰ [ਕਾਵਿ ਸੰਗ੍ਰਹਿ] ਭੁਪਿੰਦਰ ਸਿੰਘ ਸੱਗੂ
ਪੰਨੇ 80, ਮੁੱਲ 100 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਹਾਲ ਫ਼ਕੀਰਾਂ ਦਾ [ਗੀਤ ਸੰਗ੍ਰਹਿ] ਹਰਭਜਨ ਢਿੱਲੋਂ
ਪੰਨੇ 128, ਮੁੱਲ 120 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਵਰਗਮੂਲ ਹੋਇਆ ਹੈ ਆਦਮੀ [ਗ਼ਜ਼ਲ ਸੰਗ੍ਰਹਿ] ਕੁਲਬੀਰ ਸਿੰਘ ਕੰਵਲ
ਪੰਨੇ 80, ਮੁੱਲ 60 ਰੁਪਏ ਪੇਪਰਬੈਕ, ਵਿਗਿਆਨਕ ਸੋਚ ਪ੍ਰਕਾਸ਼ਨ, ਫਿਲੌਰ

ਬਿਰਹਾ ਤੈਨੂੰ ਸਿਜਦਾ[ਕਵਿਤਾਵਾਂ]ਮਨਜਿੰਦਰ ਸਿੰਘ ਧਨੋਆ
ਪੰਨੇ 200, ਮੁੱਲ 150 ਰੁਪਏ, $ 15, £ 10, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਮਾਂ ਘਾਹ ਤੇ ਤਿਤਲੀਆਂ [ਕਵਿਤਾਵਾਂ] ਕੇ. ਸਾਧੂ ਸਿੰਘ
ਪੰਨੇ 80, ਮੁੱਲ 100 ਰੁਪਏ, $10,£5, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਦੋਹਾ ਦਰਪਣ [ਦੋਹੇ] ਹਰਨੇਕ ਸਿੰਘ ਕੋਮਲ
ਪੰਨੇ 96, ਮੁੱਲ 100 ਰੁਪਏ, ਲਿਟਰੇਰੀ ਵਿਜ਼ਨ, ਮਲੋਟ

ਰੰਗ ਬਰੰਗੀਆਂ [ਕਵਿਤਾ ਤੇ ਵਾਰਤਕ] ਡਾ. ਗੁਰਦੇਵ ਸਿੰਘ ਪੰਦਹੋਲ
ਪੰਨੇ 232, ਮੁੱਲ 125 ਰੁਪਏ, $15, £10, ਏ. ਟੀ. ਸੀ. ਈ., ਲੁਧਿਆਣਾ

ਸਮਕਾਲੀ ਸਾਹਿਤਕ ਸੰਦਰਭ [ਆਲੋਚਨਾ] ਨਰਿੰਜਨ ਤਸਨੀਮ
ਪੰਨੇ 144, ਮੁੱਲ 160 ਰੁਪਏ, ਨਾਨਕ ਸਿੰਘ ਪੁਸਤਕਮਾਲਾ, ਸਿਟੀ ਸੈਂਟਰ, ਅੰਮ੍ਰਿਤਸਰ

ਸਾਹਿਤ ਅਧਿਐਨ ਵਿਧੀਆਂ : ਵਰਤਮਾਨ ਪਰਿਪੇਖ [ਆਲੋਚਨਾ] ਸੰਪਾਦਕ : ਹਰਿਭਜਨ ਸਿੰਘ ਭਾਟੀਆ
ਪੰਨੇ 282, ਮੁੱਲ 250 ਰੁਪਏ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਬਿਰਤਾਂਤਕ ਗਲਪ : ਆਧੁਨਿਕ ਦ੍ਰਿਸ਼ਟੀ [ਆਲੋਚਨਾ] ਜੁਗਿੰਦਰ ਸਿੰਘ ਨਹਿਰੂ
ਪੰਨੇ 167, ਮੁੱਲ 180 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਰਵਿੰਦਰ ਰਵੀ ਦੀ ਕਹਾਣੀ ਕਲਾ [ਆਲੋਚਨਾ] ਦਲਜਿੰਦਰ ਕੌਰ
ਪੰਨੇ 120, ਮੁੱਲ 140 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਆਧੁਨਿਕਤਾ ਅਤੇ ਪੰਜਾਬੀ ਨਾਵਲ [ਆਲੋਚਨਾ] ਸੰਪਾਦਕ : ਪਵਨ ਗੁਲਾਟੀ
ਪੰਨੇ 117, ਮੁੱਲ 130 ਰੁਪਏ, $ 8, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਨਵੀਂ ਪੰਜਾਬੀ ਸ਼ਾਇਰੀ [ਆਲੋਚਨਾ] ਡਾ: ਯੋਗਰਾਜ
ਪੰਨੇ 164, ਮੁੱਲ 180 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਗੁਰਚਰਨ ਸਿੰਘ ਜਸੂਜਾ ਦਾ ਨਾਟ-ਸੰਸਾਰ [ਆਲੋਚਨਾ] ਸੰਪਾਦਕ : ਸੁਰਿੰਦਰ ਕੌਰ ਭੱਠਲ
ਪੰਨੇ 196, ਮੁੱਲ 200 ਰੁਪਏ $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ





ਪਿਆਰੇ ਸੰਪਾਦਕ ਜੀ,

'ਸਿਰਜਣਾ' ਦੇ ਅੰਕ : 137 ਦਾ ਸੰਪਾਦਕੀ ਕਈ ਵਿਚਾਰ-ਉਤੇਜਕ ਨੁਕਤੇ ਉਠਾਉਂਦਾ ਸੀ। ਪਰ ਸੋਵੀਅਤ ਯੂਨੀਅਨ ਦਾ ਬਿਖਰਾਓ ਅਤੇ ਸਮਾਜਵਾਦ ਦੇ ਉਸ ਤਜਰਬੇ ਦਾ ਅਸਫਲ ਹੋਣਾ ਸਾਡੇ ਬੁੱਧੀਜੀਵੀਆਂ ਵਿਚ ਉਸ "ਗਹਿਰ-ਗੰਭੀਰ ਵਿਚਾਰ" ਦਾ ਕਾਰਨ ਨਹੀਂ ਬਣਿਆ ਜਿਸ ਵੱਲ ਸੰਕੇਤ ਇਸ ਸੰਪਾਦਕੀ ਵਿਚ ਕੀਤਾ ਗਿਆ ਸੀ। ਮਾਰਕਸਵਾਦ ਨੂੰ ਪ੍ਰਸੰਗਕ ਮੰਨਣ ਵਾਲੀਆਂ ਧਿਰਾਂ ਵੀ ਆਪਣੀ-ਆਪਣੀ ਗੱਲ ਕਹਿ ਕੇ ਹੁਣ ਖਾਮੋਸ਼ ਹਨ। ਪਰ ਸਵਾਲ ਖੜ੍ਹੇ ਹਨ ਤੇ ਮੇਰਾ ਅਨੁਮਾਨ ਹੈ ਕਿ ਇਹ ਆਉਣ ਵਾਲੇ ਸਮੇਂ ਵਿਚ ਹੋਰ ਸ਼ਿੱਦਤ ਅਖ਼ਤਿਆਰ ਕਰਨਗੇ।

ਮੇਰੀ ਇਸ ਧਾਰਨਾ ਦੀ, ਕਿ ਸੋਵੀਅਤ ਯੂਨੀਅਨ ਨੂੰ ਤੋੜਨ ਵਿਚ ਗਰਬਾਚੋਵ ਦੀ ਭੂਮਿਕਾ ਫੈਸਲਾਕੁਨ ਸੀ, ਪੁਸ਼ਟੀ ਉਸ ਸਮੇਂ ਦੇ ਅਮਰੀਕੀ ਸਫ਼ੀਰ ਜੈਕ ਐੱਫ. ਮੈਟ੍ਲਾਕ ਨੇ ਵੀ ਕੀਤੀ ਹੈ। 1987 ਤੋਂ 1991 ਤਕ ਦੇ ਵਰ੍ਹਿਆਂ ਵਿਚ ਉਹ ਮਾਸਕੋ ਵਿਚ ਇਸ ਅਹੁਦੇ ਉੱਤੇ ਨਿਯੁਕਤ ਸੀ। ਆਪਣੀ ਪੁਸਤਕ 'ਅਟਾਪਸੀ ਆਫ਼ ਐਨ ਐਮਪਾਇਰ' ਵਿਚ, ਜਿਹੜੀ 1995 ਵਿਚ ਛਪੀ, ਉਸ ਨੇ ਲਿਖਿਆ:

"ਉਹ ਲੋਕ ਜਿਹੜੇ ਉਸ (ਗਰਬਾਚੋਵ-ਪ.ਸ.) ਦਾ ਆਪਣੇ ਦੇਸ਼ ਨੂੰ ਕਮਿਊਨਿਸਟ ਪ੍ਰਣਾਲੀ ਤੋਂ ਮੁਕਤ ਕਰਾਉਣ ਵਿਚ ਮੋਹਰੀ ਰੋਲ ਨਹੀਂ ਮੰਨਦੇ, ਇਸ ਪ੍ਰਤੱਖ ਤੱਥ ਨੂੰ ਵੇਖਣ ਵਿਚ ਅੰਨ੍ਹੇ ਹਨ ਕਿ 1988, 1989 ਅਤੇ ਆਰੰਭਕ 1990 ਵਿਚ ਉਸ ਵੱਲੋਂ ਕੀਤੀਆਂ ਗਈਆਂ ਪਹਿਲ-ਕਦਮੀਆਂ ਨੇ ਸਵਤੰਤਰ ਰਾਜਸੀ ਸ਼ਕਤੀਆਂ ਲਈ ਇਹ ਸੰਭਵ ਬਣਾਇਆ ਕਿ ਉਹ ਰਾਜਸੱਤਾ ਉੱਤੇ ਕਮਿਊਨਿਸਟ ਪਾਰਟੀ ਦੀ ਇਜਾਰੇਦਾਰੀ ਨੂੰ ਪਹਿਲਾਂ ਕਮਜ਼ੋਰ ਕਰਨ ਤੇ ਫੇਰ ਆਖ਼ਰ ਨਸ਼ਟ ਕਰ ਦੇਣ। ਰਾਜਸੀ ਖੁੱਲ੍ਹੇਪਣ ਅਤੇ ਜਮਹੂਰੀ ਤਬਦੀਲੀਆਂ ਲਈ ਉਸ ਵੱਲੋਂ ਦਿੱਤਾ ਗਿਆ ਸਮਰਥਨ ਭਾਵੇਂ ਸਦਾ ਨਿਰਸੰਕੋਚ ਨਹੀਂ ਸੀ ਤੇ ਕਈ ਵਾਰੀ ਉਸ ਦੇ ਜ਼ਾਤੀ ਹਿਤਾਂ ਅਨੁਸਾਰ ਸੀ, ਪਰ ਇਹ ਅਸਲੀਅਤ ਹੈ ਕਿ ਓਨੀ ਦੇਰ ਤਕ ਕੋਈ ਬੁਨਿਆਦੀ ਤਬਦੀਲੀ ਨਹੀਂ ਹੋ ਸਕਦੀ ਸੀ ਜਿੰਨੀ ਦੇਰ ਤਕ ਰਾਜਸੱਤਾ ਉੱਤੇ ਕਮਿਊਨਿਸਟ ਪਾਰਟੀ ਦੀ ਪਕੜ ਕਾਇਮ ਸੀ। 1988 ਤੋਂ ਗਰਬਾਚੋਵ ਨੇ ਆਪਣੇ ਵਧੇਰੇ ਪੋਲਿਟ ਬਿਓਰੋ ਮੈਂਬਰ ਸਾਥੀਆਂ ਦੇ ਉਲਟ ਕਮਿਊਨਿਸਟ ਪਾਰਟੀ ਦੇ ਸੌੜੇ ਹਿਤਾਂ ਦੀ ਥਾਂ ਜਮਹੂਰੀ ਤਬਦੀਲੀਆਂ ਦੀ ਆਮ ਤੌਰ ਉੱਤੇ ਹਮਾਇਤ ਕੀਤੀ।" (ਪੰਨਾ 657)

ਪਰੇਮ ਸਿੰਘ (ਡਾ.) [ਮੁਹਾਲੀ]

ਸਿਰਜਣਾ-140 ਵਿਚ ਤਲਵਿੰਦਰ ਸਿੰਘ ਦੀ ਕਹਾਣੀ 'ਨੀਲਾ ਪਾਣੀ' ਆਪਣੇ ਆਪ 'ਚ ਕਾਲਿਆਂ ਸਮਿਆਂ ਦੇ ਧਾਰਮਿਕ ਜਨੂੰਨ ਅਤੇ ਹੁਣ ਦੀ ਭ੍ਰਿਸ਼ਟ ਸਿਆਸਤ ਤੇ ਮੱਠਾਂ ਦੀ ਮਿਲਵਰਤਨ ਦੀ ਮਾਰਮਿਕ ਗਾਥਾ ਆਪਣੇ ਆਪ ਵਿਚ ਸਮੋਈ ਬੈਠੀ ਹੈ। ਪਲਾਟ ਦੀ ਗੋਂਦ ਤੇ ਸ਼ੈਲੀ ਕਮਾਲ ਦੀ ਹੈ। ਪਰ ਫਿਰ ਵੀ ਕਿਤੇ ਕਿਤੇ ਲਾਪ੍ਰਵਾਹੀ ਨਾਲ ਵਰਤੇ ਸ਼ਬਦ ਰੜਕਦੇ ਹਨ। ਜਿਵੇਂ ਦੂਜੇ ਪੈਰੇ 'ਚ ਝਰਨੇ ਦਾ ਖੌਫਨਾਕ ਤੇ ਖਰ੍ਹਵਾ ਸੰਗੀਤ ਪੈਦਾ ਕਰਨਾ ਲਿਖਿਆ ਹੈ। ਸੰਗੀਤ ਕਦੇ ਵੀ ਖੌਫਨਾਕ ਨਹੀਂ ਹੁੰਦਾ। ਇਥੇ ਖੌਫਨਾਕ ਆਵਾਜ਼ ਜਾਂ ਮਨਮੋਹਕ ਸੰਗੀਤ ਜਚਣਾ ਸੀ। ਇਕ ਥਾਂ ਕੁਕੜੀਆਂ ਦੇ ਆਲ਼ੇ 'ਚ ਬੈਠ ਕੇ, ਲਿਖਿਆ ਹੈ, ਜਦੋਂ ਕਿ ਕੁਕੜੀਆਂ ਦਾ ਆਲ਼ਾ ਨਹੀਂ ਖੁੱਡਾ ਹੁੰਦਾ ਹੈ। ਸੰਪਾਦਕ ਨੂੰ ਪੜ੍ਹਦੇ ਪੜ੍ਹਦੇ ਇਕ ਦੋ ਅਢੁਕਵੇਂ ਸ਼ਬਦ ਬਦਲ ਦੇਣ ਦਾ ਅਧਿਕਾਰ ਵਰਤ ਲੈਣਾ ਚਾਹੀਦਾ ਹੈ।

ਸੁਕੀਰਤ ਨੇ ਆਪਣੇ ਕਹਾਣੀ 'ਸਲ੍ਹਾਬੀ ਹੋਈ ਸ਼ਾਮ' ਵਿਚ ਪਾਤਰ ਉਸਾਰੀ ਸੁਚੱਜੇ ਢੰਗ ਨਾਲ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਯਥਾਰਥਕ ਰੂਪ ਵਿਚ ਕੀਤੀ ਹੈ। ਅੰਤ ਵਿਚ ਜਯੰਤ, ਸੁਨੈਨਾ ਤੇ ਮਨਪ੍ਰੀਤ ਦਾ ਕਿਸੇ ਮਿਲਬਹਿਣੀ 'ਚ ਸੁਮੇਲ ਵਿਖਾਇਆ ਜਾਂਦਾ ਤਾਂ ਕਹਾਣੀ ਹੋਰ ਵੀ ਸਿਖਰ 'ਤੇ ਪਹੁੰਚ ਜਾਣੀ ਸੀ।

ਗੁਰਬਚਨ ਭੁੱਲਰ ਕਈ ਆਪ ਬੀਤੀਆਂ ਬੜੇ ਰੌਚਕ ਢੰਗ ਨਾਲ ਪੇਸ਼ ਕਰ ਦਿੰਦਾ ਹੈ, ਇਹ ਉਸ ਦੀ ਵਿਲੱਖਣ ਸ਼ੈਲੀ ਦਾ ਕਮਾਲ ਹੈ। ਸੁਰਜੀਤ ਹਾਂਸ ਜੇ ਆਪਣੇ ਪੜ੍ਹੇ ਗੁੜ੍ਹੇ ਗਿਆਨ ਨੂੰ ਕਿਤਾਬੀ ਰੂਪ ਵਿਚ ਪਾਠਕਾਂ ਨੂੰ ਪੇਸ਼ ਕਰਨ ਦੀ ਖੇਚਲ ਕਰੇ ਤਾਂ ਚੰਗਾ ਹੈ ਕਿਉਂਕਿ ਪੰਜਾਬੀ ਦਾ ਹਰੇਕ ਪਾਠਕ ਉਹਨਾਂ

ਜਿੰਨੇ ਵੇਦ ਕਤੇਬ ਤਾਂ ਪੜ੍ਹ ਨਹੀ ਸਕਦਾ।

ਸ਼ਬਦ ਸ਼ਾਸਤਰ ਬਾਰੇ ਜਗਜੀਤ ਬਰਾੜ ਜੀ ਦਾ ਲੇਖ ਕਾਬਲੇ ਤਾਰੀਫ ਹੈ। ਉਸ ਨੂੰ ਵਾਕ ਸ਼ਾਸਤਰ ਬਾਰੇ ਵੀ ਲਿਖਣਾ ਚਾਹੀਦਾ ਹੈ ਤਾਂ ਕਿ ਨਵੇਂ ਲੇਖਕਾਂ ਨੂੰ ਸੁਚਿਆਰੀ ਸੇਧ ਮਿਲ ਸਕੇ।

ਅਵਤਾਰ ਸਿੰਘ ਹੰਸਰਾ [ਕਮਾਲਪੁਰਾ, ਜ਼ਿਲ੍ਹਾ ਲੁਧਿਆਣਾ]

ਸਿਰਜਣਾ-140 ਵਿਚ ਬਲਬੀਰ ਮਾਧੋਪੁਰੀ ਦੀ ਕਵਿਤਾ ਦਿਲ ਨੂੰ ਪੋਹ ਗਈ। ਸ਼ਾਇਰ ਨੇ ਬਹੁਤ ਸੂਰਮਤਾਈ ਨਾਲ ਕੰਡੇ ਵਾਂਗ ਪੁੜੀ ਪੀੜ ਦਾ ਵਰਣਨ ਕੀਤਾ ਹੈ, ਕੰਡਾ ਵੀ ਕਿਸੇ ਜ਼ਹਿਰੀਲੀ ਝਾੜੀ ਦਾ ਜਿਹੜਾ ਮਨ ਵਿਚ ਪੁੜਿਆ ਹੀ ਨਹੀਂ ਸਗੋਂ ਅੱਗੇ ਹੀ ਅੱਗੇ ਤੁਰੀ ਜਾਂਦਾ ਹੈ। ਉਸ ਦੀ ਕਿਤਾਬ 'ਛਾਂਗਿਆ ਹੋਇਆ ਰੁੱਖ' ਵੀ ਬੜੀ ਦਲੇਰੀ ਕਿਰਤ ਹੈ। ਉਸ ਦੀ ਚਰਚਾ ਵੀ ਚੰਗੀ ਹੋਈ ਹੈ। ਸੁਕੀਰਤ ਧੜਾਧੜ ਨਹੀਂ ਲਿਖਦਾ ਪਰ ਜਦੋਂ ਵੀ ਲਿਖਦੈ ਵਧੀਆ ਲਿਖਦਾ ਹੈ। ਕਹਾਣੀ ਦੱਸਦੀ ਹੈ ਕਿਵੇਂ ਬੰਦਾ ਆਪਣਾ ਆਪ ਬਿਖੇਰਦਾ ਫਿਰਦਾ ਤੇ ਫਿਰ ਇਹਨਾਂ ਟੋਟਿਆਂ ਨੂੰ ਇਕੱਠਿਆਂ ਕਰਨਾ ਲੋਚਦਾ ਹੈ। ਗੁਰਬਚਨ ਸਿੰਘ ਭੁੱਲਰ ਦੀ ਰਚਨਾ ਬੜੀ ਪਾਇਦਾਰ ਸੀ ਤੇ ਬੜੀ ਖ਼ੂਬਸੂਰਤੀ ਨਾਲ ਮੁੱਦਿਆਂ ਨੂੰ ਉਭਾਰਦੀ ਪਾਠਕਾਂ ਦੇ ਗਿਆਨ 'ਚ ਵਾਧਾ ਕਰਦੀ ਹੈ। ਤਲਵਿੰਦਰ ਸਿੰਘ ਦੀ ਕਹਾਣੀ 'ਨੀਲਾ ਪਾਣੀ' ਤੇ ਬਲਦੇਵ ਸਿੰਘ ਗਰੇਵਾਲ ਦੀ ਕਹਾਣੀ 'ਨਾਂ' ਵੀ ਬਹੁਤ ਚੰਗੀਆਂ ਕਹਾਣੀਆਂ ਹਨ। ਅਮਰਦੀਪ ਸੰਧਾਂਵਾਲੀਆ ਦੀਆਂ ਗ਼ਜ਼ਲਾਂ ਤੇ ਪਰਮਿੰਦਰ ਗਿੱਲ ਦੀਆਂ ਨਿੱਕੀਆਂ ਨਜ਼ਮਾਂ ਸਮਝ ਵੀ ਆਈਆਂ ਤੇ ਮਾਣੀਆਂ ਵੀ। ਗੁਰੂਮੇਲ ਦੀ 'ਵਿਰਸਾ' ਵੀ। ਸੁਰਿੰਦਰ ਅਤੇ ਸਿੰਘ [ਮੁਹਾਲੀ]

ਸਿਰਜਣਾ-140 ਵਿਚ ਸੁਕੀਰਤ ਦੀ ਕਹਾਣੀ ਸਮੇਤ ਵੈਸੇ ਤਾਂ ਸਾਰੀਆਂ ਹੀ ਕਹਾਣੀਆਂ ਬਹੁਤ ਵਧੀਆ ਹਨ ਪਰ ਬਲਦੇਵ ਸਿੰਘ ਗਰੇਵਾਲ ਦੀ ਕਹਾਣੀ 'ਨਾਂ' ਨੇ ਬਹੁਤ ਜ਼ਿਆਦਾ ਪ੍ਰਭਾਵਤ ਕੀਤਾ ਹੈ। ਇਸ ਲੇਖਕ ਦੀ ਇਹ ਪਹਿਲੀ ਹੀ ਰਚਨਾ ਪੜ੍ਹਨ ਨੂੰ ਮਿਲੀ ਹੈ ਪਰ ਜਿਵੇਂ ਉਸਨੇ ਇਸ ਕਹਾਣੀ ਵਿਚਲੇ ਮੁੱਖ ਪਾਤਰ ਦੀ ਜੀਵੰਤਤਾ ਨੂੰ ਪੇਸ਼ ਕੀਤਾ ਹੈ, ਉਸ ਨਾਲ ਆਪਣਾ ਨਾਂ ਨਾ ਦੱਸਣ ਵਾਲੇ ਇਸ ਪਾਤਰ ਦੀ ਹੀ ਵਿਲੱਖਣਤਾ ਨਹੀਂ ਉਭਰਦੀ ਸਗੋਂ ਇਸ ਦੇ ਨਾਲ-ਨਾਲ ਇਕ ਵਿਲੱਖਣ ਚਰਿੱਤਰ ਨੂੰ ਕਲਾਮਈ ਰੂਪ ਵਿਚ ਪੇਸ਼ ਕਰਨ ਦੀ ਲੇਖਕ ਦੀ ਕੁਸ਼ਲਤਾ ਦਾ ਵੀ ਪਤਾ ਚਲਦਾ ਹੈ।

ਨਵਜੀਤ ਜੌਹਲ [ਪਟਿਆਲਾ]

ਸਿਰਜਣਾ-139 ਵਿਚ ਸੰਪਾਦਕੀ 'ਪ੍ਰੋ: ਮੋਹਨ ਸਿੰਘ ਨੂੰ ਯਾਦ ਕਰਦਿਆਂ' ਪੜ੍ਹਕੇ ਬੜਾ ਕੁਝ ਮਨ-ਮਸਤਕ ਦੇ ਸਥੱਲ 'ਚ ਚਲ-ਚਿੱਤਰ ਤਰ੍ਹਾਂ ਤੁਰਨ ਲੱਗ ਪਿਆ। ਪ੍ਰੋ: ਮੋਹਨ ਸਿੰਘ ਬਾਰੇ ਡਾ: ਚਮਨ ਲਾਲ ਦਾ ਲੇਖ ਅਤੇ ਉਹਨਾਂ ਦੀਆਂ ਕੁਝ ਕਾਵਿ-ਰਚਨਾਵਾਂ ਛਾਪ ਕੇ ਬੜੀ ਚੰਗੀ ਗੱਲ ਕੀਤੀ ਹੈ। ਇਸ ਅੰਕ ਵਿਚ ਗੁਰਭਜਨ ਗਿੱਲ ਦੀ ਕਵਿਤਾ 'ਚੀਸ-ਪ੍ਰਾਹੁਣੀ' ਮਨ 'ਤੇ ਛਾਈ ਰਹਿਣ ਵਾਲੀ ਹੈ। ਸੁਰਿੰਦਰ ਗਿੱਲ ਦੀਆਂ ਦੋਵੇਂ ਕਵਿਤਾਵਾਂ ਵਿਚ ਸਾਰਥਿਕ ਗੱਲ ਜਿਵੇਂ ਸਾਦਗੀ ਨਾਲ ਬਿਆਨ ਕੀਤੀ ਗਈ ਹੈ, ਇਹੋ ਇਹਨਾਂ ਦੀ ਪ੍ਰਾਪਤੀ ਆਖੀ ਜਾ ਸਕਦੀ ਹੈ। ਬਲਬੀਰ ਪਰਵਾਨਾ ਨੇ 'ਛੱਤਾਂ ਘਰ ਨਹੀਂ ਹੁੰਦੀਆਂ' ਵਿਚ ਅੱਜ ਦੇ ਮਨੁੱਖ ਦੀ ਵਿਰੋਧੀ ਪਰਿਸਥਿਤੀਆਂ ਵਿਚ ਰਹਿਣ ਦੀ ਮਜਬੂਰੀ ਨੂੰ ਸੁਵਿਧਾ ਦਾ ਨਾਂ ਦੇ ਕੇ ਵਿਅੰਗ ਦਾ ਕਮਾਲ ਕੀਤਾ ਹੈ। ਅਮੀਨ ਮਲਿਕ ਦੀ ਕਹਾਣੀ ਚੰਗੀ ਲੱਗੀ, ਵਿਸ਼ੇਸ਼ ਕਰਕੇ ਉਸਦੀ ਭਾਸ਼ਾ। ਸੁਰਿੰਦਰ ਸੋਹਲ ਦੀ ਕਹਾਣੀ 'ਸੂਰਜ ਅਜੇ ਮਰਿਆ ਨਹੀਂ' ਵੀ ਪੇਂਡੂ ਰਹਿਤਲ ਨੂੰ ਚਿਤਰਦੀ ਇਕ ਚੰਗੀ ਕਹਾਣੀ ਹੈ।

ਮਹਿੰਦਰ ਸਾਥੀ [ਮੋਗਾ]

---

*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*

*ਸੰਪਾਦਕ :* ***ਰਘਬੀਰ ਸਿੰਘ***

*ਪ੍ਰਕਾਸ਼ਨ ਮਿਤੀ : 1 ਜੁਲਾਈ, 2006*

**SIRJANA** Literary Punjabi Quarterly Chandigarh
No. 141 July-September 2006
Registered with the Registrar of Newspapers for India vide R.N. 10215/65